

# ਭਾਈ ਮੋਹਨ ਸਿੰਘ ਵੈਦ ਦੀ ਚੋਣਵੀਂ ਰਚਨਾ

## ਭਾਗ ਦੂਜਾ

---

ਸਫਲ ਜੀਵਨ ਸਾਹਿਤ

---

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਭਾਈ ਮੋਹਨ ਸਿੰਘ ਵੈਦ
# ਦੀ
# ਚੋਣਵੀਂ ਰਚਨਾ

ਭਾਗ ਦੂਜਾ

ਸਫਲ ਜੀਵਨ ਸਾਹਿਤ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# BHAI MOHAN SINGH VAID DI CHONVIN RACHNA
(Punjabi)

## PART II

1987
ਪਹਿਲੀ ਵਾਰ : 500
ਮੁੱਲ : 38-00

ਸਰਦਾਰ ਤੀਰਥ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ
ਅਤੇ ਮੈਂ/ਸ. ਐਡਵਿਨ ਪ੍ਰਿੰਟਰਜ਼, ਨਾਮਧਾਰ ਖ਼ਾਨ ਰੋਡ, ਪਟਿਆਲਾ ਵਿਖੇ ਛਪੀ।

## ਵਿਭਾਗੀ ਸ਼ਬਦ

ਹਰ ਵਿਅਕਤੀ ਦੀ ਕਿੱਤੇ/ਕਾਰਜ-ਖੇਤਰ ਅਤੇ ਲਿਖਤਾਂ ਰਾਹੀਂ ਦੇਣ ਨੂੰ ਸਮੇਂ ਦੇ ਪ੍ਰਸੰਗ ਵਿਚ ਰਖ ਕੇ ਵੇਖਣਾ ਹੀ ਵਾਜਬ ਬਣਦਾ ਹੈ। ਸਾਨੂੰ ਭਾਈ ਮੋਹਨ ਸਿੰਘ ਵੈਦ ਦੀ ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਸੰਬੰਧੀ ਦੇਣ ਨੂੰ ਇਸੇ ਕਸਵੱਟੀ ਤੇ ਰਖ ਕੇ ਵਿਚਾਰਣਾ ਚਾਹੀਦਾ ਹੈ। ਜੇ ਉਨ੍ਹੀਵੀਂ ਸਦੀ ਦੇ ਅੰਤ ਅਤੇ ਵੀਹਵੀਂ ਸਦੀ ਦੇ ਸ਼ੁਰੂ ਦੇ ਸਮੇਂ ਤੇ ਇਕ ਸਰਸਰੀ ਜਿਹੀ ਨਜ਼ਰ ਮਾਰੀਏ ਅਤੇ ਉਸ ਵੇਲੇ ਦੀਆਂ ਸਹੂਲਤਾਂ ਨੂੰ ਪਰਖੀਏ ਤਾਂ ਸਹਿਜੇ ਹੀ ਸਾਨੂੰ ਪਤਾ ਲੱਗ ਜਾਵੇਗਾ ਕਿ ਉਸ ਵਕਤ ਇੰਨੀਆਂ ਕਠਿਨਾਈਆਂ ਦੇ ਬਾਵਜੂਦ ਪੰਜਾਬੀ ਲਈ ਇੰਨਾ ਕੁਝ ਕਰ ਜਾਣਾ (ਜਿੰਨਾ ਭਾਈ ਮੋਹਨ ਸਿੰਘ ਵੈਦ ਨੇ ਕੀਤਾ ਹੈ) ਵਾਕਿਆ ਹੀ ਇਕ ਅਣਹੋਣੀ ਗੱਲ ਜਾਪਦੀ ਹੈ। ਮੁੱਖ ਰੂਪ ਵਿਚ ਭਾਈ ਮੋਹਨ ਸਿੰਘ ਵੈਦ ਦੀਆਂ ਲਿਖਤਾਂ ਦਾ ਉਦੇਸ਼ ਪੰਜਾਬੀ ਮਾਧਿਅਮ ਰਾਹੀਂ ਇਕ "ਨਿਪੁੰਨ ਅਤੇ ਆਦਰਸ਼ਕ ਇਨਸਾਨ" ਬਣਾਉਣ ਲਈ ਸਾਮੱਗਰੀ ਪੈਦਾ ਕਰਨੀ ਸੀ। ਭਾਵੇਂ ਭਾਈ ਮੋਹਨ ਸਿੰਘ ਵੈਦ ਦਾ ਕਾਰਜ-ਖੇਤਰ ਕਿੱਤੇ ਦੇ ਪੱਖ ਤੋਂ ਵੱਖਰਾ ਸੀ ਪਰ ਫਿਰ ਵੀ ਉਨ੍ਹਾਂ ਨੇ ਆਪਣੇ ਜੀਵਨ ਕਾਲ ਵਿਚ ਲਗਭਗ 200 ਦੇ ਕਰੀਬ ਪੁਸਤਕਾਵਾਂ/ਪੈਂਫਲਿਟ ਆਦਿ ਪੰਜਾਬੀ ਜ਼ਬਾਨ ਦੀ ਭੇਟਾ ਕੀਤੇ। ਉਨ੍ਹਾਂ ਨੇ ਆਪਣੀਆਂ ਲਿਖਤਾਂ ਵਿਚ ਸਪੱਸ਼ਟ ਕੀਤਾ ਹੈ ਕਿ ਉਹ "ਪੱਛਮੀ ਸੱਭਿਅਤਾ ਦੇ ਅੰਨ੍ਹੇ ਭਗਤ ਨਹੀਂ।" ਜਿਥੋਂ ਕਿਤੋਂ ਵੀ ਉਨ੍ਹਾਂ ਨੂੰ ਗਿਆਨ ਦੇ ਪਾਸਾਰ ਲਈ ਕੋਈ ਚੀਜ਼ ਲੱਭੀ, ਉਨ੍ਹਾਂ ਨੇ ਉਸ ਨੂੰ ਪੰਜਾਬੀ ਰੂਪ ਦੇ ਕੇ ਪੰਜਾਬੀ ਪਾਠਕਾਂ ਨੂੰ ਭੇਟ ਕਰ ਦਿੱਤਾ। ਉਨ੍ਹਾਂ ਦੇ ਵਿਸ਼ਾਲ ਅਨੁਭਵ ਦਾ ਅੰਦਾਜ਼ਾ ਉਸ ਸਕੀਮ ਤੋਂ ਲਾਇਆ ਜਾ ਸਕਦਾ ਹੈ ਜਿਸ ਰਾਹੀਂ ਉਨ੍ਹਾਂ ਨੇ ਕੋਸ਼ਕਾਰੀ ਦੇ ਖੇਤਰ ਵਿਚ 12 ਕੋਸ਼ ਤਿਆਰ ਕਰਨ ਦੀ ਯੋਜਨਾ ਬਣਾਈ ਸੀ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਆਪਣੀ ਇਕ ਵਿਸ਼ੇਸ਼ ਸਕੀਮ ਅਧੀਨ ਪੰਜਾਬੀ ਦੇ ਉੱਘੇ ਲਿਖਾਰੀਆਂ ਦੀਆਂ ਚੋਣਵੀਆਂ ਰਚਨਾਵਾਂ ਨੂੰ ਮੁੜ ਤਰਤੀਬ ਦੇ ਕੇ ਪਾਠਕਾਂ ਤਕ ਪਹੁੰਚਾਉਣ ਦਾ ਉੱਦਮ ਸ਼ੁਰੂ ਕੀਤਾ ਹੋਇਆ ਹੈ। ਇਸ ਸਕੀਮ ਅਧੀਨ ਸਾਡਾ ਇਹ ਖ਼ਾਸ ਫ਼ਰਜ਼ ਬਣਦਾ ਹੈ ਕਿ ਭਾਈ ਮੋਹਨ ਸਿੰਘ ਵੈਦ, ਜਿਨ੍ਹਾਂ ਦੇ ਪਰਿਵਾਰ ਨੇ ਵੈਦ ਜੀ ਦੀ ਵਿਸ਼ਾਲ ਲਾਇਬ੍ਰੇਰੀ ਯੂਨੀਵਰਸਿਟੀ ਨੂੰ ਪ੍ਰਦਾਨ ਕੀਤੀ ਹੋਈ ਹੈ, ਦੀਆਂ ਕੁੱਝ ਮਹੱਤਵਪੂਰਣ ਰਚਨਾਵਾਂ ਨੂੰ ਦੁਬਾਰਾ ਪ੍ਰਕਾਸ਼ਿਤ ਕੀਤਾ ਜਾਵੇ। ਯੂਨੀਵਰਸਿਟੀ ਨੇ ਇਕ ਪੁਸਤਕ 'ਭਾਈ ਮੋਹਨ ਸਿੰਘ ਦੀ ਵਾਰਤਕ ਵੰਨਗੀ' ਸੰਪਾਦਕ ਡਾ. ਅਬਨਾਸ਼ ਕੌਰ ਪਹਿਲਾਂ ਵੀ ਛਾਪੀ ਹੋਈ ਹੈ। ਇਸੇ ਸੰਬੰਧ ਵਿਚ ਹੁਣ ਇਹ ਪੁਸਤਕ ਤਿੰਨ ਭਾਗਾਂ ਵਿਚ ਛਾਪੀ ਜਾ ਰਹੀ ਹੈ। ਮੁੱਢਲੇ ਰੂਪ ਵਿਚ ਯੂਨੀਵਰਸਿਟੀ ਦਾ ਇਹ ਵਿਚਾਰ ਸੀ ਕਿ ਭਾਈ ਸਾਹਿਬ ਦੀਆਂ ਸਮੁੱਚੀਆਂ ਰਚਨਾਵਾਂ ਨੂੰ ਦੁਬਾਰਾ ਛਾਪਿਆ ਜਾਵੇ ਅਤੇ ਇਸ ਕਾਰਜ ਦੀ ਸੰਪਾਦਨਾ

ਪ੍ਰਿੰਸੀਪਲ ਐਸ. ਐਸ. ਅਮੋਲ ਜੀ ਨੂੰ ਸੌਂਪੀ ਗਈ ਸੀ, ਜਿਨ੍ਹਾਂ ਨੇ ਭਾਈ ਸਾਹਿਬ ਦੀਆਂ ਸਾਰੀਆਂ ਰਚਨਾਵਾਂ ਦਾ ਸੰਪਾਦਨ ਕੀਤਾ। ਇਸ ਸਾਮੱਗਰੀ ਨੂੰ ਜੇ ਪੰਨਿਆਂ ਵਿਚ ਗਿਣਿਆ ਜਾਵੇ ਤਾਂ ਉਸ ਦੇ ਤਕਰੀਬਨ 3,000 ਦੇ ਕਰੀਬ ਪੰਨੇ ਬਣਦੇ ਹਨ।

ਪਰ ਹੁਣ ਫ਼ੈਸਲਾ ਹੋਇਆ ਹੈ ਕਿ ਭਾਈ ਮੋਹਨ ਸਿੰਘ ਵੈਦ ਜੀ ਦੀ ਸਾਰੀ ਰਚਨਾ ਵਿਚੋਂ ਚੋਣਵੀਂ ਰਚਨਾ ਨੂੰ ਹੀ ਪ੍ਰਕਾਸ਼ਿਤ ਕੀਤਾ ਜਾਵੇ। ਜਿਸ ਵਿਚ ਭਾਈ ਸਾਹਿਬ ਦੀ ਰਚਨਾ ਦਾ ਹਰ ਇਕ ਪੱਖ ਆ ਜਾਵੇ। ਇਸ ਚੋਣ ਵਿਚ ਡਾ. ਰਤਨ ਸਿੰਘ ਜੱਗੀ ਅਤੇ ਡਾ. ਹਜ਼ਾਰਾ ਸਿੰਘ ਨੇ ਵਿਭਾਗ ਦੀ ਸਹਾਇਤਾ ਕੀਤੀ ਹੈ, ਜਿਨ੍ਹਾਂ ਦੇ ਅਸੀਂ ਬਹੁਤ ਧੰਨਵਾਦੀ ਹਾਂ।

ਭਾਈ ਮੋਹਨ ਸਿੰਘ ਵੈਦ ਜੀ ਦੀ ਇਸ ਚੋਣਵੀਂ ਰਚਨਾ ਨੂੰ ਮੁੜ ਤਰਤੀਬ ਦੇ ਕੇ ਨਿਮਨ ਲਿਖਤ ਤਿੰਨ ਭਾਗਾਂ ਵਿਚ ਛਾਪਿਆ ਜਾ ਰਿਹਾ ਹੈ :

ਭਾਗ I : ਅਧਿਆਤਮਕ ਤੇ ਸਦਾਚਾਰਕ ਸਾਹਿਤ :

ਇਸ ਵਿਚ ਪੰਜ ਰਚਨਾਵਾਂ ਲਈਆਂ ਗਈਆਂ ਹਨ—(1) ਕਰਮਯੋਗ, (2) ਆਤਮਕ ਉੱਨਤੀ, (3) ਆਤਮਾ ਅਮਰ ਹੈ, (4) ਸਦਾਚਾਰ, ਅਤੇ (5) ਏਕ ਪਿਤਾ ਏਕਸ ਕੇ ਹਮ ਬਾਰਕ।

ਭਾਗ II : ਸਫ਼ਲ ਜੀਵਨ ਸਾਹਿਤ :

(1) ਇਲਮ ਖ਼ਿਆਲ (2) ਸਫ਼ਲਤਾ

ਭਾਗ III : ਗਲਪ ਰਚਨਾ

ਇਸ ਵਿਚ ਵੈਦ ਜੀ ਦਾ ਨਾਵਲ 'ਇਕ ਸਿੱਖ ਘਰਾਣਾ' ਲਿਆ ਗਿਆ ਹੈ। ਇਸ ਨੂੰ ਛਪਾਈ ਲਈ ਭੇਜਣ ਦਾ ਸਾਰਾ ਕਾਰਜ ਸਾਡੇ ਵਿਭਾਗ ਦੇ ਅਕਾਦਮਿਕ ਸਟਾਫ਼ ਦੇ ਮੈਂਬਰ ਸ. ਅਨੂਪ ਸਿੰਘ ਨੇ ਬੜੀ ਮਿਹਨਤ ਨਾਲ ਕੀਤਾ ਹੈ। ਰਚਨਾਵਾਂ ਦੇ ਸ਼ਬਦ-ਜੋੜ ਪੁਰਾਣੇ ਹੀ ਰਖੇ ਗਏ ਹਨ ਤਾਂ ਜੋ ਵੈਦ ਜੀ ਦੀ ਭਾਸ਼ਾ ਤੇ ਸ਼ੈਲੀ ਤੋਂ ਪਾਠਕ ਭਲੀ-ਭਾਂਤ ਪਰਿਚਤ ਹੋ ਸਕਣ। ਹਰੇਕ ਪੁਸਤਕ ਦੇ ਸ਼ੁਰੂ ਵਿਚ ਵੈਦ ਜੀ ਵਲੋਂ ਦਿੱਤੀ ਭੂਮਿਕਾ ਨੂੰ ਵੀ ਸ਼ਾਮਲ ਕੀਤਾ ਗਿਆ ਹੈ ਜਿਸ ਤੋਂ ਸੰਬੰਧਿਤ ਪੁਸਤਕ ਦੀ ਪਿੱਠ-ਭੂਮੀ ਤੇ ਪ੍ਰਯੋਜਨ ਸਪੱਸ਼ਟ ਹੋ ਜਾਂਦਾ ਹੈ।

ਇਸ ਤੋਂ ਇਲਾਵਾ ਭਾਈ ਸਾਹਿਬ ਦੀਆਂ ਅਨੁਵਾਦਿਤ ਰਚਨਾਵਾਂ ਵਿਚੋਂ 'ਬੇਕਨ ਵਿਚਾਰ ਰਤਨਾਵਲੀ' ਅਤੇ 'ਭਾਈ ਮੋਹਨ ਸਿੰਘ ਵੈਦ : ਜੀਵਨ ਤੇ ਰਚਨਾ' ਵੱਖਰੀਆਂ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ। ਇਨ੍ਹਾਂ ਪੁਸਤਕਾਂ ਨੂੰ ਮੁੜ ਛਾਪਣ ਦਾ ਇਕ ਉੱਦੇਸ਼ ਇਹ ਵੀ ਹੈ ਕਿ ਪੰਜਾਬੀ ਸਾਹਿਤ ਦੇ ਖੋਜੀਆਂ ਦੁਆਰਾ ਇਸ ਕਾਲ ਦੀ ਵਾਰਤਕ ਸ਼ੈਲੀ ਸੰਬੰਧੀ ਲਿਖਣ-ਵਿਚਾਰਣ ਲਈ ਇਸ ਖ਼ਜ਼ਾਨੇ ਨੂੰ ਸੁਰੱਖਿਅਤ ਰਖਿਆ ਜਾ ਸਕੇ। ਪੂਰੀ ਉਮੀਦ ਹੈ ਕਿ ਇਸ ਚੋਣਵੀਂ ਰਚਨਾ ਤੋਂ ਪੰਜਾਬੀ ਸਾਹਿਤ ਦੇ ਵਿਦਿਆਰਥੀ ਅਤੇ ਆਮ ਪਾਠਕ ਲਾਭ ਉਠਾਉਣਗੇ।

ਪੰਜਾਬੀ ਵਿਊਂਤ-ਵਿਕਾਸ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਅਮਰਜੀਤ ਸਿੰਘ
ਡਾਇਰੈਕਟਰ

# ਤਤਕਰਾ

(ਸਫਲ ਜੀਵਨ ਸਾਹਿਤ)

## ਸਫਲਤਾ

## ਮੁੱਢ ਦੀ ਬੇਨਤੀ

ਦਾਸ ਚਿਰਾਂ ਤੋਂ ਏਸ ਵਿਚਾਰ ਵਿਚ ਸੀ ਕਿ ਪੰਜਾਬੀ ਪਾਠਕਾਂ ਨੂੰ ਏਸ ਵਿੱਦਯਾ "ਇਲਮ-ਖਿਆਲ" (ਫੁਰਨਿਆਂ ਦੀ ਸ਼ਕਤੀ) ਵਿਚ ਗਿਆਨਵਾਨ ਕੀਤਾ ਜਾਵੇ, ਜਿਸ ਤੋਂ ਪੰਜਾਬੀ ਪਾਠਕਾਂ ਨੂੰ ਪਤਾ ਲੱਗ ਜਾਵੇ ਕਿ ਏਹਨਾਂ ਫੁਰਨਿਆਂ ਅਰਥਾਤ ਖਿਆਲਾਂ ਵਿਚ ਕੀਹ ਸ਼ਕਤੀ ਹੈ, ਅਰ ਏਹਨਾਂ ਦਾ ਅਸਰ ਆਪਣੇ ਤੇ ਕੀਹ ਪੈਂਦਾ ਹੈ ਅਤੇ ਦੂਸਰਿਆਂ ਤੇ ਏਹਨਾਂ (ਖਿਆਲਾਂ) ਦਾ ਅਸਰ ਕੀ ਪੈਂਦਾ ਹੈ, ਤਥਾ "ਜੜ੍ਹ ਵਸਤਾਂ" ਤੇ ਖਿਆਲਾਂ ਦਾ ਅਸਰ ਕੀ ਪੈਂਦਾ ਹੈ! ਏਸੇ ਤਰਾਂ ਹੀ ਦੂਸਰਿਆਂ ਦੇ ਖਿਆਲਾਂ ਦਾ ਸਾਡੇ ਤੇ ਕੀਹ ਅਸਰ ਹੁੰਦਾ ਹੈ? ਜਿਸ ਤੋਂ ਏਹ ਪੂਰੀ ਤਰਾਂ ਪਤਾ ਲੱਗ ਜਾਵੇ ਕਿ "ਬੁਰੇ ਖਯਾਲ" ਕਿਸ ਤਰਾਂ ਸੱਤਯਾਨਾਸ ਕਰਦੇ ਹਨ ਅਤੇ "ਪਵਿੱਤ੍ਰ ਖਿਆਲ" ਕਿਸ ਤਰਾਂ ਉੱਨਤੀ ਦਾ ਸਾਧਨ ਹੁੰਦੇ ਹਨ। ਇਸੇ ਤਰਾਂ ਦੂਸਰਿਆਂ ਦੇ ਅੰਤ੍ਰੀਵ ਭਾਵ (ਖਿਆਲ) ਜਾਨਣ ਦੀ ਸ਼ਕਤੀ ਕਿਸ ਪ੍ਰਕਾਰ ਪ੍ਰਾਪਤ ਹੋ ਸਕਦੀ ਹੈ। ਇਸੇ ਵਿਚਾਰ ਤੇ ਖਿਆਲਾਂ ਸੰਬੰਧੀ ਟਾਵੇਂ ੨ ਲੇਖ ਪੱਤ੍ਰ ਦੇ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਹੁੰਦੇ ਭੀ ਰਹੇ ਹਨ। ਖਿਆਲਾਂ ਦਾ ਅਸਰ ਥੋੜਾ ਬਹੁਤ ਹਰ ਇਕ ਪ੍ਰਾਣੀ ਮਾਤ੍ਰ ਦੇ ਵਰਤਾਉ ਅਰ ਦੇਖਣ ਵਿਚ ਔਂਦਾ ਹੈ ਅਰ ਹਰ ਇਕ ਮਜ਼੍ਹਬ ਦੀਆਂ ਧਾਰਮਕ ਪੁਸਤਕਾਂ ਵਿਚ ਖਿਆਲੀ ਵਿੱਦਯਾ ਦੇ ਪ੍ਰਮਾਣ ਮਿਲਦੇ ਹਨ। ਏਥੋਂ ਤੱਕ ਕਿ ਖਿਆਲਾਂ ਦਾ ਅਸਰ ਦੂਸਰੇ ਜਨਮ ਤੱਕ ਭੀ ਮੰਨਿਆ ਹੈ, ਜੈਸੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਕਾਸ਼ਤ ਹੈ ਕਿ :—

ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸਰਪ ਜੋਨਿ ਵਲਿ ਵਲਿ ਅਉਤਰੈ ॥ ੧ ॥
ਅਰੀ ਬਾਈ ਗੋਬਿੰਦ ਨਾਮੁ ਮਤਿ ਬੀਸਰੈ ॥ ਰਹਾਉ ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬੇਸਵਾ ਜੋਨਿ ਵਲਿ ਵਲਿ ਅਉਤਰੈ ॥ ੨ ॥
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥
ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥ ੪ ॥

---

ਇਹ ਪੁਸਤਕ ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ ਨੰ. 139 ਅਧੀਨ ਪਹਿਲੀ ਵਾਰ ਸਤੰਬਰ 1923 ਵਿਚ ਗੁਰੂ ਖ਼ਾਲਸਾ ਪ੍ਰੈਸ, ਅੰਮ੍ਰਿਤਸਰ ਵਿਖੇ ਛਪੀ। ਇਸ ਦੇ ਲੇਖਕ ਤੇ ਪ੍ਰਕਾਸ਼ਕ ਭਾਈ ਮੋਹਨ ਸਿੰਘ ਵੈਦ ਸਨ।

ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰ ਵਾ ਕੇ ਰਿਦੈ ਬਸੈ ॥ ੫ ॥ ੨ ॥

ਤਥਾ ਸ੍ਰੀ ਮਦ ਭਾਗਵਤ ਗੀਤਾ ਅਧਯਾ ੮ ਵਿਚ ਭੀ ਲਿਖਯਾ ਹੈ ਕਿ :—

ਯੰ ਯੰ ਵਾਪਿ ਸਮਰਨ ਭਾਵੰ ਤਜ ਜੰਤਿ ਕਲੇਵਰੰ ।
ਤੰ ਤੰ ਏਵੈਤਿ ਕੌਂਤਸ ਯਦਾ ਤਦ ਭਾਵੀ ਭਾਵਤ : ॥ ੬ ॥

ਅਰਥ—ਜਿਸ ਜਿਸ ਭਾਵ ਦੇ ਸਮਰਨ ਕਰਨ ਅਰਥਾਤ ਖਿਆਲ ਕਰਨੇ ਤੇ (ਪ੍ਰਾਣੀ) ਦੇਹ ਤਿਆਗਦਾ ਹੈ ਉਸੇ ਉਸੇ ਫੁਰਨੇ ਦੇ ਅਨੁਸਾਰ ਹੀ ਹੇ ਅਰਜਨ ਉਸਦੀ ਗਤੀ ਹੁੰਦੀ ਹੈ ।

ਮਨ ਸਭ ਭਰਮਾਂ ਦਾ ਸੋਮਾਂ ਹੈ ਜਿਕੁਰ ਪਾਣੀ ਦੀ ਭਾਫ ਰੇਲ ਗੱਡੀ ਨੂੰ ਤੋਰਦੀ ਹੈ ਤਿਕੁਰ ਹੀ ਮਨ ਇਸ ਸਰੀਰ ਨੂੰ ਤੋਰਦਾ ਹੈ । ਜੋ ਸੰਕਲਪ (ਖਿਆਲ) ਹਿਰਦੇ ਵਿੱਚ ਉਪਜਦਾ ਹੈ ਉਹ ਆਪਣੀ ਪੂਰਨਤਾ ਵਾਸਤੇ ਸਰੀਰ ਤੋਂ ਐਉਂ ਕੰਮ ਲੈਂਦਾ ਹੈ ਜਿਕੁਰ ਇੱਕ ਅਸਵਾਰ ਘੋੜੇ ਤੋਂ । ਉਸ ਵੇਲੇ ਅਨੇਕ ਉਪਾਵ ਕਰੋ ਪਰ ਸਾਧਨ ਵਾਲਿਆਂ ਦੇ ਬਿਨਾਂ ਹੋਰਨਾਂ ਦੀ ਕੋਈ ਪੇਸ਼ ਨਹੀਂ ਜਾਂਦੀ । ਅਨੇਕ ਮਹਾਤਮਾਂ ਸੰਸਾਰ ਵਿਚ ਆਏ ਧਰਮ ਪੁਸਤਕ ਲਿਖੇ ਗਏ ਜਾਂ ਲਿਖੇ ਜਾਂਦੇ ਹਨ, ਉਪਦੇਸ਼ ਤੇ ਸਤਸੰਗ ਹੁੰਦੇ ਹਨ ਸਭ ਏਸੇ ਵਾਸਤੇ ਹਨ ਕਿ ਮਨ ਦੇ ਖਿਆਲ ਅਜੇਹੇ ਉੱਤਮ ਹੋਣ ਕਿ ਸਰੀਰ ਤੋਂ ਬੁਰੇ ਕੰਮ ਲੈ ਕੇ ਆਪ ਨੂੰ ਅਪਵਿੱਤ੍ਰ ਤੇ ਸਰੀਰ ਨੂੰ ਗੰਦਿਆਂ ਨਾ ਕਰਨ । ਜਿਸ ਗੱਲ ਦੀ ਸੋਚ ਆਦਮੀ ਨੂੰ ਫੁਰਦੀ ਹੈ ਉਸੇ ਦੀਆਂ ਵਿਚਾਰਾਂ ਵਿਚ ਮਸਤ ਹੋ ਕੇ ਉਸਦੇ ਅਨੁਸਾਰ ਕੰਮ ਕਰਦਾ ਹੈ । ਜੇਕਰ ਕਿਸੇ ਆਦਮੀ ਦੀਆਂ ਸੋਚਾਂ (ਖਿਆਲ) ਮੰਦ ਹੋਵਣ ਤਦ ਉਸਦੇ ਬਚਨ ਅਰ ਕਰਮ ਜ਼ਰੂਰ ਹੀ ਮੰਦੇ ਹੋ ਜਾਂਦੇ ਹਨ । ਜਗਤ ਵਿਚ ਕਰਮਾਂ ਦੀ ਅਪਵਿੱਤ੍ਰਤਾ ਬਹੁਤ ਹੈ ਪਰ ਇਸਦਾ ਕਾਰਨ ਖਿਆਲਾਂ (ਸੋਚਾਂ) ਦੀ ਅਪਵਿੱਤ੍ਰਤਾ ਹੀ ਹੈ ਜੇ ਖਿਆਲ ਪਵਿੱਤ੍ਰ ਰਹਿਣ ਤਦ ਕਰਮਾਂ ਦੀ ਅਪਵਿੱਤ੍ਰਤਾ ਕਦੇ ਭੀ ਨਹੀਂ ਹੋ ਸਕਦੀ । ਸੋ ਚੰਗੇ ਮੰਦੇ ਦਾ ਵਿਚਾਰ ਹੀ ਚੰਗੇ ਪਾਸੇ ਲਗਾਂਦਾ ਤੇ ਮੰਦੇ ਪਾਸੇ ਤੋਂ ਰੋਕਦਾ ਹੈ, ਇਸੇ ਗਿਆਨ ਵਾਸਤੇ ਹੀ ਏਸ ਪੁਸਤਕ ਦੇ ਪ੍ਰਕਾਸ਼ਤ ਕਰਨ ਦਾ ਵਿਚਾਰ ਕੀਤਾ ਗਿਆ ਹੈ ।

ਸਾਡੇ ਬਹੁਤੇ ਦੇਸੀ ਭਰਾਵਾਂ ਵਿਚ ਅਵਿੱਦਯਾ ਹੋਵਨ ਦੇ ਕਾਰਨ ਇਹ ਆਮ ਵਤੀਰਾ ਹੈ ਕਿ ਜੋ ਸੱਜਨ ਜਿਸ ਬਾਤ ਤੋਂ ਅਞਾਣ ਹੋਇਆ ਕਰਦੇ ਹਨ ਓਹ ਉਸਦੀ ਗੌਰਵਤਾ ਸੁਣਕੇ ਅਚਰਜ ਅਤੇ ਬੇ ਭਰੋਸਾ ਹੋਇਆ ਕਰਦੇ ਹਨ । ਜੈਸਾ ਕਿ ਰੇਲ, ਤਾਰ, ਟੈਲੀਫੂਨ, ਵਾਇਰਲੱਸ, ਟੈਲੀਗ੍ਰਾਫ, ਫੋਨੋਗ੍ਰਾਫ ਆਦਿ ਤੋਂ ਅਞਾਣ ਸੱਜਨਾਂ ਦੀ ਘਬਰਾਹਟ ਦੇਖੀ ਸੁਣੀ ਜਾਂਦੀ ਹੈ, ਕਈ ਤਾਂ ਅੱਤ ਜ਼ਿਦ ਕਰਦੇ ਹਨ ਕਿ ਇਹ ਹੋ ਹੀ ਨਹੀਂ ਸਕਦਾ, ਜੋ ਬਿਨਾਂ ਤਾਰ ਦੇ ਤਾਰ ਖਬਰ ਆਵੇ, ਜਾਂ ਵਾਜਾ ਆਦਮੀ ਦੀ ਆਵਾਜ਼ ਆਪੇ ਦੇਵੇ । ਪਰ ਜਦ ਓਹ ਦੇਖ ਲੈਂਦੇ ਹਨ ਤਦ ਚੁਪ ? ਸੋ ਇਸੇ ਤਰਾਂ ਹੋ ਸਕਦਾ ਹੈ ਕਿ ਕਈ ਪਾਠਕ ਇਸ ਲੇਖ ਨਾਲ ਪਹਿਲੇ ਪਹਿਲ ਪ੍ਰੇਮ ਨਾ ਕਰਨ ਪਰ ਜਦ ਵਰਤਾਉ ਵਿਚ ਲਿਆ ਕੇ ਵਿਚਾਰ ਕਰਨਗੇ ਤਦ ਇਹ ਲੇਖ ਜੀਵਨ ਸੁਧਾਰ ਦੇ ਸਾਧਨਾਂ ਵਿਚੋਂ ਇਕ ਪ੍ਰਧਾਨ ਸਾਧਨ ਪ੍ਰਤੀਤ ਹੋਵੇਗਾ ! ਸਾਡੀ ਇਸ ਵਿਸ਼ੇ ਤੇ ਕੁਝ ਲਿਖਣ ਦੀ ਵਿਚਾਰ ਸੀ ਜੋ ਇਕ ਪੱਛਮੀ ਵਿਦਵਾਨ ਦੀ ਇਸ ਵਿਸ਼ੇ ਦੀ ਪੁਸਤਕ **Law of Mentalism** ਦਾ ਉਰਦੂ ਤੇ ਹਿੰਦੀ ਉਲਥਾ ਹੱਥ ਆਇਆ, ਜਿਸ

ਵਿਚ ਖਿਆਲਾਂ ਦੀ ਸ਼ਕਤੀ, ਆਪਣੇ ਖਿਆਲਾਂ ਦਾ ਆਪਣੇ ਤੇ ਅਰ ਦੂਸਰਿਆਂ ਤਥਾ ਜੜ੍ਹ ਵਸਤਾਂ ਤੇ ਕੀ ਅਸਰ ਹੁੰਦਾ ਹੈ ? ਏਸ ਤਰਾਂ ਦੂਸਰਿਆਂ ਦੇ ਖਿਆਲਾਂ ਦਾ ਸਾਡੇ ਤੇ ਕੀਹ ਅਸਰ ਪੈਂਦਾ ਹੈ, ਬੁਰੇ ਖਿਆਲ ਆਪਣਾ ਤੇ ਦੂਜਿਆਂ ਦਾ ਕਿਸ ਤਰਾਂ ਸੱਤਜਾਨਾਸ ਕਰਦੇ ਹਨ। ਪਵਿਤ੍ਰ ਖਿਆਲ ਕਿਸ ਤਰਾਂ ਪਵਿੱਤ੍ਰਤਾ ਤੇ ਹੋਰ ਬਰਕਤਾਂ ਦੇ ਸਾਧਨ ਹੁੰਦੇ ਹਨ। ਦੂਸਰਿਆਂ ਦੇ ਖਿਆਲ ਜਾਨਣ ਦੀ ਸ਼ਕਤੀ ਕਿਸ ਤਰਾਂ ਪ੍ਰਾਪਤ ਹੋ ਸਕਦੀ ਹੈ। ਅਰੋਗਤਾ ਅਤੇ ਸਰੀਰ ਤੇ ਖਿਆਲਾਂ ਦਾ ਗੁਪਤ ਪ੍ਰਗਟ ਕੀਹ ਅਸਰ ਹੁੰਦਾ ਹੈ ? ਆਦਿਕ, ਬੜੀ ਹੀ ਚੰਗੀ ਤਰਾਂ ਪ੍ਰਗਟ ਕੀਤਾ ਗਿਆ ਹੈ। ਸੋ ਪੰਜਾਬੀ ਪਾਠਕਾਂ ਦੇ ਲਾਭ ਵਾਸਤੇ "ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ" ਵਿਚ ਪ੍ਰਕਾਸ਼ਤ ਕਰਨ ਦਾ ਉੱਦਮ ਕੀਤਾ ਹੈ ਅਰ ਜਿਥੇ ੨ ਕੁਝ ਵਾਧਾ ਘਾਟਾ ਯੋਗ ਹੋਵੇਗਾ ਉਸ ਤੇ ਭੀ ਵਿਚਾਰ ਕੀਤੀ ਜਾਵੇਗੀ। ਨਾਮ "ਇਲਮ ਖਿਆਲ" ਭਾਵੇਂ ਠੇਠ ਪੰਜਾਬੀ ਨਹੀਂ, ਪਰ ਇਹ ਦੋਨੋਂ ਸ਼ਬਦ ਪੰਜਾਬੀ ਵਿਚ ਸਦਾ ਵਰਤਨ ਵਿਚ ਔਂਦੇ ਅਰ ਸਰਬ ਸਾਧਾਰਨ ਦੇ ਸਮਝ ਯੋਗ ਹੋਵਨ ਤੇ ਇਹੋ ਹੀ ਰੱਖਜਾ ਹੈ, ਅਤੇ ਪ੍ਰਥਮ ਉਲਥਾ-ਕਾਰ ਐਡੀਟਰ ਸਾਧੂ, ਅਤੇ ਅਸਲ ਕਰਤਾ "ਏ ਵਿਕਟਰ ਸਿਗਨੋ" ਸਾਹਿਬ ਦੀ ਭੂਮਿਕਾ ਦਾ ਉਲਥਾ ਵੀ ਨਾਲ ਹੀ ਦਿੱਤਾ ਜਾਂਦਾ ਹੈ, ਭਰੋਸਾ ਹੈ ਕਿ ਪਾਠਕ ਸੱਜਨ ਇਸ ਤੋਂ ਪ੍ਰਸੰਨਤਾ ਪੂਰਬਕ ਲਾਭ ਉਠਾਵਨਗੇ।

ਤਰਨ ਤਾਰਨ
(ਪੰਜਾਬ)

ਦਾਸ—ਮੋਹਨ ਸਿੰਘ ਵੈਦ
ਮਯੂਨਸਿਪਲ ਕਮਿਸ਼ਨਰ

# ਭੂਮਿਕਾ
## (ਅਸਲੀ ਕਰਤਾ ਵੱਲੋਂ)

ਇਸ ਪੁਸਤਕ ਵਿੱਚ ਜੋ ਕੁਝ ਅਪਨਾ ਗਿਆਨ ਮੈਂ ਲਿਖਿਆ ਹੈ ਉਸ ਪਰ ਮੈਂ ਇਹ ਦਾਹਵਾ ਨਹੀਂ ਕਰਦਾ ਕਿ ਦੂਸਰੇ ਆਦਮੀਆਂ ਨਾਲੋਂ ਵਧੀਕ ਵਿਸ਼ੇਸ਼ਤਾ ਜਾਂ ਸਮਰਥਾ ਰਖਦਾ ਹਾਂ, ਮੈਂ ਕੇਵਲ ਇੰਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਚੰਦ ਸਾਲਾਂ ਦੇ ਲਗਾਤਾਰ ਮੁਤਾਲਜਾ ਅਤੇ ਕੁਦਰਤ ਤੇ ਚਮਤਕਾਰਿਆਂ ਨੇ ਮੈਨੂੰ ਕਿਸੇ ਹੱਦ ਤੱਕ ਉਸ ਕਾਨੂੰਨ ਦਾ ਪਤਾ ਦੇ ਦਿੱਤਾ ਹੈ ਜੋ ਅਕਲ ਜ਼ਿੰਦਗੀ ਅਤੇ ਤਬਦੀਲੀ (ਜਿਸ ਨੂੰ ਮੌਤ ਕਹਿੰਦੇ ਹਨ) ਵਿਚ ਬਣਕੇ ਕੰਮ ਕਰ ਰਿਹਾ ਹੈ। ਇਸ ਬੜੀ ਤਾਕਤ ਦੀ ਹੱਛੀ ਤਰ੍ਹਾਂ ਜਾਚ ਕਰਕੇ ਮੈਂ ਖਾਹਸ਼ ਕੀਤੀ ਕਿ ਇਸਦਾ ਇਲਮ ਦੁਨੀਆਂ ਨੂੰ ਦੇ ਦੇਵਾਂ ਅਰ ਮੈਨੂੰ ਪੂਰਨ ਵਿਸ਼ਵਾਸ ਹੈ ਕਿ ਹਰ ਆਦਮੀ ਦੀ ਜ਼ਿੰਦਗੀ ਵਿਚ ਜੋ ਇਸਦਾ ਮੁਤਾਲਿਆ ਕਰਨਗੇ, ਬਹੁਤ ਥੋੜੀ ਤਬਦੀਲੀ ਹੋ ਜਾਵੇਗੀ।

ਮੈਂ ਜਾਣ ਬੁਝ ਕੇ ਇਸ ਵਿਚ ਇਲਮ ਦੇ ਔਖੇ ੨ ਪਦਾਂ ਨੂੰ ਨਹੀਂ ਵਰਤਿਆ, ਕਿਉਂਕਿ ਇਹ ਆਮ ਲੋਕਾਂ (ਪਬਲਿਕ) ਵਾਸਤੇ ਲਿਖੀ ਗਈ ਹੈ ਅਤੇ ਕੇਵਲ ਸਾਇੰਸ ਦੀ ਹੀ ਕਿਤਾਬ ਨਹੀਂ ਹੈ, ਇਸ ਵਿਚ ਕਈ ਅਜੇਹੇ ਪੇਚਦਾਰ ਲੇਖਾਂ ਨੂੰ ਭੀ ਥਾਂ ਨਹੀਂ ਦਿੱਤੀ ਗਈ ਜੋ ਸਾਧਾਰਨ ਸਮਝ ਵਿਚ ਆਉਣੇ ਹੀ ਔਖੇ ਹਨ। ਫਰਜ਼ੀ ਜਾਂ ਸੁਣੀਆਂ ਸੁਣਾਈਆਂ ਬਾਤਾਂ ਪੁਰ ਭੀ ਯਕੀਨ ਨਹੀਂ ਕੀਤਾ ਗਿਆ ਬਲਕਿ ਇਸ ਪ੍ਰਕਾਰ ਦੀਆਂ ਕਾਢਾਂ ਦੱਸੀਆਂ ਹਨ ਜਿਨ੍ਹਾਂ ਨੂੰ ਦਾਨਾ ਅਤੇ ਅਕਲੱਯੇ ਲੋਗ ਅਕਲ ਅਤੇ ਪ੍ਰੀਖਜਾ ਦੀ ਕਸਵੱਟੀ ਪਰ ਕਸ ਸਕਦੇ ਹਨ, ਇਸ ਵਾਸਤੇ ਮੈਂ ਇਸਦੀ ਕੇਵਲ ਸਚਾਈ ਦੀ ਖਾਤਰ ਸਚੇ ਆਦਮੀਆਂ ਪਾਸ ਅਪੀਲ ਕਰਦਾ ਹਾਂ।

ਮੈਨੂੰ ਪੂਰਾ ੨ ਯਕੀਨ ਹੈ ਕਿ ਸਾਰੀਆਂ ਅਕਲਾਂ ਤੇ ਇਲਮਾਂ ਦਾ ਖ਼ਜ਼ਾਨਾ ਇਕ ਹੈ, ਜਿਸਨੂੰ "ਈਸ਼੍ਵਰ" ਕਹਿੰਦੇ ਹਨ। ਆਦਮੀ ਦੀ ਰੂਹ ਸਮੇਤ ਅਕਲ ਤੇ ਦਿਮਾਗ਼ ਦੇ ਉਸ ਵਿਚ ਹੈ ਅਤੇ ਅਕਲ ਸਦਾ ਤੋਂ ਸੀ, ਸਦਾ ਤੋਂ ਹੈ ਅਰ ਸਦਾ ਰਹੇਗੀ। ਅਸਾਂ ਲੋਕਾਂ ਦੀ ਇਹੋ ਖ੍ਵਾਹਸ਼ ਹੈ ਕਿ ਇਸ ਅਕਲੀ ਭੰਡਾਰ ਤੋਂ ਲਾਭ ਉਠਾਈਏ, ਉਸਦੀ ਬਖਸ਼ਸ਼ ਦੀ ਤਲਾਸ਼ ਕਰਕੇ ਖੋਜ ਕਰੀਏ ਤੇ ਉਸ ਨੂੰ ਕੰਮ ਵਿੱਚ ਲਿਆਈਏ। ਅਸੀਂ ਲੋਕ ਕੇਵਲ ਅਗਜਾਨ ਅਤੇ ਮੂਰ੍ਹਤਾ ਕਾਰਨ ਗੁਲਾਮ ਬਣੇ ਹੋਏ ਹਾਂ, ਜੇ ਸਾਡੇ ਵਿੱਚ ਅਕਲ ਆ ਜਾਏ ਤਦ ਸਾਡੀ ਹਾਲਤ ਬਦਲ ਸਕੇਗੀ ਅਤੇ ਅਸੀਂ ਮਾਲਕ ਹੋ ਸਕਾਂਗੇ। ਆਦਮੀ ਸ਼ੁਰੂ ਵਿੱਚ ਆਜ਼ਾਦ ਅਤੇ ਖੁਦਮੁਖਤਾਰੀ ਦੀ ਹੈਸੀਅਤ ਵਿੱਚ ਪੈਦਾ ਕੀਤਾ ਗਿਆ ਸੀ, ਇਸਨੂੰ ਅਕਲ ਦੇ ਖਜ਼ਾਨੇ ਅਰ ਵਿੱਦਜਾ ਦਾਤਾ ਸੋਮੇ ਦਾ ਪਤਾ ਨਹੀਂ ਹੈ, ਇਸਨੂੰ ਇਸ ਕਾਨੂਨ ਦਾ ਗਿਆਨ ਨਹੀਂ ਜੋ ਜ਼ਿੰਦਗੀ ਪਰ ਹਕੂਮਤ ਕਰਦੀ ਹੈ, ਇਸ ਕਾਰਨ ਤੇ ਗੁਲਾਮੀ ਦੇ ਜ਼ੰਜੀਰ ਵਿਚ ਜਕੜਿਆ ਰਹਿੰਦਾ ਹੈ।

ਕਿਹਾ ਹੱਛਾ ਹੋਵੇ ਜੇ ਇਸ ਅਗਜਾਨ ਨੂੰ ਅਪਨੇ ਕਾਬੂ ਵਿੱਚ ਕਰ ਲਈਏ, ਫਿਰ ਅਸੀਂ ਅਪਨੇ ਆਪ ਫੈਸਲਾ ਕਰ ਸਕਾਂਗੇ ਕਿ ਕਿਸ ਪ੍ਰਕਾਰ ਸਾਡੀ ਜ਼ਿੰਦਗੀ ਇਸ ਦੁਨੀਆਂ ਵਿਚ ਜਾਂ ਅੱਗੇ ਜਾ ਕੇ ਸ਼ਾਨਦਾਰ ਹੋ ਸਕੇਗੀ ਅਤੇ ਅਸੀਂ ਸਦਾ ਇਸ ਤੋਂ ਲਾਭ ਉਠਾਉਂਦੇ ਰਹਾਂਗੇ ।

ਪਿਆਰੇ ਪਾਠਕੋ ! ਜੇ ਤੁਸੀਂ ਸਚਾਈ ਦੇ ਢੂੰਡਾਊ ਹੋ ! ਜੇ ਤੁਸੀਂ ਅਕਲ ਦੇ ਆਸ਼ਕ (ਪੂਰੇ ੨ ਖ਼੍ਵਾਹਸ਼ਮੰਦ) ਹੋ ਤਾਂ ਇਸ ਕਿਤਾਬ ਦੇ ਮਜ਼ਮੂਨ ਪੜ੍ਹਨ ਤੇ ਤੁਹਾਡੀਆਂ ਕਾਮਨਾ ਪੂਰੀਆਂ ਹੋ ਜਾਵਨਗੀਆਂ ਅਤੇ ਤੁਹਾਨੂੰ ਇਸ ਕਿਸਮ ਦੀ ਦਿਮਾਗੀ ਖੁਰਾਕ (ਗਜ਼ਾ) ਮਿਲ ਰਹੇਗੀ ਜਿਸਨੂੰ ਤੁਸੀਂ ਸੁਖੈਨ ਹੀ ਸ਼ਰੀਰ ਦੇ ਪ੍ਰਮਾਣੂ ਬਣਾ ਸਕੋਗੇ ।

ਓਹ ਲੋਕ ਜੋ ਸਚਾਈ ਦੀ ਤਲਾਸ਼ ਵਿਚ ਹਨ ਅਰ ਜੋ ਅਪਨੇ ਅੰਦਰ ਦੀਆਂ ਛਿਪੀਆਂ ਹੋਈਆਂ ਤਾਕਤਾਂ ਨੂੰ ਸਾਖਜਾਤ ਪ੍ਰਗਟ ਹਾਲਤ ਵਿਚ ਦੇਖਨਾਂ ਚਾਹੁੰਦੇ ਹਨ ਮੈਂ ਇਹ ਕਿਤਾਬ ਉਨ੍ਹਾਂ ਦੀ ਸੇਵਾ ਵਿਚ ਸਮਰਪਣ ਕਰਦਾ ਹਾਂ ।

ਦੇ. ਵਿਕਟਰ ਸਿਗਨੋ

ਪਹਿਲਾ ਕਾਂਡ

# ਖਿਆਲਾਂ ਦੀ ਵਿੱਦਯਾ

ਇਲਮ ਖਯਾਲ ਕੀ ਹੈ ? ਇਸ ਪ੍ਰਸ਼ਨ ਦਾ ਉੱਤਰ ਦੇਣਾ ਇਸ ਪੁਸਤਕ ਦਾ ਮਨਤੱਵਜ ਹੈ। ਇਲਮ ਖਿਆਲ ਇਕ ਅਜਿਹੀ ਬਾਰੀਕ ਅਤੇ ਜ਼ਬਰਦਸਤ ਤਾਕਤ ਹੈ ਕਿ ਇਸ ਦੀ ਚੌੜਾਈ ਤੇ ਡੂੰਘਾਈ ਦਾ ਹਿਸਾਬ ਲਗੌਣਾ ਅਤੇ ਇਸਦੇ ਵਰਤਾਉ ਤੇ ਲੋੜਾਂ ਦਾ ਪਤਾ ਲਗਾਉਨਾਂ ਇੰਨਾਂ ਕਠਨ ਹੈ ਕਿ ਇਸ ਦੁਨੀਆਂ ਦੀ ਇਨਸਾਨੀ ਜ਼ਿੰਦਗੀ ਇਸ ਲਈ ਕਾਫੀ ਨਹੀਂ ਹੈ, ਕਿਉਂਕਿ ਇਸ ਇਲਮ ਦਾ ਕੋਈ ਹੱਦ ਹਿਸਾਬ ਨਹੀਂ। ਇਹ ਸਾਰੀ ਅਕਲ (ਬੁਧੀ) ਭਾਵੇਂ ਜਿਸਮਾਨੀ ਹੋਵੇ ਭਾਵੇਂ ਦਿਮਾਗ਼ੀ, ਆਤਮਕ ਹੋਵੇ ਭਾਵੇਂ ਮਾਨਸਕ, ਸੁਸਾਇਟੀ ਦੇ ਮੁਤੱਅਲਕ ਹੋਵੇ ਜਾਂ ਸਾਇੰਸ (ਪਦਾਰਥ ਵਿੱਦਯਾ) ਦੇ, ਇਨ੍ਹਾਂ ਸਭਨਾਂ ਦੀ ਬੁਨਿਆਦ (ਜੜ੍ਹ) ਅਤੇ ਭੰਡਾਰ ਇਲਮ ਖਯਾਲ ਹੀ ਹੈ ਅਤੇ ਸਾਰਿਆਂ ਇਲਮਾਂ ਦਾ ਆਸਰਾ ਹੈ, ਸਾਰੀਆਂ ਖੁਸ਼ੀਆਂ ਅਰ ਗਰਜ਼ਾਂ ਦਾ ਕਾਰਨ ਹੈ, ਅਰੋਗਤਾ ਜਾਂ ਬੀਮਾਰੀ, ਕਾਮਯਾਬੀ ਜਾਂ ਨਾਕਾਮਯਾਬੀ ਸਾਰਿਆਂ ਵਿਚ ਕਿਸੇ ਨਾ ਕਿਸੇ ਦਰਜੇ ਤੇ ਇਹ ਇਲਮ (ਖਯਾਲ) ਕੰਮ ਕਰਦਾ ਹੈ, ਤੇ ਅਸੀਂ ਠੀਕ ੨ ਕਹਿ ਸਕਦੇ ਹਾਂ ਕਿ ਇਸ ਲੋਕ (ਪ੍ਰਿਥਵੀ ਖੰਡ) ਨੂੰ ਤਯਾਗਨ ਤੋਂ ਪਿੱਛੋਂ ਭੀ ਇਸ ਦਾ ਤਅੱਲਕ ਸਾਡੀਆਂ ਜ਼ਿੰਦਗੀਆਂ ਨਾਲ ਸੰਜੋਗੀ ਰਹੇਗਾ।

ਇਲਮ ਖਿਆਲ ਦੇ ਕਾਨੂੰਨ ਦੀ ਤਾਕਤ ਅਤੇ ਉਸਦੇ ਅਸੂਲ ਉੱਨੇ ਹੀ ਪੁਰਾਣੇ ਹਨ ਜਿੰਨੀ ਮਨੁੱਖ ਜਾਤੀ ਪੁਰਾਣੀ ਹੈ, ਕਿਉਂਕਿ ਜਦ ਤੋਂ ਆਦਮੀ ਪੈਦਾ ਕੀਤਾ ਗਿਆ ਹੈ ਉਸ ਵਕਤ ਤੋਂ ਇਹ ਬਰਾਬਰ ਕਾਇਮ ਹੈ। ਦੁਨੀਆਂ ਦੀ ਤ੍ਰੱਕੀ ਦੇ ਕਈ ਪ੍ਰਕਾਰ ਵਿਚ ਆਦਮੀ ਨੇ ਕਿਸੇ ਹੱਦ ਤੱਕ ਇਸ ਕਾਨੂੰਨ ਦੀ ਹੋਂਦ ਦਾ ਪਤਾ ਭੀ ਲਗਾਯਾ ਹੈ, ਪਰੰਤੂ ਹੁਣ ਤੱਕ ਆਦਮੀ ਮੁਕੰਮਲ (ਪੂਰੀ ੨) ਤਰਾਂ ਨਾਲ ਇਸ ਦੀ ਜੜ੍ਹ ਤੱਕ ਨਹੀਂ ਪਹੁੰਚ ਸਕਿਆ। ਵੇਲੇ ੨ ਸਿਰ ਆਦਮੀ ਨੇ ਇਲਮ ਦੀਆਂ ਖੂਬੀਆਂ ਨੂੰ ਦਰਯਾਫਤ ਕੀਤਾ ਅਤੇ ਉੱਨੇ ਨੂੰ ਹੀ ਪੂਰਣਤਾ ਅਰ ਮੁਕੰਮਲ ਇਲਮ ਸਮਝਕੇ ਧਾਰਮਿਕ ਫਿਰਕਿਆਂ ਵਾਕਰ ਇਲਮ ਸਾਇੰਸ ਆਦਿਕਾਂ ਦੀ ਬੁਨਿਆਦ ਰੱਖ ਦਿੱਤੀ, ਜਿਹਾ ਕੁ ਮੈਸਮਰੇਜ਼ਮ, ਹਿਪਨਾਟਿਜ਼ਮ, ਮੈਗਨਿਟਿਜ਼ਮ, ਮਿਕਨਾਤੀਸੀ, ਕੁੱਵਤ ਦੇ ਆਸਰੇ ਇਲਾਜ ਕਰਨਾ, ਦਿਮਾਗ਼ੀ ਸਾਇੰਸ ਆਦਿਕ ਭੀ ਇਸੇ ਫਹਿਰਿਸਤ ਵਿਚ ਦਾਖਲ ਕੀਤੇ ਜਾ ਸਕਦੇ ਹਨ। ਇਨ੍ਹਾਂ ਸਾਰਿਆਂ ਇਲਮਾਂ ਵਿਚ ਕੇਵਲ ਇਕ ਨਿਯਮ ਕੰਮ ਕਰਦਾ ਹੈ ਅਰ ਓਹ ਕਾਨੂੰਨ "ਇਲਮ ਖਿਆਲ" ਹੈ। ਫਿਰ ਭੀ ਇਹ ਸਾਰੀਆਂ ਵਿਦਯਾਵਾਂ ਇਲਮ ਖਿਆਲ ਦੀਆਂ 'ਪੈਂਤੀਆਂ' ਹਨ, ਜਿਸਤਰਾਂ ਕਿਸੇ ਬੋਲੀ ਨੂੰ ਸਿੱਖਣ ਲੱਗਿਆਂ ਉਸਦੇ ਪੂਰਨ ਗਿਆਤਾ ਹੋਣ ਤੋਂ ਪਹਿਲੋਂ ਉਸ ਦੀ ਪੈਂਤੀ ਪੜ੍ਹਨੀ ਪੈਂਦੀ ਹੈ, ਫਿਰ ਲਫਜ਼ ਅਤੇ ਉਸਦੇ ਹਿਸੇ ਯਾਦ ਕਰਨੇ ਪੈਂਦੇ ਹਨ, ਇਸੇ ਤਰਾਂ ਆਦਮੀ ਵਾਸਤੇ ਇਸ ਵਿੱਦਯਾ ਵਿਚ ਉੱਨਤੀ ਕਰਨ ਦੇ ਇਰਾਦੇ ਨਾਲ ਇਸ ਤਰਾਂ ਕਦਮ ੨ ਅੱਗੇ ਵਧਨ ਦਾ

ਸਮਾਂ ਮਿਲਦਾ ਰਿਹਾ ਹੈ। ਦੁਨੀਆਂ ਵਿਚ ਹਰ ਇਕ ਸ਼ੈ ਮੌਜੂਦ ਹੈ, ਪਰੰਤੂ ਆਦਮੀ ਕੇਵਲ ਇਤਨਾ ਹੀ ਸਮਝ ਸਕਦਾ ਹੈ ਜਿਤਨਾ ਇਸਨੂੰ ਇਲਮ ਹੁੰਦਾ ਹੈ, ਜੋ ਕੁਛ ਇਕ ਆਦਮੀ ਵਾਸਤੇ ਤਾਂ ਅਸਲੀਅਤ ਹੈ ਪਰ ਦੂਸਰੇ ਵਾਸਤੇ ਮੁਸ਼ਕਲ ਅਰ ਕਠਨ ਮਜ਼ਮੂਨ ਹੈ। ਇਹੋ ਕਾਰਨ ਹੈ ਕਿ ਕਿਸੇ ਖਾਸ ਮਜ਼ਮੂਨ ਪਰ ਦੋ ਆਦਮੀਆਂ ਦੀ ਇਕ ਸੰਮਤੀ ਹੋਣੀ ਮੁਸ਼ਕਲ ਹੈ। ਕਈ ਪ੍ਰਕਾਰ ਦੀਆਂ ਸਾਇੰਸਾਂ ਦਾ ਵਿਚਾਰ ਕਰਦਿਆਂ ੨ ਆਦਮੀ ਅਜੇਹੀਆਂ ਚਟਸ਼ਾਲਾਂ ਦੀ ਪ੍ਰੀਖਯਾ ਵਿਚ ਪਾਸ ਹੁੰਦਾ ਰਿਹਾ ਹੈ, ਜਿਨ੍ਹਾਂ ਨੇ ਇਸਨੂੰ ਬਹੁਤ ਡੂੰਘੀਆਂ ਸਚਾਈਆਂ ਦੇ ਸਮਝਨ ਨੂੰ ਸਮਰਥ ਬਨਾਯਾ ਅਤੇ ਹੌਲੀ ਹੌਲੀ 'ਇਲਮ ਖਿਆਲ' ਦੇ ਸਬਕ ਪ੍ਰਾਪਤ ਕਰਨ ਨੂੰ ਤਿਆਰ ਕਰ ਦਿਤਾ।

ਆਦਮੀ ਨੇ ਇਸ 'ਵਿੱਦਯਾ' ਦੇ ਕਈ ਨਾਮ ਰੱਖ ਲਏ ਹਨ, ਪ੍ਰਾਣ ਵਿੱਦਯਾ ਦੇ ਜਾਨਣ ਵਾਲੇ ਇਸ ਨੂੰ 'ਜ਼ਿੰਦਗੀ' ਕਹਿੰਦੇ ਹਨ, ਤਬੀਯਤਾਂ (ਪ੍ਰਕ੍ਰਿਤੀ ਵਿੱਦਯਾ) ਦਾ ਹਾਲ ਜਾਨਣ ਵਾਲੇ ਇਸ ਨੂੰ 'ਖਿਆਲ' ਕਹਿੰਦੇ ਹਨ ਅਤੇ ਫ਼ਿਲਾਸਫੀ (ਨਯਾਇ ਵਿੱਦਯਾ) ਇਸ ਨੂੰ ਇਕ ਅਥਾਹ (ਜਿਸਦੀ ਕੋਈ ਹੱਦ ਨਹੀਂ) ਤਾਕਤ ਦਸਦੀ ਹੈ, ਧਰਮ ਪੁਸਤਕ ਕਹਿੰਦੀ ਹੈ ਕਿ 'ਆਦਮੀ' ਖੁਦਾ ਦੀ ਸ਼ਕਲ ਦਾ ਬਨਾਯਾ ਗਿਆ ਹੈ, ਖੁਦਾ ਇਸਨੂੰ ਸਦਾ ਤਯਾਰ ਕਰਦਾ ਹੈ, ਵੀਹਵੀਂ ਸਦੀ ਤੱਕ ਆਦਮੀ ਨੇ ਇਨ੍ਹਾਂ ਸਚਾਈਆਂ ਦੀ ਅਸਲੀ ਮੁਰਾਦ ਨੂੰ ਨਹੀਂ ਸਮਝਿਆ ਸੀ, ਜਿਉਂ ੨ ਆਦਮੀ ਦੀਆਂ ਜਿਸਮਾਨੀ ਅਤੇ ਦਿਮਾਗ਼ੀ ਤਾਕਤਾਂ ਦੀ ਉੱਨਤੀ ਅਤੇ ਅਧਕਤਾ ਹੁੰਦੀ ਗਈ ਤਿਉਂ ੨ ਸਚਾਈ ਦਾ ਅਕਸ (ਪ੍ਰਤਿਬਿੰਬ) ਉਸਦੇ ਦਿਲ ਤੇ ਪੈਂਦਾ ਗਿਆ ਅਤੇ ਇਸ ਨੂੰ ਉਸਦੀ ਸਮਝ ਪੈਂਦੀ ਰਹੀ। ਹੁਣ ਸੋਚਣ ਸਮਝਣ ਵਾਲੇ ਆਦਮੀਆਂ ਦੇ ਦਿਲਾਂ ਵਿਚ ਰਤਾ ਜਿੰਨਾਂ ਭੀ ਸ਼ੱਕ (ਸ਼ੰਕਾ) ਨਹੀਂ ਰਿਹਾ ਕਿ ਆਦਮੀ ਦੇ ਦਿਲ ਦੀ ਤਾਕਤ ਉਸਦੇ ਸਰੀਰ ਪੁਰ ਕਿਸੇ ਬੀਮਾਰੀ ਨਾਲੋਂ ਭੀ ਵਧੀਕ ਅਸਰ ਕਰਨ ਵਾਲੀ ਹੋ ਸਕਦੀ ਹੈ।

ਬੱਸ ਜੇ ਆਦਮੀ ਸਰੀਰ ਦੇ ਸਾਰੇ ਰੋਗਾਂ ਨੂੰ ਆਪਣੇ ਵੱਸ ਵਿਚ ਕਰ ਲਵੇ (ਜੋ ਇਕ ਸੱਚਮੁੱਚ ਹੋ ਚੁੱਕੀ ਠੀਕ ਗੱਲ ਹੈ) ਤਾਂ ਕੋਈ ਸ਼ੰਕਾ ਕਰ ਸਕਦਾ ਹੈ ਕਿ ਕੁਦਰਤ ਦੀਆਂ ਸਾਰੀਆਂ ਤਾਕਤਾਂ ਇਸਨੇ ਅਪਨੇ ਕਾਬੂ ਵਿੱਚ ਕਰ ਲਈਆਂ ਹਨ?

ਇਲਮ ਖ਼ਯਾਲ ਦਿਮਾਗ਼ੀ ਢੰਗ ਦੇ ਤਿੰਨ ਤਾਕਤਵਰ ਨਿਯਮਾਂ ਦੇ ਨਾਲ ਕੰਮ ਕਰਨ ਵਾਲਾ ਹੁਨਰ ਹੈ, ਇਨ੍ਹਾਂ ਵਿੱਚੋਂ ਸਭ ਥੋਂ ਪਹਿਲਾ "ਖ਼ਯਾਲ" ਹੈ, ਦੂਸਰੀ "ਅਕਾਸ਼ ਸ਼ਕਤੀ" ਹੈ, ਤੀਸਰੀ "ਇੱਛਾ ਸ਼ਕਤੀ" ਹੈ। ਖ਼ਯਾਲ ਇਕ ਪ੍ਰਕਾਰ ਦੀ ਸ਼ਕਤੀ ਹੈ ਜੋ ਦਿਮਾਗ਼ ਵਿਚ ਦਿਲ ਦੇ ਮੁਆਫਿਕ ਲਹਿਰਾਂ ਨਾਲ ਇਕੱਠੀ ਹੁੰਦੀ ਹੈ। ਅਕਾਸ਼ ਸ਼ਕਤੀ ਉਹ ਚੀਜ਼ ਹੈ ਜੋ ਲਗਾਤਾਰ ਵਿਚਾਰ ਤੋਂ ਦਿਮਾਗ਼ ਵਿਚ ਪੈਦਾ ਹੁੰਦੀ ਹੈ, ਇਹ ਉਹ ਤਾਕਤ ਹੈ ਜਿਸ ਪੁਰ ਖ਼ਯਾਲ ਦੀਆਂ ਧਾਰਾਂ ਦਿਮਾਗ਼ ਦੇ ਪਰਦਿਆਂ ਵਿੱਚੋਂ ਨਿਕਲਕੇ ਬਾਹਰ ਵਾਰ ਦੌੜਦੀਆਂ ਹਨ। ਇੱਛਾ ਸ਼ਕਤੀ ਉਹ ਹਿੰਮਤ ਹੈ ਜੋ ਇਨ੍ਹਾਂ ਦੀ ਆਗੂ ਬਣਕੇ ਇਨ੍ਹਾਂ ਦੇ ਟਿਕਾਣਿਆਂ ਪੁਰ ਖ਼ਯਾਲ ਦੀਆਂ ਲੈਹਰਾਂ ਨੂੰ ਪਹੁੰਚਾਉਂਦੀ ਰਹਿੰਦੀ ਹੈ। ਇਸ ਪ੍ਰਕਾਰ ਅਕਾਸ਼ ਸ਼ਕਤੀ ਜਦੋਂ 'ਖ਼ਯਾਲ' ਦੇ ਨਾਲ ਇੱਛਾ ਸ਼ਕਤੀ ਦੀ ਤਾਬਿਆ ਵਿਚ ਕੰਮ ਕਰਦੀ ਹੈ ਇੰਨੀ ਵਧੀਕ ਹੋ ਜਾਂਦੀ ਹੈ ਕਿ ਮਾਦੀ ਫਾਸਲਾ ਇਸਦੇ ਰਸਤੇ ਵਿੱਚ ਰੁਕਾਵਟ ਨਹੀਂ ਹੋ ਸਕਦਾ।

ਖਿਆਲ ਤੋਂ ਤਾਕਤ ਪੈਦਾ ਹੁੰਦੀ ਹੈ ਅਰ ਤਾਕਤ ਨਾਲ ਸਰੀਰ ਦੇ ਅੰਗ ਹਿਲਦੇ ਜੁਲਦੇ ਅਰ ਦੁਨੀਆਂ ਦੇ ਕੰਮ ਧੰਧੇ ਹੁੰਦੇ ਹਨ। ਜਿਸ ਵੇਲੇ ਖਿਆਲ ਦੀਆਂ ਥ੍ਰਾਹਨ

ਵਾਲੀਆਂ ਧਾਰਾਂ ਨਿਕਲਨ ਲਗਦੀਆਂ ਹਨ, ਹਵਾ ਦੇ ਪ੍ਰਮਾਣੂ ਜੋ ਸਾਡੇ ਇਰਦ ਗਿਰਦ ਹਨ, ਬਦਲਨ ਲੱਗ ਜਾਂਦੇ ਅਰ ਖਯਾਲ ਦੀ ਲਹਿਰ ਨੂੰ ਹਵਾ ਰਾਹੀਂ ਸਾਰੇ ਪੁਲਾੜ ਵਿਚ ਫੈਲਾ ਦਿੰਦੇ ਹਨ, ਇਹ ਤਾਕਤਵਰ ਖਿਆਲ ਦਾ ਹਾਲ ਹੈ। ਕਮਜ਼ੋਰ ਖਿਆਲ ਹਵਾ ਪੁਰ ਬਹੁਤ ਘੱਟ ਅਸਰ ਪੈਦਾ ਕਰਦੇ ਹਨ, ਉਨ੍ਹਾਂ ਦਾ ਹਾਲ ਹਵਾ ਦੇ ਉਨ੍ਹਾਂ ਮਾਮੂਲੀ ਅਰ ਛੋਟੇ ੨ ਝੋਕਿਆਂ ਵਰਗਾ ਹੈ ਜੋ ਕੇਵਲ ਨਿਰਬਲ ਅਰ ਕੋਮਲ ਪੱਤਿਆਂ ਨੂੰ ਹੀ ਹਿਲਾਕੇ ਬੱਸ ਹੋ ਜਾਂਦੇ ਹਨ, ਪਰੰਤੂ ਤਾਕਤਵਰ ਅਤੇ ਜ਼ਬਰਦਸਤ ਖਿਆਲ ਬੜੇ ੨ ਜ਼ਮੀਨ ਦੇ ਟੁਕੜਿਆਂ ਦੇ ਪ੍ਰਮਾਣੂਆਂ ਨੂੰ ਹਿਲਾ ਦੇਣ ਦੀ ਸਮਰਥਾ ਰੱਖਦੇ ਹਨ। ਮਾਰਕੋਨੀ ਸਾਹਿਬ (ਜਿਸਨੇ ਤਾਰ ਤੋਂ ਬਿਨਾਂ ਖਬਰਾਂ ਪਹੁੰਚਾਨ ਵਾਲੀ ਕਾਢ ਕੱਢੀ ਹੈ) ਕਹਿੰਦਾ ਹੈ ਕਿ ਇਕ ਲਫਜ਼ ਜਾਂ ਕੋਈ ਓਸੇ ਪ੍ਰਕਾਰ ਦੀ ਅਵਾਜ਼ ਹਵਾ ਵਿਚ ਇਸ ਤਰ੍ਹਾਂ ਹਿਲ ਜੁਲ ਪੈਦਾ ਕਰ ਦਿੰਦੀ ਹੈ ਜਿਸ ਤਰਾਂ ਤਾਲਾਬ ਵਿਚ ਇਕ ਢੀਂਮ ਸੁਟਿਆਂ ਲੈਹਰਾਂ ਉਠਣ ਲੱਗਦੀਆਂ ਹਨ ਅਤੇ ਆਵਾਜ਼ ਦੀਆਂ ਏਹ ਲੈਹਰਾਂ ਦੂਰ ਦੂਰ ਤਕ ਪਹੁੰਚਦੀਆਂ ਹਨ, ਫਾਸਲਾ ਭਾਵੇਂ ਕਿੰਨਾ ਦੂਰ ਵੀ ਹੋਵੇ ਅਤੇ ਤਾਰ ਦੇਣ ਵਾਲੀ ਹਰ ਇਕ ਟਿਕ੍ਰਟਿਕੀ ਪੁਰ ਅਪਣੀ ਹੋਂਦ ਨੂੰ ਦਸਦੀਆਂ ਹਨ, ਇਕ ਆਦਮੀ ਦੇ ਦਿਮਾਗ ਤੇ ਖਿਆਲ ਦੀ ਲੈਹਰ ਰੁਕਾਵਟਾਂ ਅਰ ਮੁਸ਼ਕਲਾਂ ਦੇ ਹੁੰਦਿਆਂ ਭੀ ਉੱਨਾਂ ਚਿਰ ਤੱਕ ਬਰਾਬਰ ਜਾਰੀ ਰਹਿੰਦੀ ਹੈ ਜਦ ਤੱਕ ਉਸਨੂੰ ਕੋਈ ਅਜਿਹਾ ਦਿਲ ਨਾ ਮਿਲ ਜਾਵੇ ਜੋ ਖਿਆਲ ਵਾਲੇ ਨਾਲ ਏਕਤਾ ਅਰ ਹਮਦਰਦੀ ਰੱਖਦਾ ਹੈ। ਜਦੋਂ ਤੁਸੀਂ ਅਪਨੇ ਦਿਮਾਗ਼ ਵਿਚੋਂ ਉਸਤਤ ਜਾਂ ਨਿੰਦਯਾ ਦੇ ਖਿਆਲ ਇੱਛਾ ਸ਼ਕਤੀ ਦਵਾਰਾ ਬਾਹਰ ਕੱਢੋਗੇ ਉਹ ਇਕ ਜੀਊਂਦੀ ਜਾਗਦੀ ਤਾਕਤ ਬਣ ਜਾਵੇਗੀ ਅਤੇ ਓਹ ਆਵਾਜ਼ ਬੇਅਰਥ ਨਹੀਂ ਜਾਵੇਗੀ, ਸਗੋਂ ਉਸ ਆਦਮੀ ਤੱਕ ਪਹੁੰਚ ਰਹੇਗੀ, ਜਿਸ ਵਾਸਤੇ ਆਪ ਦੇ ਅਜੇਹੇ ਖਿਆਲ ਦਿਲ ਵਿੱਚੋਂ ਨਿਕਲੇ ਹਨ। ਇਹ ਖਯਾਲ ਅਪਨੇ ਆਪ ਹੀ ਉਸ ਆਦਮੀ ਨਾਲ ਟੱਕਰ ਖਾ ਕੇ ਜਾਂ ਤਾਂ ਉਸ ਦੀ ਸਹਾਇਤਾ ਦਾ ਕਾਰਨ ਬਣਦੇ ਹਨ ਜਾਂ ਉਸ ਨੂੰ ਤਕਲੀਫ ਦਿੰਦੇ ਹਨ। ਜੋ ਲੋਕ ਇਲਮ ਖਯਾਲ ਨੂੰ ਨਹੀਂ ਸਮਝਦੇ ਉਹ ਭਾਵੇਂ ਖਯਾਲ ਦੀ ਹੈਸੀਅਤ ਨੂੰ ਨਾ ਸਮਝਣ, ਭਾਵੇਂ ਖਯਾਲ ਨੂੰ ਕਬੂਲ ਕਰ ਲੈਣ ਵਾਲਾ ਭੀ ਇਹ ਨਾ ਜਾਣਦਾ ਹੋਵੇ ਕਿ ਇਹ 'ਖਯਾਲ' ਕਿੱਥੋਂ ਆਏ ਹਨ, ਪ੍ਰੰਤੂ ਇਸ ਵਿੱਚ ਰੱਤੀ ਜਿੰਨਾਂ ਭੀ ਸੰਦੇਹ ਨਹੀਂ ਕਿ ਉਨ੍ਹਾਂ ਦੇ ਕਾਰਣ ਜਾਂ ਤਾਂ ਉਹ ਉੱਠ ਖੜਾ ਹੋਵੇਗਾ ਜਾਂ ਦਬ ਜਾਵੇਗਾ।

ਲਗ ਭਗ ਹਰ ਇਕ ਆਦਮੀ ਇਸ ਗੱਲ ਨੂੰ ਮੰਨ ਲਵੇਗਾ ਕਿ ਕਦੇ ਕਦੇ ਦਿਲ ਅੱਚਨਚੇਤ ਦਬ ਜਾਂਦਾ ਹੈ, ਕਦੇ ਕਦੇ ਡਰ ਤੇ ਸਹਮ ਬੈਠ ਜਾਂਦਾ ਹੈ, ਜਿਸ ਤਰਾਂ ਕੋਈ ਆਫਤ ਆਉਣ ਵਾਲੀ ਹੁੰਦੀ ਹੈ, ਇਸੇ ਤਰਾਂ ਫਿਰ ਕਦੀ ਖੁਸ਼ੀ ਅਤੇ ਪ੍ਰਸੰਨਤਾ ਦੇ ਅਸਰ ਦਿਲ ਪੁਰ ਆ ਪ੍ਰਗਟ ਹੁੰਦੇ ਹਨ, ਅਰ ਮਲੂਮ ਹੋਣ ਲਗਦਾ ਹੈ ਕਿ ਕੋਈ ਆਦਮੀ ਅਪਨੇ ਖਯਾਲ ਭੇਜ ਰਿਹਾ ਹੈ। ਅਜੇਹੇ ਆਦਮੀ ਤਾਂ ਬਹੁਤ ਹੀ ਥੋਹੜੇ ਹੋਣਗੇ ਜਿਨ੍ਹਾਂ ਨੂੰ ਇਸ ਗੱਲ ਦਾ ਤਜਰਬਾ ਨਾ ਹੋਵੇ ਕਿ ਕੋਈ ਆਦਮੀ ਮੈਨੂੰ ਕਿਤੇ ਯਾਦ ਕਰ ਰਿਹਾ ਹੈ, ਕਈ ਵਾਰੀ ਸਾਨੂੰ ਜਦ ਅਸੀਂ ਕਿਸੇ ਪੁਸਤਕ ਦੇ ਵਿਚਾਰਨ ਵਿਚ ਪੂਰੀ ੨ ਤਰ੍ਹਾਂ ਗਲਤਾਨ ਹੁੰਦੇ ਹਾਂ ਜਾਂ ਕਿਸੇ ਗੱਲ ਦੀ ਸੋਚ ਵਿਚ ਬੈਠੇ ਹੁੰਦੇ ਹਾਂ ਤਾਂ ਉਸ ਵੇਲੇ ਅਚਾਨਕ ਐਸਾ ਮਲੂਮ ਹੋਣ ਲਗਦਾ ਹੈ ਕਿ ਕੋਈ ਆਦਮੀ ਸਾਡੇ ਪਾਸ ਆ ਗਿਆ ਹੈ ਅਤੇ ਸਾਨੂੰ ਛੋਹ ਗਿਆ ਹੈ, ਇਹ ਸਭ ਕੰਮ ਖਯਾਲ ਦੇ ਹੀ ਹਨ। ਅਜੇਹੀਆਂ ਕਈ ਘਟਨਾਂ ਪ੍ਰਤੱਖ ਦਲੀਲ ਹਨ ਕਿ ਇਲਮ ਖਯਾਲ ਦੇ

ਹਾਮੀ ਅਤੇ ਅਧਕਾਰੀ ਦੁਨੀਆਂ ਵਿਚ ਹਨ ਅਤੇ ਲੋਕਾਂ ਪੁਰ ਨਾ ਕੇਵਲ ਦੂਜਿਆਂ ਦਾ ਅਸਰ ਹੁੰਦਾ ਹੈ ਸਗੋਂ ਆਪ ਭੀ ਇਸੇ ਤਰ੍ਹਾਂ ਅਪਨੇ ਖ਼ਜਾਲ ਦੂਜਿਆਂ ਤੱਕ ਪਹੁੰਚਾ ਸਕਦੇ ਹਨ ।

ਖ਼ਜਾਲਾਂ ਨੂੰ ਦੂਰ ਤੱਕ ਪਹੁੰਚਾਵਨ ਦੇ ਤਰੀਕੇ (Telepathy) ਟੈਲੀ ਪੈਥੀ ਕਹਿੰਦੇ ਹਨ, ਅਤੇ ਲੋਕਾਂ ਨੂੰ ਏਸ ਗੱਲ ਦਾ ਯਕੀਨ ਹੁੰਦਾ ਹੈ ਕਿ ਜਿਸ ਵਸੀਲੇ ਨਾਲ ਇਹ ਇਲਮ ਹੁੰਦਾ ਹੈ ਉਹ ਸਾਡੇ ਪੰਜਾਂ ਗਜਾਨ ਇੰਦ੍ਰਿਆਂ ਨਾਲੋਂ ਬਿਲਕੁਲ ਅਲੱਗ ਹੈ । ਇਹ ਇਕ ਮਸਲੇ ਦੀ ਗੱਲ ਹੈ ਕਿ ਜਦ ਤੱਕ ਕੋਈ ਚੀਜ਼ ਨਾ ਹੋਵੇ ਤਦ ਤੱਕ ਸਾਨੂੰ ਨਾ ਤਾਂ ਉਸਦੀ ਹਸਤੀ ਦਾ ਇਲਮ ਹੋ ਸਕਦਾ ਹੈ ਅਰ ਨਾਂ ਹੀ ਅਸੀਂ ਉਸਦੀ ਹਸਤੀ ਸਾਬਤ ਕਰ ਸਕਦੇ ਹਾਂ, ਇਸ ਵਾਸਤੇ ਜਿਨ੍ਹਾਂ ਲੋਕਾਂ ਵਿੱਚ ਇਹ ਤਾਕਤ ਮੌਜੂਦ ਹੈ ਉਨ੍ਹਾਂ ਨੂੰ ਚਾਹੀਦਾ ਹੈ ਕਿ ਇਸ ਦਾ ਪ੍ਰਚਾਰ ਕਰਨ ਅਰ ਇਸਦੇ ਵਰਤਾਉ ਨਾਲ ਅਪਨਾ ਅਤੇ ਲੋਕਾਂ ਦਾ ਭਲਾ ਕਰਨ ।

ਇਸ ਗੱਲ ਨੂੰ ਸਾਰੇ ਮੰਨਦੇ ਹਨ ਕਿ ਖ਼ਜਾਲ ਇਕ ਅਜੇਹੀ ਪੈਦਾ ਕਰਨ ਵਾਲੀ ਤਾਕਤ ਹੈ ਜੋ ਹਰ ਕੰਮ ਦਾ ਆਸਰਾ ਰੂਪ ਹੈ । ਉਹ ਕੰਮ ਭਾਵੇਂ ਸਾਡੇ ਹੱਥ ਦਾ ਹਿਲਾਉਣਾ ਹੀ ਹੋਵੇ ਤੇ ਭਾਵੇਂ ਕਿਸੇ ਵੱਡੇ ਸ਼ਹਿਰ ਦੀ ਬੁਨਿਆਦ ਰਖਣੀ ਹੋਵੇ, ਪੱਥਰ ਤਰਾਸ਼ ਪਹਿਲੋਂ ਅਪਨੇ ਦਿਮਾਗ਼ ਵਿਚ ਖ਼ਜਾਲੀ ਸੂਰਤ ਪੈਦਾ ਕਰ ਲੈਂਦਾ ਹੈ ਤਦ ਸੰਗ ਮਰਮਰ ਵਿਚ ਟੱਕ ਲਗਾਕੇ ਉਸ ਵਿਚੋਂ ਇਕ ਸੁੰਦਰ ਮੂਰਤੀ ਘੜ ਲੈਂਦਾ ਹੈ । ਇਸੇ ਤਰਾਂ ਪਹਿਲੋਂ ਇਕ ਮੁਸੱਵਰ ਦੇ ਦਿਮਾਗ਼ ਵਿਚ ਤਸਵੀਰ ਦਾ ਖ਼ਜਾਲੀ ਨਕਸ਼ਾ ਬਣ ਜਾਂਦਾ ਹੈ ਤਦ ਇਕ ਸੁੰਦਰ ਤਸਵੀਰ ਬਣ ਸਕਦੀ ਹੈ । ਤਸਵੀਰਾਂ ਜਾਂ ਮੂਰਤੀਆਂ ਇਹ ਸਭ ਕੁਛ ਅਸਲ ਵਿਚ ਕਾਰੀਗਰਾਂ ਦੇ ਦਿਮਾਗ਼ ਵਿਚ ਕਾਇਮ ਹੋਈਆਂ ਸ਼ਕਲਾਂ ਦੇ ਖ਼ਜਾਲੀ ਪ੍ਰਤਿਬਿੰਬ ਹਨ, ਪਰ ਜੇ ਤੁਸੀਂ ਉਨ੍ਹਾਂ ਕੋਲੋਂ ਪੁੱਛੋ ਤਦ ਉਹ ਕਹਿ ਦੇਣਗੇ, "ਅਫਸੋਸ ! ਜਿਸ ਤਰਾਂ ਦੀ ਤਸਵੀਰ ਬਣਾਉਂਣੀ ਚਾਹੁੰਦੇ ਹਾਂ ਨਹੀਂ ਬਣਦੀ !" ਕਿਉਂਕਿ ਜੋ ਦਿਮਾਗ਼ ਵਿਚ ਹੈ ਉਹ ਅਸਲ ਹੈ ਅਤੇ ਇਹ ਬਾਹਰਲੀ ਤਸਵੀਰ ਕੇਵਲ ਉਸਦੀ ਨਕਲ ਹੈ, ਅਸਲ ਅਰ ਨਕਲ ਵਿਚ ਫਰਕ ਹੋਯਾ ਹੀ ਕਰਦਾ ਹੈ । ਖ਼ਜਾਲ ਇਨਸਾਨੀ ਦਿਮਾਗ਼ ਦੀ ਅਕਲ ਜਾਂ ਰੋਸ਼ਨੀ ਦਾ ਕੁੰਡ ਹੈ, ਅਕਲ ਹਮੇਸ਼ਾਂ ਸੀ ਅਰ ਸਦਾ ਰਹੇਗੀ ਕੋਈ ਚੀਜ਼ ਨਵੀਂ ਪੈਦਾ ਨਹੀਂ ਕੀਤੀ ਗਈ । ਜਿਸਨੂੰ ਤੁਸੀਂ ਨਵੀਂ ਕਹਿੰਦੇ ਹੋ ਉਹ ਅਸਲ ਵਿਚ ਰੌਸ਼ਨੀ ਦੀ ਇਕ ਨਵੀਂ ਚੰਗਿਆੜੀ ਹੈ ਜਿਸਨੂੰ ਅਸਾਂ ਪਛਾਣਿਆਂ ਹੈ । ਜਿਨ੍ਹਾਂ ਖ਼ਜਾਲਾਂ ਦੀ ਮਿਣਤੀ ਆਦਮੀ ਆਪਣੇ ਪਹਿਲੇ ਤਜਰਬਿਆਂ ਨਾਲ ਨਹੀਂ ਕਰ ਸਕਦਾ ਉਨ੍ਹਾਂ ਨੂੰ ਅਕਸਰ ਅਪਨੀ ਆਦਤ ਜਾਂ ਵਹਿਮ ਨਾਲ ਰੱਦ ਕਰ ਦਿੰਦਾ ਹੈ । ਵਹਮ ਕੋਈ ਸ਼ੈ ਨਹੀਂ ਹੈ, ਖ਼ਜਾਲ ਗਲਤ ਜਾਂ ਫਰਜ਼ੀ ਨਹੀਂ ਹਨ, ਅਸਲੀ ਹਨ, ਅਕਲ ਦੇ ਜ਼ਖੀਰੇ ਦਾ ਹਿੱਸਾ ਹਨ ਅਰ ਸਾਨੂੰ ਕੇਵਲ ਉਨ੍ਹਾਂ ਦੇ ਜਾਣਨ ਅਰ ਵਰਤਨ ਦੀ ਲੋੜ ਹੈ, ਜਿਨ੍ਹਾਂ ਨੂੰ ਖ਼ਜਾਲਾਂ ਨੂੰ ਅੱਜ ਅਸੀਂ ਸੋਚਦੇ ਹਾਂ ਉਹ ਪਹਿਲੇ ਹੋਰਨਾਂ ਦੇ ਖ਼ਜਾਲ ਸਨ ਅਰ ਜਦ ਅਸੀਂ ਲੰਘ ਜਾਵਾਂਗੇ ਦੂਸਰੇ ਆਵਨਗੇ ਅਰ ਸਾਡੇ ਖ਼ਜਾਲਾਂ ਨੂੰ ਸੋਚਿਆ ਕਰਨਗੇ ।

ਦੂਸਰਿਆਂ ਦੇ ਖ਼ਜਾਲਾਂ ਨੂੰ ਸੋਚਣ ਤੇ ਸਮਝਣ ਦਾ ਸੰਬੰਧ ਇਲਮ ਖ਼ਜਾਲ ਨਾਲ ਹੈ, ਜੋ ਲੋਕ ਸਾਡੀ ਨਿਸਬਤ ਜਿਸ ਤਰਾਂ ਦਾ ਖ਼ਜਾਲ ਰਖਦੇ ਹਨ ਉਸਦਾ ਸਾਡੇ ਜੀਵਨ ਪੁਰ ਬਹੁਤ ਬੜਾ ਅਸਰ ਪੈਂਦਾ ਹੈ, ਜੋ ਅਸੀਂ ਦੂਸਰਿਆਂ ਬਾਬਤ ਸੋਚਦੇ (ਕਹਿੰਦੇ ਜਾਂ ਕਰਦੇ) ਹਾਂ ਉਸਦਾ ਅਸਰ ਦੂਸਰਿਆਂ ਪੁਰ ਪੈਂਦਾ ਹੈ ਅਤੇ ਸਾਡੇ ਖ਼ਜਾਲਾਂ ਅਨੁਸਾਰ ਉਨ੍ਹਾਂ ਵਿਚ ਜਜ਼ਬੇ

ਪੈਦਾ ਹੁੰਦੇ ਹਨ, ਕਿਸ ਹੱਦ ਤੱਕ ਇਹ ਖਯਾਲ ਅਸਰ ਕਰਦੇ ਅਰ ਕਰ ਸੱਕਦੇ ਹਨ ? ਇਸਦਾ ਅੰਦਾਜ਼ਾ ਕੇਵਲ ਆਦਮੀ ਦੀ ਇੱਛਾ ਸ਼ਕਤੀ ਦੀ ਤਾਕਤ ਦੇਖਕੇ ਲਗਾਯਾ ਜਾ ਸੱਕਦਾ ਹੈ। ਜਿਨ੍ਹਾਂ ਖਯਾਲਾਂ ਦੀ ਅਗਵਾਈ ਇੱਛਾ ਸ਼ਕਤੀ ਨਹੀਂ ਕਰਦੀ ਅਤੇ ਜੋ ਨਾਂ ਕਿਸੇ ਖਾਸ ਪਾਸੇ ਭੇਜ ਜਾਂਦੇ ਹਨ, ਉਨ੍ਹਾਂ ਦਾ ਅਸਰ ਸੰਭਵ ਹੈ ਕਿ ਹੋਰਨਾਂ ਪੁਰ ਭੀ ਪਵੇ, ਜਿਹਾ ਕਿ ਅਕਾਸ਼ ਦੀ ਸੂਖਛਮ ਸ਼ਕਤੀ (ਜਿਸ ਪੁਰ ਖਯਾਲ ਦੌੜਦਾ ਹੈ) ਦਿਮਾਗ਼ ਵਿਚ ਮੌਜੂਦ ਹੈ, ਉਹ ਲਗਾਤਾਰ ਸੋਚਨ ਨਾਲ ਹਰਕਤ ਵਿਚ ਆਉਂਦੀ ਹੈ ਅਤੇ ਦਿਮਾਗ਼ ਵਿੱਚੋਂ ਇਸ ਪ੍ਰਕਾਰ ਬਾਹਰ ਨੂੰ ਨਿਕਲਦੀ ਹੈ ਜਿਸ ਤਰ੍ਹਾਂ ਬਿਜਲੀ ਦੀਆਂ ਧਾਰਾਂ ਨਿਕਲਦੀਆਂ ਹਨ, ਜਿਸ ਤਰਾਂ ਏਹ ਧਾਰਾਂ ਬਾਹਰ ਨਿਕਲਦੀਆਂ ਹਨ ਉਸੇ ਤਰ੍ਹਾਂ ਇਨ੍ਹਾਂ ਦਾ ਕਿਸੇ ਜਗ੍ਹਾ ਵਿਚ ਜਾਕੇ ਜਜ਼ਬ ਹੋਣਾ ਭੀ ਜ਼ਰੂਰੀ ਹੈ ਅਤੇ ਇਸ ਗਰਜ਼ ਲਈ ਉਹ ਹਵਾ ਦੀਆਂ ਲੈਹਰਾਂ ਥਾਣੀ ਗੁਜ਼ਰਦੀਆਂ ਹਨ, ਉਨ੍ਹਾਂ ਦੀ ਏਹ ਦਸ਼ਾ ਬਿਜਲੀ ਦੀ ਧਾਰ ਜਾਂ ਭਾਪ ਦੀ ਧਾਰ ਨਾਲ ਬਹੁਤ ਮਿਲਦੀ ਹੈ ਜੋ ਪੈਦਾ ਹੋਣ ਦੇ ਬਾਦ ਏਧਰ ਓਧਰ ਖਿੰਡ ਜਾਂਦੀਆਂ ਹਨ, ਕਿਉਂਕਿ ਉਨ੍ਹਾਂ ਦਾ ਆਗੂ ਬਣਕੇ ਅਰ ਉਨ੍ਹਾਂ ਨੂੰ ਕਾਬੂ ਵਿਚ ਰਖਕੇ ਕੰਮ ਲੈਣ ਦੀ ਕਿਸੇ ਨੂੰ ਇੱਛਾ ਨਹੀਂ ਹੁੰਦੀ, ਇਸ ਤੋਂ ਬੁਰਾ ਨਤੀਜਾ ਇਹ ਨਿਕਲਦਾ ਹੈ ਕਿ ਇਸ ਖਯਾਲ ਦੀ ਤਾਕਤ ਨੂੰ ਕਾਬੂ ਵਿਚ ਰਖਣ ਲਈ ਇੱਛਾ ਸ਼ਕਤੀ ਦੇ ਖਰਚ ਕਰਨ ਦੀ ਲੋੜ ਪੈਂਦੀ ਹੈ, ਜਦ ਲੋਕੀ ਭਾਪ Steam ਅਤੇ ਬਿਜਲੀ Electricity ਨੂੰ ਆਪਨੇ ਕਾਬੂ ਵਿਚ ਕਰਕੇ ਇਨ੍ਹਾਂ ਥੋਂ ਕੰਮ ਲੈਂਦੇ ਹਨ, ਤਦ ਉਹ ਇਨਸਾਨੀ ਇੱਛਾ ਦੀ ਆਗਯਾ ਪਾਲਨ ਲਈ ਨਿਹਾਇਤ ਹੀ ਆਗਯਾਕਾਰ ਅਤੇ ਕੀਮਤੀ ਹਥਯਾਰ ਸਾਬਤ ਹੁੰਦੇ ਹਨ। ਪਰ ਫੇਰ ਭੀ ਇਹ ਇਲਮ ਖਯਾਲ ਵਾਗੂੰ ਕੀਮਤੀ ਨਹੀਂ ਹਨ, ਕਿਉਂਕਿ ਜੇ ਖਯਾਲ ਹੀ ਨਾ ਹੁੰਦਾ ਤਦ ਉਨ੍ਹਾਂ ਨੂੰ ਕੰਮ ਵਿਚ ਲਿਆਵਨ ਅਤੇ ਉਨ੍ਹਾਂ ਦੇ ਆਗੂ ਬਣਨ ਦਾ ਭੇਤ ਭੀ ਪ੍ਰਗਟ ਨਾ ਹੁੰਦਾ। ਜਿਸ ਪ੍ਰਕਾਰ ਬਿਨਾਂ ਆਗੂ ਪੁਣੇ ਦੇ ਭਾਪ ਅਤੇ ਬਿਜਲੀ ਦੀਆਂ ਧਾਰਾਂ ਖਤਰਨਾਕ ਹਨ, ਉਹੋ ਹਾਲ ਇਨ੍ਹਾਂ ਆਗੂ ਪੁਣੇ ਦੇ ਖਯਾਲਾਂ ਦਾ ਹੈ। ਕੋਈ ਆਦਮੀ ਅੰਦਾਜ਼ਾ ਨਹੀਂ ਲਗਾ ਸਕਦਾ ਕਿ ਇਸ ਕਿਸਮ ਦੇ ਖਯਾਲ ਨਾਲ ਕਿੰਨੀਆਂ ਜਾਨਾਂ ਬਰਬਾਦ ਹੋਣਗੀਆਂ ਅਰ ਕਿੰਨਿਆਂ ਕੁ ਦਾ ਨੁਕਸਾਨ ਹੋਵੇਗਾ।

ਦੂਸਰਾ ਕਾਂਡ

# ਇੱਛਾ ਸ਼ਕਤੀ

"ਤਾਕਤ ਨਾ ਬਿਜਲੀ ਵਿੱਚ ਹੈ, ਨਾਂ ਮਿਕਨਾ ਤੀਸੀ ਵਿੱਚ, ਅਰ ਨਾਂ ਹੀ ਕੀਮਜਾਗਰੀ ਵਿੱਚ, ਅਸਲੀ ਤਾਕਤ ਇੱਛਾ ਸ਼ਕਤੀ ਹੈ ।" (ਡਾਕਟਰ ਬ੍ਰਾਊਨ)

ਇੱਛਾ ਸ਼ਕਤੀ ਉਸ ਤਾਕਤ ਦੀ ਆਗੂ ਬਣਦੀ ਹੈ ਜੋ ਦਿਮਾਗ਼ ਵਿੱਚੋਂ ਨਿਕਲਦੀ ਹੈ ਅਤੇ ਇੱਛਾ ਸ਼ਕਤੀ ਹੀ ਉਸਦੇ ਰੁੱਖ ਅਤੇ ਰਸਤੇ ਦਾ ਫੈਸਲਾ ਕਰਦੀ ਹੈ, ਜਿਸ ਪ੍ਰਕਾਰ ਜਹਾਜ਼ ਦਾ ਚੱਪੂ Turner ਜਹਾਜ਼ ਨੂੰ ਏਧਰ ਓਧਰ ਮੋੜਦਾ ਅਰ ਉਸ ਦਾ ਰੁਖ ਬਦਲਦਾ ਹੈ, ਉਸੇ ਤਰਾਂ ਸਾਡੀ ਇੱਛਾ ਸ਼ਕਤੀ ਸਾਡੇ ਖ਼ਯਾਲਾਂ ਦਾ ਰੁਖ ਫੇਰਦੀ ਰਹਿੰਦੀ ਹੈ, ਕਿਉਂਕਿ ਇੱਛਾ ਸ਼ਕਤੀ ਇਕ ਅਜਿਹੀ ਦਿਮਾਗ਼ੀ ਤਾਕਤ ਹੈ ਜੋ ਆਗੂ ਬਣਕੇ ਦੁਨੀਆਂ ਜਾਂ ਲੋਕਾਂ ਪਾਸ ਅਪਨੇ ਦਿਮਾਗ਼ ਵਿੱਚੋਂ ਨਿਕਲੇ ਹੋਏ ਖ਼ਯਾਲਾਂ ਨੂੰ ਭੇਜਦੀ ਰਹਿੰਦੀ ਹੈ, ਇਸ ਲਈ ਉਹ ਇਸ ਗੱਲ ਦਾ ਅੰਦਾਜ਼ਾ ਭੀ ਲਗਾ ਲੈਂਦੀ ਹੈ ਕਿ ਕਿਸ ਹੱਦ ਤੱਕ ਅਪਨੇ ਖ਼ਯਾਲਾਂ ਦਾ ਅਸਰ ਦੂਸਰੇ ਆਦਮੀ ਪੁਰ ਪਾਉਣਾ ਹੈ ਅਤੇ ਖਾਸ ਹਾਲਤਾਂ ਵਿਚ ਜਦ ਦੂਸਰੇ ਆਦਮੀ ਇਸ ਪੁਰ ਅਪਨਾ ਅਸਰ ਕਰਨ ਲਗਦੇ ਹਨ ਤਦ ਇਹ ਉਨ੍ਹਾਂ ਦੇ ਖ਼ਯਾਲਾਂ ਨੂੰ ਰੋਕ ਰਖਦੀ ਹੈ । ਇੱਛਾ ਸ਼ਕਤੀ ਹੀ ਦਿਲ ਨੂੰ ਇਕਾਗਰ ਕਰਕੇ ਦਿਮਾਗ਼ ਵੱਲ ਖ਼ਯਾਲਾਂ ਦੀ ਕੋਸ਼ਸ਼ ਵਿਚ ਸਹਾਇਕ ਹੁੰਦੀ ਹੈ, ਪ੍ਰੰਤੂ ਜੋ ਖ਼ਯਾਲ ਮੁਆਫਕ ਹਨ ਤਦ ਉਨ੍ਹਾਂ ਦੀ ਧਾਰ ਨੂੰ ਦਿਮਾਗ਼ ਵਿੱਚ ਦਾਖਲ ਹੋਣੋ ਰੋਕ ਨਹੀਂ ਸਕਦੀ, ਕਿਉਂਕਿ ਦੁਨੀਆਂ ਵਿੱਚ ਹਰ ਵਸਤੂ ਅਪਨੀ ਜਿਨਸ ਦੀ ਚੀਜ਼ ਨੂੰ ਅਪਨੀ ਵੱਲ ਖਿੱਚਦੀ ਰਹਿੰਦੀ ਹੈ । ਜਿਸਦੇ ਖ਼ਯਾਲ ਜਿਸ ਵਕਤ ਜਿਸ ਪ੍ਰਕਾਰ ਦੇ ਹੋਵਨਗੇ ਉਹ ਓਸੇ ਵੇਲੇ ਉਸੇ ਪ੍ਰਕਾਰ ਦੇ ਖਿਆਲਾਂ ਨੂੰ ਅਪਨੀ ਵੱਲ ਖਿੱਚ ਸਕੇਗਾ, ਇਸ ਲਈ ਜੋ ਆਦਮੀ ਚਾਹੁੰਦਾ ਹੈ ਕਿ ਉਸ ਵੱਲ ਨੇਕ ਖਿਆਲ ਆਵਨ ਤਦ ਉਹ ਨੇਕ ਖਿਆਲ ਵਾਲਾ ਬਨ ਜਾਵੇ । ਕਈ ਵਾਰੀ ਇਕ ਨੇਕ ਖਿਆਲਾਂ ਵਾਲੇ ਆਦਮੀ ਦੇ ਦਿਲ ਵਿਚ ਜਦ ਬੁਰੇ ਖਿਆਲ ਪੈਦਾ ਹੋ ਜਾਂਦੇ ਹਨ ਤਦ ਉਸ ਵੇਲੇ ਬੁਰੇ ਹੀ ਖਿਆਲ ਬਰਾਬਰ ਖਿਚੀਂਦੇ ਤੁਰੇ ਆਉਂਦੇ ਹਨ ।

ਬਹੁਤ ਆਦਮੀਆਂ ਵਿੱਚ ਇੱਛਾ ਸ਼ਕਤੀ ਬਲਵਾਨ ਹੁੰਦੀ ਹੈ, ਪਰ ਆਮ ਆਦਮੀਆਂ ਦੀ ਏਹ ਹਾਲਤ ਨਹੀਂ ਹੈ, ਉਨ੍ਹਾਂ ਦੀ ਇੱਛਾ ਸ਼ਕਤੀ ਨਿਰਬਲ ਹੁੰਦੀ ਹੈ, ਬਲਵਾਨ ਇੱਛਾ ਸ਼ਕਤੀ ਵਾਲਾ ਆਦਮੀ ਅਪਨੇ ਖਿਆਲ ਨੂੰ ਦੂਰ ਤੱਕ ਭੇਜ ਸਕਦਾ ਹੈ, ਪਰ ਕਮਜ਼ੋਰ ਇੱਛਾ ਸ਼ਕਤੀ ਵਾਲਾ ਆਦਮੀ ਇਸ ਤਰਾਂ ਨਹੀਂ ਕਰ ਸਕਦਾ, ਇਹੋ ਕਾਰਨ ਹੈ ਕਿ ਕਈ ਆਦਮੀ ਦੂਸਰਿਆਂ ਨਾਲੋਂ ਵਧੀਕ ਕਾਮਯਾਬ ਅਤੇ ਪ੍ਰਸਿਧ ਹੋ ਜਾਂਦੇ ਹਨ, ਅਤੇ ਕਈਆਂ ਨੂੰ ਸਿਵਾਇ ਉਨ੍ਹਾਂ ਦੇ ਗਵਾਂਢੀਆਂ ਦੇ ਹੋਰ ਕੋਈ ਜਾਣਦਾ ਹੀ ਨਹੀਂ । ਮਸ਼ਹੂਰ (ਪ੍ਰਸਿੱਧ) ਆਦਮੀ ਉਹ ਹੈ ਜਿਸਨੇ ਅਪਨੀ ਬਲਵਾਨ ਇੱਛਾ ਸ਼ਕਤੀ ਨਾਲ ਖਿਆਲਾਂ ਦੀਆਂ ਲਹਿਰਾਂ

ਨੂੰ ਹਰਕਤ ਵਿਚ ਕੀਤਾ ਅਤੇ ਉਹ ਦੁਨੀਆਂ ਦੇ ਇਰਦ ਗਿਰਦ ਚੱਕਰ ਲਗਾਉਂਨ ਲਗੀਆਂ। ਜੋ ਲੋਕ ਦੁਨੀਆਂ ਦੇ ਕਾਰ ਵਿਹਾਰਾਂ ਵਿੱਚ ਅਪਨੇ ਖਿਆਲਾਂ ਦੀਆਂ ਲੈਹਰਾਂ ਪਬਲਕ ਵਿਚ ਭੇਜਦੇ ਹਨ ਉਹ ਕਾਮਯਾਬ ਅਤੇ ਮਸ਼ਹੂਰ ਹੋ ਜਾਂਦੇ ਹਨ। ਹਜ਼ਾਰਾਂ ਆਦਮੀ ਇਨ੍ਹਾਂ ਖਿਆਲਾਂ ਨੂੰ ਅਪਨੀ ੨ ਵਾਰੀ ਸਿਰ ਕਬੂਲ ਕਰ ਲੈਂਦੇ ਹਨ, ਫਿਰ ਇਹ ਖਿਆਲ ਅਪਨੀ ਵਾਰੀ ਪਰ ਉਨ੍ਹਾਂ ਵਿੱਚੋਂ ਨਿਕਲਕੇ ਹੋਰ ਕਈ ਹਜ਼ਾਰਾਂ ਪੁਰ ਅਸਰ ਪਾਉਂਦੇ ਹਨ, ਜੇ ਇਕ ਆਦਮੀ ਤਮਾਸ਼ਾ ਕਰਨ ਵਾਲਾ ਹੈ ਤਦ ਸੈਂਕੜੇ ਆਦਮੀ ਉਸਦਾ ਤਮਾਸ਼ਾ ਦੇਖਣ ਦੌੜਦੇ ਹਨ, ਜੇ ਪੁਸਤਕਾਂ ਰਚਨ ਵਾਲਾ ਹੈ ਤਦ ਹਜ਼ਾਰਾਂ ਆਦਮੀ ਉਸ ਦੀਆਂ ਰਚੀਆਂ ਪੁਸਤਕਾਂ ਖਰੀਦਦੇ ਅਤੇ ਪੜ੍ਹਦੇ ਹਨ, ਇਨ੍ਹਾਂ ਸਾਰਿਆਂ ਦੇ ਖਿਆਲਾਂ ਦਾ ਮਰਕਜ਼ ਕੇਵਲ ਇੱਕ ਉਹੀ ਆਦਮੀ ਹੈ ਅਰ ਲੋਕ ਉਸਨੂੰ ਕਾਮਯਾਬ ਬਨਾ ਦੇਂਦੇ ਹਨ। ਜਦ ਪਹਿਲੇ ਪਹਿਲ ਇਸਨੇ ਅਪਨੇ ਖਿਆਲ ਦਿਮਾਗ ਵਿਚੋਂ ਕੱਢੇ ਸਨ ਤਦ ਉਹ ਹਵਾ ਦੇ ਕਮਜ਼ੋਰ ਝੋਕਿਆਂ ਨਾਲੋਂ ਵਧੀਕ ਤਾਕਤਵਰ ਨਹੀਂ ਸਨ, ਪਰ ਦੂਸਰਿਆਂ ਦੇ ਦਿਮਾਗ਼ ਥਾਣੀ ਲੰਘਣ ਦੇ ਕਾਰਨ ਉਨ੍ਹਾਂ ਦਾ ਜ਼ੋਰ ਵਧਦਾ ਗਿਆ ਅਤੇ ਉਹ ਤਾਕਤ ਵਿੱਚ ਇਕ ਬਲਵਾਨ ਹਨੇਰੀ ਦੀ ਤਾਕਤ ਦੇ ਬਣ ਗਏ ਅਤੇ ਹਰ ਥਾਂ ਉਨ੍ਹਾਂ ਦੀ ਧੁੰਮ ਮਚ ਗਈ। ਇਸ ਪ੍ਰਕਾਰ ਦੀ ਕਾਮਯਾਬੀ ਮਿਕਨਾਤੀਸੀ ਦੇ ਕਾਰਨ ਨਹੀਂ ਹੋਈ, ਕਿਉਂਕਿ ਆਮ ਪਬਲਕ ਉਸਦੀ ਜਾਤੀ ਦੀ ਸ਼ਕਤੀ ਦੇ ਅਸਰ ਵਿੱਚ ਨਹੀਂ ਆਈ, ਜਿਸਨੇ ਕੇਵਲ ਇਲਮ ਖਿਆਲ ਦੇ ਸਹਾਰੇ ਲੋਕਾਂ ਦੇ ਦਿਲਾਂ ਨਾਲ ਅਪਨੀ ਵਾਕਫ਼ੀ ਗੰਢੀ ਹੈ, ਕਿਉਂਕਿ ਉਹ ਇਸਦੇ ਖਿਆਲਾਂ ਨੂੰ ਮਲੂਮ ਕਰਦੇ ਹਨ, ਅਤੇ ਨਾ ਜਾਣਦੇ ਬੁਝਦੇ ਹੋਏ ਭੀ ਉਸਦੇ ਪਿੱਛੇ ਲੱਗ ਟੁਰਦੇ ਹਨ।

ਅਕਸਰ ਐਸਾ ਹੁੰਦਾ ਹੈ ਕਿ ਜਦ ਕਾਮਯਾਬ ਆਦਮੀ ਨੂੰ ਅਪਨੀ ਕਾਮਯਾਬੀ ਪੁਰ ਅਭਮਾਨ ਅਤੇ ਗ਼ਰੂਰ ਹੋ ਜਾਂਦਾ ਹੈ ਤਦ ਉਸ ਵਿੱਚ ਬੇਪ੍ਰਵਾਹੀ ਪੈਦਾ ਹੋ ਜਾਂਦੀ ਹੈ, ਅਰ ਉਹ ਪਬਲਕ ਵਿੱਚ ਅਪਨੇ ਖਿਆਲਾਂ ਦੀਆਂ ਮਜ਼ਬੂਤ ਲੈਹਰਾਂ ਭੇਜਨ ਥੋਂ ਰੁਕ ਜਾਂਦਾ ਹੈ, ਜਿਸਦਾ ਨਤੀਜਾ ਇਹ ਨਿਕਲਦਾ ਹੈ ਕਿ ਉਸਦੀ ਕਾਮਯਾਬੀ ਅਧੋਗਤੀ ਨੂੰ ਰੁਖ ਕਰ ਲੈਂਦੀ ਹੈ, ਅਰ ਦੂਸਰਾ ਆਦਮੀ ਜੋ ਉਸ ਨਾਲੋਂ ਵਧੀਕ ਮਜ਼ਬੂਤ ਖਯਾਲ ਭੇਜ ਰਿਹਾ ਹੈ, ਉਸਦੀ ਜਗ੍ਹਾਂ ਮੱਲ ਲੈਂਦਾ ਹੈ ਅਤੇ ਪਬਲਕ ਦਾ ਧਿਆਨ ਅਪਨੀ ਵੱਲ ਖਿੱਚਕੇ ਅਪਨਾ ਕਾਬੂ ਜਮਾ ਲੈਂਦਾ ਹੈ, ਇਕ ਉੱਨਤ ਹੋ ਜਾਂਦਾ ਹੈ ਅਰ ਦੂਸਰਾ ਢਹਿੰਦੀ ਕਲਾ (ਦਸ਼ਾ) ਵਿੱਚ ਹੋ ਜਾਂਦਾ ਹੈ, ਅਤੇ ਦੂਸਰੇ ਆਦਮੀ ਉਸਦੀ ਇੱਜ਼ਤ, ਸਨਮਾਨ ਕਰਦੇ ਹੋਏ ਇਲਮ ਖਿਆਲ ਦੇ ਵਸੀਲੇ ਨਾਲ ਉਸਦੇ ਅਸਰ ਹੇਠ ਆ ਜਾਂਦੇ ਹਨ। ਅਜੇਹੇ ਤਜਰਬੇ ਅਸੀਂ ਅਪਨੀ ਜ਼ਿੰਦਗੀ ਵਿੱਚ ਹਮੇਸ਼ਾਂ ਦੇਖਦੇ ਹੀ ਰਹਿੰਦੇ ਹਾਂ।

ਬਿਨਾਂ ਤਾਰ ਦੇ ਖਬਰਾਂ ਪਹੁੰਚਾਨ ਵਾਲੀ ਕਾਢ ਇਕ ਨਵਾਂ ਵਾਕਆ ਹੈ ਜੋ ਉਦਾਹਰਣ ਦਾ ਕੰਮ ਦਿੰਦਾ ਹੈ, ਹਜ਼ਾਰਾਂ ਮੀਲਾਂ ਦੇ ਫਾਸਲੇ ਪਰ ਬਿਨਾਂ ਤਾਰ ਅਰ ਚਿੱਠੀ ਦੇ ਖਬਰਾਂ ਭੇਜੀਆਂ ਗਈਆਂ ਅਤੇ ਲੋਕਾਂ ਨੇ ਇਨ੍ਹਾਂ ਨੂੰ ਕਬੂਲ ਕੀਤਾ। ਇਸ ਵਿੱਚ ਗੱਲ ਕੇਵਲ ਇਤਨੀ ਹੋਈ ਕਿ ਵਾਯੂ ਮੰਡਲ ਵਿਚ ਅਕਾਸ਼ ਦੀ ਲੈਹਰ ਨੇ ਖਬਰ ਨੂੰ ਦੂਰ ਤੱਕ ਪਹੁੰਚਾ ਦਿੱਤਾ। ਦਿਮਾਗ਼ ਵਿਚੋਂ ਭੀ ਖਿਆਲਾਂ ਦੀਆਂ ਲੈਹਰਾਂ ਬਿਲਕੁਲ ਇਸੇ ਪ੍ਰਕਾਰ ਬਾਹਰ ਭੇਜੀਆਂ ਜਾਂਦੀਆਂ ਹਨ, ਜਿਸ ਤਰਾਂ ਖਬਰ ਭੇਜਨ ਵਾਲਾ ਬਿਨਾਂ ਤਾਰ ਦੇ ਸੁਨੇਹਾ

ਭੇਜ ਦੇਂਦਾ ਹੈ। ਵਾਯੂ ਮੰਡਲ ਵਿਚ ਜੋ ਲੈਹਰਾਂ ਉਠਦੀਆਂ ਹਨ ਹਰ ਹਾਲਤ ਵਿਚ ਇਕ ਪ੍ਰਕਾਰ ਦੀਆਂ ਹੁੰਦੀਆਂ ਹਨ, ਅਤੇ ਖਿਆਲਾਂ ਦੇ ਭੇਜਨ ਦਾ ਢੰਗ ਭੀ ਬਿਲਕੁਲ ਇਸੇ ਤਰਾਂ ਦਾ ਹੈ। ਜਦ ਬਿਨਾਂ ਤਾਰ ਦੇ ਖਬਰਾਂ ਭੇਜੀਆਂ ਜਾਂਦੀਆਂ ਹਨ ਅਤੇ ਜਦ ਦਿਮਾਗ਼ ਵਿੱਚ ਕੰਮ ਦੀ ਹਰਕਤ ਪੈਦਾ ਹੁੰਦੀ ਹੈ ਦੋਨਾਂ ਹਾਲਤਾਂ ਵਿੱਚ ਅਕਾਸ਼ ਦੇ ਪ੍ਰਮਾਣੂਆਂ ਵਿੱਚ ਇਕ ਕਿਸਮ ਦੀ ਤਬਦੀਲੀ ਹੁੰਦੀ ਹੈ, ਅਰ ਨਤੀਜਾ ਇਹ ਹੁੰਦਾ ਹੈ ਕਿ ਬਿਜਲੀ ਜੇਹੀ ਧਾਰ ਦੀ ਤਾਕਤ ਅਤੇ ਹਰਕਤ ਪੈਦਾ ਹੋ ਜਾਂਦੀ ਹੈ, ਇਸ ਤੋਂ ਜ਼ਰੂਰੀ ਨਤੀਜਾ ਇਹ ਨਿਕਾਲਿਆ ਜਾ ਸਕਦਾ ਹੈ ਕਿ ਜਦ ਕਦੀ ਦਿਮਾਗ਼ ਵਿੱਚ ਕੰਮ ਦੀ ਹਰਕਤ ਪੈਦਾ ਹੋਵੇਗੀ ਉਸ ਵੇਲੇ ਵਾਯੂ ਮੰਡਲ ਵਿਚ ਧਾਰਾਂ ਦਾ ਸਿਲਸਿਲਾ ਸ਼ੁਰੂ ਹੋ ਜਾਵੇਗਾ, ਕਿਉਂਕਿ ਕਿਸੇ ਭੀ ਚੀਜ਼ ਦੀ ਹਰਕਤ ਧਾਰਾਂ ਪੈਦਾ ਕਰਨੋਂ ਨਹੀਂ ਰਹਿ ਸਕਦੀ। ਦਿਮਾਗ਼ ਅਪਨੇ ਕੰਮਾਂ ਅਤੇ ਹਰਕਤਾਂ ਨਾਲ ਹਰ ਤਰਫ ਧਾਰਾਂ ਖਿੰਡਾਵੇਗਾ, ਇਹ ਲੈਹਰਾਂ ਜਾਂ ਧਾਰਾਂ ਅਪਨੀ ਬਲਵਾਨਤਾ ਅਤੇ ਆਦਮੀ ਦੇ ਸੁਭਾਵ ਤੇ ਉਸਦੀ ਇੱਛਾ ਸ਼ਕਤੀ ਦੀ ਬਲਵਾਨਤਾ ਅਨੁਸਾਰ ਸਦਾ ਅੱਡ ੨ ਹੋਣਗੀਆਂ। ਪਿਆਰ ਜਾਂ ਘਿਰਣਾਂ, ਜ਼ਿੰਦਗੀ ਜਾਂ ਮੌਤ, ਕਤਲ ਜਾਂ ਮੁਕਤੀ ਰਜ਼ਾਮੰਦੀ ਜਾਂ ਨਾ ਰਜ਼ਾਮੰਦੀ ਹਰ ਪ੍ਰਕਾਰ ਦੇ ਖਿਆਲਾਂ ਵਿੱਚ ਦਿਮਾਗ ਦੇ ਜਜ਼ਬਿਆਂ ਦੇ ਮੁਆਫਿਕ ਮਜ਼ਬੂਤੀ ਜਾਂ ਕਮਜ਼ੋਰੀ ਹੋਵੇਗੀ।

ਖਿਆਲ ਕੁਦਰਤ ਵਿਚ ਇਕ ਦੂਸਰੇ ਦੇ ਹਾਲਾਂ ਨੂੰ ਜਾਣਨ ਦਾ ਅਸਲੀ ਵਸੀਲਾ ਹੈ, ਬੋਲਨਾ ਜਾਂ ਜ਼ਬਾਨ ਨਾਲ ਅਪਨੇ ਖਯਾਲਾਂ ਨੂੰ ਪ੍ਰਗਟ ਕਰਨਾ ਇਕ ਹੁਨਰ ਹੈ ਜੋ ਸਿੱਖਨ ਨਾਲ ਆਉਂਦਾ ਹੈ, ਇਕ ਕੁਦਰਤੀ ਜ਼ਬਾਨ ਹੈ (ਜਿਸਨੂੰ ਮੁਸਲਮਾਨ ਸੂਫੀ ਜ਼ਬਾਨ ਹਾਲ ਕਹਿੰਦੇ ਹਨ, ਦੂਸਰੀ ਬਨੌਟੀ ਹੈ। ਜੇ ਜ਼ਬਾਨ ਹੀ ਖਿਆਲਾਂ ਨੂੰ ਪ੍ਰਗਟ ਕਰਨ ਦਾ ਮੁਕੰਮਲ ਵਸੀਲਾ ਹੁੰਦੀ ਤਦ ਇਹ ਤਾਕਤ ਭੀ ਸਾਡੇ ਵਿਚ ਆਪੇ ਹੀ ਮੁਕੰਮਲ ਪੈਦਾ ਹੁੰਦੀ, ਅਤੇ ਜਿਸ ਤਰਾਂ ਦੂਸਰੇ ਇੰਦ੍ਰੇ ਵਿੱਦਯਾ ਦੇ ਮੁਥਾਜ ਨਹੀਂ ਹਨ, ਇਸਦਾ ਭੀ ਇਹੋ ਹਾਲ ਹੁੰਦਾ। ਇਕ ਬੱਚਾ ਬੋਲ ਭਾਵੇਂ ਨਹੀਂ ਸਕਦਾ, ਪਰ ਫੇਰ ਭੀ ਉਹ ਖਿਆਲ ਦੀ ਜ਼ਬਾਨ ਨੂੰ ਸਮਝ ਸਕਦਾ ਹੈ, ਬੱਚਿਆਂ ਦੀਆਂ ਮਾਵਾਂ ਪਾਸੋਂ ਪੁਛਿਆਂ ਪਤਾ ਲੱਗ ਜਾਊ ਕਿ ਉਨ੍ਹਾਂ ਦੇ ਬੱਚੇ ਉਨ੍ਹਾਂ ਦੀਆਂ ਸਾਰੀਆਂ ਗੱਲਾਂ ਨੂੰ ਕਿਸ ਤਰਾਂ ਸਮਝਦੇ ਹਨ, ਉਹ ਤੁਹਾਨੂੰ ਯਕੀਨ ਕਰਾ ਦੇਣਗੀਆਂ ਕਿ ਜਦ ਉਹ ਕਿਤੇ ਜਾਣ ਲਗਦੀਆਂ ਹਨ ਤਦ ਬੱਚਾ ਰੁੱਸ ਜਾਂਦਾ ਹੈ ਤੇ ਯਤਨ ਕਰਨ ਤੇ ਭੀ ਸੌਣੋਂ ਜ਼ਿੱਦ ਕਰਦਾ ਹੈ, ਪਰ ਅੱਗੇ ਪਿਛੇ ਅਪਨੇ ਆਪ ਸੌਂ-ਜਾਂਦਾ ਹੈ, ਏਹ ਕੇਵਲ ਮਾਵਾਂ ਹੀ ਜਾਣ ਸਕਦੀਆਂ ਹਨ ਕਿ ਬੱਚੇ ਕਿਸ ਹੱਦ ਤੱਕ ਖਿਆਲ ਦੀ ਜ਼ਬਾਨ ਨੂੰ ਸਮਝਦੇ ਹਨ। ਅਸੀਂ ਜਿਉਂ ੨ ਵੱਡੇ ਹੁੰਦੇ ਜਾਂਦੇ ਹਾਂ ਤਿਉਂ ੨ ਜ਼ਬਾਨ ਨਾਲ ਅਪਨੇ ਖਯਾਲਾਂ ਨੂੰ ਪ੍ਰਗਟ ਕਰਨ ਦੇ ਢੰਗ ਸਿਖਦੇ ਜਾਂਦੇ ਹਾਂ, ਨਤੀਜਾ ਇਹ ਹੁੰਦਾ ਹੈ ਕਿ ਉਹ ਦਿਮਾਗ਼ੀ ਤਾਕਤ ਰੁਕ ਜਾਂਦੀ ਹੈ ਤੇ ਉਸਦੀ ਬਨਾਵਟ ਵਿਚ ਨੁਕਸ ਪੈਦਾ ਹੋ ਜਾਂਦਾ ਹੈ, ਗੁੰਗੇ ਅਤੇ ਬੋਲੇ ਜ਼ਬਾਨ ਹਿਲਾਵਨ ਤੋਂ ਬਿਨਾਂ ਹੀ ਅਪਨੇ ਖਿਆਲਾਂ ਨੂੰ ਖਾਸ ਢੰਗ ਨਾਲ ਪ੍ਰਗਟ ਕਰ ਦਿੰਦੇ ਹਨ। ਇਹ ਗੱਲ ਭਲੀ ਭਾਂਤ ਸਮਝ ਲੀਤੀ ਗਈ ਹੈ ਕਿ ਉਨ੍ਹਾਂ ਦੀ ਸਮਝ ਵਿਚ ਦੂਸਰੇ ਦੇ ਖਿਆਲਾਂ ਨੂੰ ਪੜ੍ਹਨ ਦੀ ਅਤੇ ਉਸਦੀ ਜ਼ਮੀਰ (ਅੰਤ੍ਰੀਵ ਦਸ਼ਾ) ਦੇ ਹਾਲ ਜਾਣਨ ਦੀ ਵਸ਼ੇਸ਼ ਸੱਤਾ ਹੁੰਦੀ ਹੈ, ਜਿਸ ਤੋਂ ਉਹ ਅਪਨੇ ਅੰਤਹ ਕਰਨ (ਜ਼ਮੀਰ) ਨਾਲ ਦੂਸਰਿਆਂ ਦੇ ਖਿਆਲਾਂ ਤੋਂ ਜਾਣੂ ਹੋ ਜਾਂਦੇ ਹਨ, ਉਨ੍ਹਾਂ ਇਸ਼ਾਰਿਆਂ ਨਾਲ ਜਾਂ

ਬੋਲਨ ਦੇ ਯਤਨ ਨਾਲ ਨਹੀਂ। ਪਸ਼ੂਆਂ ਵਿੱਚ ਭੀ ਖਿਆਲਾਂ ਦੇ ਕਬੂਲ ਕਰਨ ਤੇ ਖਿਆਲਾਂ ਦੀਆਂ ਲੈਹਰਾਂ ਨੂੰ ਦੂਸਰੇ ਦੇ ਦਿਲ ਵਿਚ ਵਾੜਨ ਦੀ ਤਾਕਤ ਹੁਣ ਮੰਨੀ ਜਾਣ ਲੱਗ ਪਈ ਹੈ, ਪਰ ਕਿਉਂਕਿ ਇਸ ਪੁਸਤਕ ਵਿੱਚ ਕੇਵਲ ਆਦਮੀ ਦੇ ਖਿਆਲਾਂ ਦਾ ਹੀ ਚਰਚਾ ਹੈ, ਇਸ ਲਈ ਮੈਂ ਉਨ੍ਹਾਂ ਹੀ ਇਕ ਦੋ ਘਟਨਾਂ ਦਾ ਜ਼ਿਕਰ ਕਰਾਂਗਾ ਜੋ ਮੇਰੀ ਨਜ਼ਰ ਵਿੱਚੋਂ ਗੁਜ਼ਰੇ ਹਨ। ਸੋਚਨ ਦੀ ਤਾਕਤ (ਵਿਚਾਰ ਸ਼ਕਤੀ) ਦੇ ਬਿਨਾਂ ਅਕਲ ਕਿਤੇ ਨਹੀਂ ਰਹਿ ਸਕਦੀ, ਹਰ ਆਦਮੀ ਨੂੰ ਮੰਨਣਾ ਪਵੇਗਾ ਕਿ ਪਸ਼ੂਆ ਵਿੱਚ ਭੀ ਖਾਸ ਕਿਸਮ ਦੀ ਅਕਲ ਮੌਜੂਦ ਹੈ, ਇਸ ਲਈ ਉਨ੍ਹਾਂ ਵਿੱਚ ਭੀ ਵਿਚਾਰ ਸ਼ਕਤੀ ਜ਼ਰੂਰ ਹੋਣੀ ਚਾਹੀਦੀ ਹੈ, ਇਸ ਪ੍ਰਕਾਰ ਦੀ ਦਿਮਾਗੀ ਤਾਕਤ ਪਾਲਤੂ ਜਾਨਵਰਾਂ ਵਿਚ ਵਸ਼ੇਸ ਕਰ ਕੁੱਤਿਆਂ ਤੇ ਘੋੜਿਆਂ ਵਿੱਚ ਕਿਸੇ ਹੱਦ ਤੱਕ ਜ਼ਰੂਰੀ ਹੁੰਦੀ ਹੈ, ਆਦਮੀ ਤੇ ਇਨ੍ਹਾਂ ਜਾਨਵਰਾਂ ਦੇ ਦਰਮਯਾਨ ਹਮਦਰਦੀ ਹੁੰਦੀ ਹੈ, ਅਤੇ ਇਹ ਕਾਰਨ ਆਪਸ ਵਿੱਚ ਖਯਾਲਾਂ ਨੂੰ ਸਮਝਨ ਦਾ ਹੈ, ਜਿਸ ਆਦਮੀ ਨੇ ਕਦੇ ਘੋੜਾ ਰਖਿਆ ਹੋਵੇ ਜਾਂ ਕੁੱਤੇ ਪਾਲੇ ਹੋਵਨ, ਉਨ੍ਹਾਂ ਨੂੰ ਇਸ ਗੱਲ ਦੇ ਸਮਝਾਵਨ ਦੀ ਕੋਈ ਲੋੜ ਨਹੀਂ, ਉਹ ਅਪਨੇ ਆਪ ਬਿਨਾਂ ਕਿਸੇ ਸਬੂਤ ਦੇ ਸੱਚ ਮੰਨ ਲਵੇਗਾ। ਇਹ ਜਾਨਵਰ ਅਪਨੇ ਮਾਲਕ ਦੇ ਖਿਆਲਾਂ ਨੂੰ ਸਦਾ ਬੁੱਝ ਲਿਆ ਕਰਦੇ ਹਨ, ਕੀ ਕਿਸੇ ਨੇ ਕਦੇ ਕੁੱਤੇ ਨਾਲੋਂ ਵੀ ਵਧੀਕ ਅਪਨੇ ਮਾਲਕ ਦਾ ਕੋਈ ਵਫਾਦਾਰ ਡਿਠਾ ਹੈ ? ਜਿਸਨੂੰ ਸਮਝ ਹੈ ਉਹ ਝੱਟ ਮੰਨ ਲਵੇਗਾ ਕਿ ਕੁੱਤਾ ਬਹੁਤ ਛੇਤੀ ਅਪਨੇ ਮਾਲਕ ਦੀ ਇੱਛਾ ਨੂੰ ਸਮਝ ਜਾਂਦਾ ਹੈ, ਅਤੇ ਘੋੜੇ ਦੀ ਭੀ ਇਹੋ ਦਸ਼ਾ ਹੈ, ਪਰ ਜੇ ਤੁਹਾਨੂੰ ਉਸਦਾ ਇਤਬਾਰ ਹੋਵੇ।

ਜਾਨਵਰਾਂ ਵਿੱਚ ਇਕ ਖਾਸ ਕਿਸਮ ਦੀ ਸਮਝ ਹੈ, ਜਦ ਜੰਗਲ ਵਿਚ ਅੱਗ ਲੱਗਨ ਦਾ ਸਮਾਂ ਆ ਜਾਂਦਾ ਹੈ ਤਦ ਉਹ ਕਈ ਦਿਨ ਪਹਿਲਾਂ ਉਸ ਜੰਗਲ ਨੂੰ ਤਯਾਗ ਦੇਂਦੇ ਹਨ, ਜਦ ਕਿਸੇ ਜਹਾਜ਼ ਦਾ ਕਪਤਾਨ ਉਸ ਜਹਾਜ਼ ਨੂੰ ਅਯੋਗ, ਨਿਕੰਮਾਂ ਤੇ ਖਤਰੇ ਵਾਲਾ ਕਹਿ ਦਿੰਦਾ ਹੈ ਤਦ ਚੂਹੇ ਅਪਨੇ ਆਪ ਉਸਨੂੰ ਛੱਡਕੇ ਭੱਜ ਜਾਂਦੇ ਹਨ, ਪਰਿੰਦੇ (ਪੰਛੀ) ਰੁੱਤ ਬਦਲਦਿਆਂ ਹੀ ਉਤਰੋਂ ਦੱਖਨ ਨੂੰ ਤੇ ਦੱਖਣੋਂ ਉੱਤਰ ਨੂੰ ਉਡਾਰੀਆਂ ਮਾਰ ਜਾਂਦੇ ਹਨ, ਇਨ੍ਹਾਂ ਜਾਨਵਰਾਂ ਦੀਆਂ ਹਾਲਤਾਂ ਪੁਰ ਜੋ ਡੂੰਘੀ ਨਜ਼ਰ ਨਾਲ ਵਿਚਾਰ ਕਰੇਗਾ ਉਸਨੂੰ ਨਿਸਚਯ ਹੋ ਜਾਵੇਗਾ ਕਿ ਇਹ ਅਕਲ ਥੋਂ ਬਿਲਕੁਲ ਖਾਲੀ ਨਹੀਂ ਹਨ।

ਮੈਂ ਇਸ ਗੱਲ ਨੂੰ ਫਿਰ ਦੁਹਰਾਉਂਦਾ ਹਾਂ ਕਿ ਬੋਲਣ ਦੀ ਸ਼ਕਤੀ ਕੇਵਲ ਖਿਆਲਾਂ ਨੂੰ ਪ੍ਰਗਟ ਕਰਨ ਦੀ ਇਕ ਮਸ਼ੀਨ ਹੈ, ਜਾਂ ਖਿਆਲਾਂ ਨੂੰ ਬਾਹਰ ਕੱਢਣ ਦਾ ਇਕ ਵਸੀਲਾ ਹੈ, ਪਰ ਉਸਦਾ ਵਰਤਾਉ ਕਿਸੇ ਹੱਦ ਤੱਕ ਬੰਦ ਹੈ, ਕਿਉਂਕਿ ਆਦਮੀ ਦੀ ਜ਼ਬਾਨ ਦੀ ਅਵਾਜ਼ ਕਿਸੇ ਹੱਦ ਤੱਕ ਹੀ ਪਹੁੰਚ ਸਕਦੀ ਹੈ।

ਜਿਸ ਪ੍ਰਕਾਰ ਖਬਰ ਭੇਜਨ ਲਈ ਤਾਰ ਦੀ ਕੋਈ ਲੋੜ ਨਹੀਂ ਉਸੇ ਤਰਾਂ ਖਿਆਲਾਂ ਨੂੰ ਪ੍ਰਗਟ ਕਰਨ ਲਈ ਜ਼ਬਾਨ ਭੀ ਬਹੁਤ ਜ਼ਰੂਰੀ ਨਹੀਂ, ਜਿਵੇਂ ਅਸੀਂ ਟੈਲੀਗ੍ਰਾਫ (ਤਾਰ ਖਬਰ) ਬਿਨਾਂ ਤਾਰ ਦੇ ਭੇਜ ਸਕਦੇ ਹਾਂ ਤਿਵੇਂ ਅਸੀਂ ਖਿਆਲਾਂ ਨੂੰ ਭੀ ਬਿਨਾਂ ਜ਼ਬਾਨ ਦੀ ਸਹਾਇਤਾ ਦੇ ਜ਼ਾਹਰ ਕਰ ਸਕਦੇ ਹਾਂ, ਇਹ ਹੋ ਸਕਦਾ ਹੈ ਕਿ ਖਿਆਲਾਂ ਦਾ ਸੁਨੇਹਾ ਕੇਵਲ ਇਕ ਆਦਮੀ ਪਾਸ ਹੀ ਭੇਜਿਆ ਜਾ ਸਕੇ ਭਾਵੇ ਹਜ਼ਾਰਾਂ ਹੀ ਉਸਨੂੰ ਕਬੂਲ ਕਰ ਲੈਣ, ਇਸ ਦਾ ਸਬੂਤ ਆਤਮ-ਘਾਤ ਤੇ ਦਯਾ ਦੀਆਂ ਘਟਨਾਂ ਤੋਂ ਅਤੇ ਕਈ ਤਰਾਂ ਦੇ ਵਹਿਮਾਂ ਤੇ

ਭਰਮਾਂ ਦੀ ਤੁੱਕੀ ਤੋਂ ਬਹੁਤ ਮਿਲਦਾ ਹੈ। ਇਸ ਗੱਲ ਨੂੰ ਭੀ ਜਾਣ ਦਿਓ, ਜਦ ਵਾਸ਼ਿੰਗਟਨ ਦੇ ਸ਼ੈਹਰ ਵਿਚ ਕਿਸੇ ਨਵੀਂ ਈਜਾਦ ਦੀ ਰਜਿਸਟਰੀ ਹੋਣ ਲਗਦੀ ਹੈ ਤਦ ਇਹ ਮਾਲੂਮ ਹੋ ਜਾਂਦਾ ਹੈ ਕਿ ਇਕ ਹੀ ਵਕਤ ਵਿੱਚ ਬਹੁਤ ਸਾਰੇ ਆਦਮੀਆਂ ਨੂੰ ਇਕ ਹੀ ਕਿਸਮ ਦੀ ਈਜਾਦ ਦਾ ਖਿਆਲ ਪੈਦਾ ਹੋਯਾ ਸੀ, ਕਾਰਨ ਇਹ ਸੀ ਕਿ ਇਕ ਆਦਮੀ ਅਭੋਲ ਪੁਣੇ ਵਿਚ ਹੀ ਦੂਸਰੇ ਦੇ ਖਿਆਲਾਂ ਦੀ ਲਹਿਰ ਦੇ ਅਸਰ ਵਿੱਚ ਆਕੇ ਕੰਮ ਕਰ ਰਿਹਾ ਸੀ, ਇਕ ਖਯਾਲ ਜਦ ਕਿਸੇ ਦਿਮਾਗ਼ ਤੋਂ ਬਾਹਰ ਨਿਕਲਦਾ ਹੈ ਤਦ ਉਸ ਪ੍ਰਕਾਰ ਦੇ ਹੋਰ ਦਿਮਾਗ਼ ਭੀ ਉਸਦੇ ਅਸਰ ਵਿਚ ਆ ਜਾਂਦੇ ਹਨ। (ਜਿਹਾਕੁ ਜੇ ਕਿਸੇ ਕਮਰੇ ਵਿੱਚ ਬਹੁਤ ਸਾਰੇ ਸਤਾਰ ਟੰਗੇ ਹੋਏ ਹੋਵਨ ਅਤੇ ਜੇ ਕੋਈ ਉਨ੍ਹਾਂ ਵਿਚੋਂ ਇਕ ਨੂੰ ਅਪਨੇ ਮੁਜਰਾਬ ਨਾਲ ਛੇੜ ਦੇਵੇ ਤਦ ਸਾਰੇ ਹੀ ਵੱਜਨ ਲੱਗ ਜਾਂਦੇ ਹਨ, ਇਹੀ ਦਸ਼ਾ ਇਕ ਖਯਾਲਾਂ ਦੇ ਆਦਮੀਆਂ ਦੀ ਹੈ)।

ਕੀ ਇਹ ਜ਼ਰੂਰੀ ਹੈ ਕਿ ਅਸੀਂ ਸ਼ਬਦਾਂ (ਲਫਜ਼ਾਂ) ਦੀ ਬੰਦਸ਼ ਵਿੱਚ ਹੀ ਵਾਹਿਗੁਰੂ ਜੀ ਦੇ ਹਜ਼ੂਰ ਬੇਨਤੀਆਂ ਕਰੀਏ ? ਨਹੀਂ, ਬਿਲਕੁਲ ਨਹੀਂ, ਸੱਚੇ ਖਿਆਲਾਂ ਨਾਲ ਬੇਨਤੀ ਕਰਨੀ ਜ਼ਰੂਰੀ ਹੈ, ਦਿਖਲਾਵੇ ਤੋਂ ਬਚਣਾ ਚਾਹੀਦਾ ਹੈ, ਇਸ ਗੱਲ ਦੇ ਕਾਰਨ ਹਨ ਕਿ ਕਿਉਂ ਚੁੱਪ ਚਾਪ ਗੰਭੀਰ ਦਿਲ ਦੀ ਪ੍ਰਾਰਥਨਾ ਵਿਸ਼ੇਸ਼ ਪੁਰ-ਅਸਰ ਹੁੰਦੀ ਹੈ ਅਤੇ ਛੇਤੀ ਕਬੂਲ ਹੁੰਦੀ ਹੈ ? ਇਕਾਂਤ ਅਤੇ ਚੁਪ ਚਾਪ ਦੀ ਹਾਲਤ ਵਿਚ ਦਿਮਾਗ਼ ਦੀਆਂ ਸਮੂਹ ਸ਼ਕਤੀਆਂ, ਉਹ ਇਕ ਖਾਹਿਸ਼ ਨੂੰ ਲੈਕੇ ਇਕ ਜਾਨ ਹੋ ਜਾਂਦੀਆਂ ਹਨ, ਅਤੇ ਇੱਛਾ ਸ਼ਕਤੀ ਲਈ ਸਿਰਜਨ ਹਾਰ ਦੇ ਦਰਬਾਰ ਵਿਚ ਬਿਨੈ ਭਰਿਆ ਦੀਨਤਾ ਦਾ ਸੁਨੇਹੜਾ ਭੇਜਨ ਵਾਸਤੇ ਚੰਗਾ ਸਮਾਂ ਬਣ ਜਾਂਦਾ ਹੈ। ਜੋ ਆਦਮੀ ਉੱਚੀ ਜ਼ੋਰ ਦੀ ਪ੍ਰਾਰਥਨਾ ਕਰਦਾ ਹੈ, ਉਸਦੀ ਬ੍ਰਿਤੀ ਅਪਨੀ ਹੀ ਅਵਾਜ਼ ਵੱਲ ਚਲੀ ਜਾਂਦੀ ਹੈ ਅਰ ਨਤੀਜਾ ਇਹ ਹੁੰਦਾ ਹੈ ਕਿ ਖਿਆਲ ਖਿੰਡਰ ਪੁੰਡਰ ਜਾਂਦੇ ਹਨ ਅਤੇ ਉਸ ਬੇਨਤੀ ਦਾ ਕੁਛ ਭੀ ਅਸਰ ਨਹੀਂ ਹੁੰਦਾ।

ਮਹਾਤਮਾਂ ਮਸੀਹ ਨੂੰ ਲੋੜ ਨਹੀਂ ਸੀ ਹੁੰਦੀ ਕਿ ਉਸਨੂੰ ਕਿਸੇ ਆਦਮੀ ਦੀਆਂ ਖਾਹਸ਼ਾਂ ਦਾ ਹਾਲ ਦੱਸਿਆ ਜਾਵੇ, ਕਿਉਂਕਿ ਉਹ ਖੁਲ੍ਹੀ ਹੋਈ ਪੋਥੀ ਵਾਂਗੂੰ ਆਦਮੀ ਦੇ ਦਿਲ ਨੂੰ ਆਪ ਹੀ ਪੜ੍ਹ ਲੈਂਦਾ ਸੀ, ਜ਼ਬਾਨ ਹਲਾਵਨ ਜਾਂ ਬੁੱਲ੍ਹ ਫੁਰਕਣ ਦੀ ਲੋੜ ਨਹੀਂ ਸੀ ਹੁੰਦੀ, ਉਹ ਆਦਮੀ ਦੀ ਖੁਸ਼ੀ ਤੇ ਗਮ ਨੂੰ ਬੁੱਝਕੇ ਉਨ੍ਹਾਂ ਦੇ ਦਰਦ ਵਿਚ ਸ਼ਰੀਕ ਹੋ ਜਾਯਾ ਕਰਦਾ ਸੀ, ਉਹ ਇਸ ਸੂਖਮ ਸ਼ਕਤੀ ਨੂੰ ਸਮਝਦਾ ਸੀ, ਉਸਦੀ ਜ਼ਿੰਦਗੀ ਦਾ ਇਤਹਾਸ ਉਸਦੇ ਇਨ੍ਹਾਂ ਗੁਣਾਂ ਨੂੰ ਸਾਬਤ ਕਰਦਾ ਹੈ।

ਤੀਜਾ ਕਾਂਡ

# ਆਦਮੀ ਦੀ ਉੱਚੀ ਸ਼ਕਤੀ

"ਬੜੇ ਆਦਮੀ ਕੇਵਲ ਉਹ ਹਨ ਜੋ ਇਸ ਗੱਲ ਨੂੰ ਸਮਝਦੇ ਹਨ ਕਿ ਦਿਮਾਗੀ ਤਾਕਤ ਹੋਰ ਕਿਸੇ ਤਾਕਤ ਨਾਲੋਂ ਵਧੀਕ ਜ਼ਬਰਦਸਤ ਹੈ, ਖਯਾਲ ਹੀ ਦੁਨੀਆਂ ਦੀ ਹਕੂਮਤ ਕਰਦਾ ਹੈ।" (ਐਮੂਸਨ)

ਅਸੀਂ ਸਾਰੇ ਲੋਕ ਜਾਣਦੇ ਹਾਂ ਕਿ ਹਰ ਪ੍ਰਕਾਰ ਦੀ ਜ਼ਿੰਦਗੀ ਦੇ ਪਿੱਛੇ ੨ ਇਕ ਅਜੇਹੀ ਤਾਕਤ ਮੌਜੂਦ ਰਹਿੰਦੀ ਹੈ ਜਿਸਨੂੰ ਅਸੀਂ ਨਾ ਦੇਖ ਸਕਦੇ ਹਾਂ ਨਾ ਉਸਦਾ ਵੇਰਵਾ ਕਰ ਸਕਦੇ ਹਾਂ। ਦੁਨੀਆਂ ਕੁਛ ੨ ਬਿਜਲੀ ਦੀ ਵਿੱਦਯਾ ਥੋਂ ਜਾਣੂੰ ਹੁੰਦੀ ਜਾਂਦੀ ਹੈ ਅਰ ਇਸਤੋਂ ਇਸ (ਦੁਨੀਆਂ) ਨੂੰ ਗਰਮੀ ਅਤੇ ਰੋਸ਼ਨੀ ਦਾ ਕੰਮ ਲੈਣ ਦੀ ਅਟਕਲ ਚੰਗੀ ਆ ਗਈ ਹੈ, ਕੇਵਲ ਇੱਥੇ ਹੀ ਬੱਸ ਨਹੀਂ ਸਗੋਂ ਬਿਜਲੀ ਇਸਦੀਆਂ ਕਲਾਂ ਤੇ ਕਾਰਖਾਨਿਆਂ ਨੂੰ ਚਲਾਉਂਦੀ ਤੇ ਇਸ ਦੇ ਸਨੇਹੇ ਅੱਖ ਦੇ ਫੋਰ ਵਿੱਚ ਦੁਨੀਆਂ ਦੇ ਇਕ ਸਿਰੇ ਤੋਂ ਦੂਸਰੇ ਸਿਰੇ ਤੱਕ ਪਹੁੰਚਾ ਦਿੰਦੀ ਹੈ। ਇਸ ਬਿਜਲੀ ਦੀ ਤੁਫੈਲ ਇਕ ਜ਼ਬਰਦਸਤ ਤਾਕਤ ਹਾਸਲ ਹੋ ਗਈ ਹੈ, ਪਰ ਯਾਦ ਰਹੇ ਕਿ ਇਹ ਬਿਜਲੀ ਦੀ ਤਾਕਤ ਕਿਸੇ ਕਲਾ ਜਾਂ ਮਸ਼ੀਨ ਤੋਂ ਪੈਦਾ ਨਹੀਂ ਹੋਈ, ਬਲਕੇ ਉਹ ਦੁਨੀਆਂ ਵਿੱਚ ਹਰ ਜਗਾ ਮੌਜੂਦ ਹੈ, ਆਦਮੀ ਨੇ ਉਸ ਪੁਰ ਅਪਨੀ ਮਲਕੀਯਤ ਜਮਾਉਂਨ ਅਰ ਉਸਨੂੰ ਅਪਨੇ ਕਾਬੂ ਵਿੱਚ ਕਰਨ ਦਾ ਭੇਤ ਮਲੂਮ ਕਰ ਲੀਤਾ ਹੈ ਅਤੇ ਉਸਨੂੰ ਅਪਨੇ ਕੰਮ ਵਿਚ ਲੈ ਆਂਦਾ ਹੈ। ਬੰਦਾ ਅਪਨੀ ਹੈਸੀਅਤ ਵਿੱਚ ਉਨ੍ਹਾਂ ਸਾਰੀਆਂ ਤਾਕਤਾਂ ਤੋਂ ਬਹੁਤ ਵਧੀਕ ਤਾਕਤਵਰ ਹੈ ਜਿਨ੍ਹਾਂ ਪੁਰ ਇਸਦਾ ਜ਼ੋਰ ਚੱਲ ਗਿਆ ਹੈ, ਕਿਉਂਕਿ ਜੇ ਬੰਦਾ ਸੱਚ ਮੁੱਚ ਅਜਿਹਾ ਨਾ ਹੁੰਦਾ ਤਦ ਨਾ ਤਾਂ ਇਹ ਉਨ੍ਹਾਂ ਤਾਕਤਾਂ ਨੂੰ ਅਪਨਾ ਮਾਤਹਿਤ ਬਨਾ ਸਕਦਾ ਨਾਂ ਹੀ ਉਨ੍ਹਾਂ ਦਾ ਮਾਲਕ ਬਣਕੇ ਉਨ੍ਹਾਂ ਪਾਸੋਂ ਭਾਂਤ ੨ ਦੀ ਸੇਵਾ ਕਰਾ ਸਕਦਾ। ਬੰਦੇ ਦੀ ਵਧੀਕੀ ਅਤੇ ਬੰਦੇ ਦਾ ਕੁਦਰਤ ਦੀਆਂ ਸਭ ਤਾਕਤਾਂ ਪਰ ਅਖਤਯਾਰ ਹਾਸਲ ਕਰਨਾ ਕੇਵਲ ਇਸਦੇ ਦਿਲ ਦੇ ਕਾਰਨ ਹੀ ਹੈ।

ਖਿਆਲ ਦੀ ਤਾਕਤ ਜੋ ਦਿਮਾਗ਼ ਵਿਚੋਂ ਪੈਦਾ ਹੁੰਦੀ ਹੈ, ਦੁਨੀਆਂ ਵਿੱਚ ਸਭ ਤੋਂ ਜ਼ਬਰਦਸਤ ਤਾਕਤ ਹੈ, ਅਜੇ ਤੱਕ ਇਸ ਤੋਂ ਵੱਡੀ ਤਾਕਤ ਦਾ ਪਤਾ ਨਹੀਂ ਲੱਗਾ, ਇਸੀ ਨੂੰ ਕੁਦਰਤ ਦੇ ਚਮਤਕਾਰ, ਜ਼ਿੰਦਗੀ ਦੀਆਂ ਹਰਕਤਾਂ ਅਤੇ ਰੂਹ ਦੀ ਤਾਕਤ ਕਹਿੰਦੇ ਹਨ। ਇਸ ਵਿਚ ਅਤੇ ਮਾਦੇ ਵਿਚ ਫਰਕ ਹੈ, ਇਸ ਦੀਆਂ ਅਰ ਮਾਦੇ ਦੀਆਂ ਸਿਫਤਾਂ ਵਿਚ ਜ਼ਮੀਨ ਅਸਮਾਨ ਦਾ ਫਾਸਲਾ ਹੈ, ਇਹ ਅਥਾਹ ਹੈ, ਹਰ ਜਗਾ ਹੈ, ਇਸਦੇ ਅਸਰ ਕਦੇ ਮਰਦੇ ਨਹੀਂ, ਬੰਦਾ ਮਰ ਜਾਂਦਾ ਹੈ, ਉਸ ਦਾ ਦਿਮਾਗ਼ ਨਸ਼ਟ ਹੋ ਜਾਂਦਾ ਹੈ ਪਰ ਬੰਦੇ ਦੇ ਦਿਮਾਗ਼ ਵਿਚੋਂ ਨਿਕਲੇ ਹੋਏ ਖਯਾਲ ਫਿਰ ਭੀ ਜ਼ਿੰਦਾ ਰਹਿੰਦੇ ਹਨ।

ਅਸੀਂ ਸਮਝਦੇ ਹਾਂ ਕਿ ਮਾਦੇ ਵਿੱਚ ਜੋ ਹੇਰ ਫੇਰ ਹੁੰਦੇ ਹਨ ਉਹ ਕਿਸੇ ਨਾ ਕਿਸੇ

ਤਾਕਤ ਦੇ ਕਾਰਨ ਹੀ ਹਨ, ਇਹ ਤਾਕਤ ਮਾਦੇ ਪਰ ਹਮੇਸ਼ਾ ਅਪਨਾ ਅਸਰ ਪਾਈ ਰਖਦੀ ਹੈ, ਅਰ ਇਸ ਨੂੰ ਅਪਨਾ ਮਾਤਹਿਤ ਬਨਾਈ ਰੱਖਦੀ ਹੈ। ਖ਼ਯਾਲ ਸਭ ਤੋਂ ਜ਼ਬਰਦਸਤ ਤਾਕਤ ਹੈ, ਇਸ ਲਈ ਇਹ ਤਾਕਤ ਆਦਮੀ ਦੇ ਸਾਰੇ ਕੰਮਾਂ ਵਿਚ ਸਹਾਇਤਾ ਦਿੰਦੀ ਹੈ, ਆਦਮੀ ਦੇ ਸਰੀਰ ਨੂੰ ਭਲੀ ਭਾਂਤ ਯਾਦ ਕਰਨ ਨਾਲ ਚੰਗੀ ਤਰਾਂ ਸਮਝ ਆ ਜਾਵੇਗੀ ਕਿ ਖਿਆਲ ਕਿਸ ਪ੍ਰਕਾਰ ਮਾਦੇ ਪੁਰ ਅਪਨਾ ਅਸਰ ਪਾਕੇ ਕੰਮ ਕਰਦਾ ਹੈ, ਇਸ ਵਿੱਚ ਉਹ ਸਾਰੇ ਗੁਣ ਮੌਜੂਦ ਹਨ ਜੋ ਮਾਦੇ ਨੂੰ ਹਰਕਤ ਵਿਚ ਲਿਆ ਸਕਦੇ ਹਨ, ਸਾਥ ਹੀ ਇਸ ਵਿੱਚ ਅਕਲ ਅਰ ਤਮੀਜ਼ ਭੀ ਹੈ। ਬੰਦੇ ਦੇ ਜੀਵਨ ਪਰ ਤਿੰਨ ਤਰਾਂ ਦੇ ਅਸਰ ਸਦਾ ਅਪਨਾ ਰਸੂਮ ਡਾਲਦੇ ਰਹਿੰਦੇ ਹਨ, ਇਕ ਉਸਦਾ ਅਪਨਾ ਖ਼ਯਾਲ, ਦੂਸਰੇ ਗ਼ੈਰ ਆਦਮੀਆਂ ਦੇ ਖ਼ਯਾਲ, ਤੀਸਰੇ ਹਾਲਾਤ ਅਤੇ ਵਾਕਯਾਤ ਪਰ ਕੁੱਵਤ ਇਰਾਦੀ ਦੀ ਪੁਖਤਾਈ ਹਮੇਸ਼ਾਂ ਇਸ ਗੱਲ ਦਾ ਫੈਸਲਾ ਕਰ ਦਿੰਦੀ ਹੈ ਕਿ ਕਿਸ ਹੱਦ ਤੱਕ ਹਾਲਾਤ ਅਤੇ ਵਾਕਯਾਤ ਨੂੰ ਇਕ ਆਦਮੀ ਦੇ ਜੀਵਨ ਪਰ ਅਸਰ ਕਰਨ ਦਾ ਸਮਾਂ ਮਿਲਨਾ ਚਾਹੀਦਾ ਹੈ।

ਖ਼ਯਾਲ ਹੀ ਆਦਮੀ ਦੇ ਸਾਰੇ ਕੰਮਾਂ ਦਾ ਕਰਾਉਂਣ ਵਾਲਾ ਹੈ, ਇਹ ਆਦਮੀ ਦੀ ਕੰਮ ਧੰਦੇ ਵਾਲੀ ਇਮਾਰਤ ਦਾ ਕੇਵਲ ਰਾਜ ਹੀ ਨਹੀਂ ਸਗੋਂ ਉਹ ਮਜ਼ਦੂਰ ਹੈ ਜੋ ਹਰ ਵੇਲੇ ਇੱਟ ਗਾਰਾ ਲਈ ਖੜਾ ਰਹਿੰਦਾ ਹੈ ਅਰ ਜਿਸਮ ਦੀ ਜ਼ਰੂਰੀ ਮੁਰੰਮਤ ਦੇ ਫਰਜ਼ ਪੂਰੇ ਕਰਦਾ ਰਹਿੰਦਾ ਹੈ। ਸਰੀਰ ਹੀ ਨਹੀਂ ਸਗੋਂ ਜਿੱਥੋਂ ਤੱਕ ਦਿਲ ਅਤੇ ਦਿਮਾਗ ਦੇ ਜਜ਼ਬਿਆਂ ਦਾ ਭੀ ਸੰਬੰਧ ਹੈ, ਇਹ ਖਿਆਲ ਹਰ ਜਗ੍ਹਾ ਮੌਜੂਦ ਰਹਿੰਦਾ ਹੈ। ਇਸ ਖ਼ਯਾਲ ਦੀ ਤਾਕਤ ਦੇ ਬਾਰੇ ਵਿੱਚ ਹੇਠ ਲਿਖੀ ਇਤਿਹਾਸਕ ਗਵਾਹੀ ਮੌਜੂਦ ਹੈ :

1625 ਈਸਵੀ ਵਿੱਚ ਜਦ ਜਰਮਨੀ ਦਾ ਇਕ ਸ਼ਾਹਜ਼ਾਦਾ ਕਿਸੇ ਕਿਲੇ ਤੇ ਧਾਵਾ ਕਰੀ ਬੈਠਾ ਸੀ ਮਰੀ (ਮਹਾਂਮਾਰੀ) ਦਾ ਬੜੇ ਜ਼ੋਰ ਦਾ ਹੜ ਆਯਾ, ਉਸ ਵੇਲੇ ਜੇ ਓਹ ਅਪਨੇ ਖ਼ਯਾਲ ਦੀ ਤਾਕਤ ਪਾਸੋਂ ਕੰਮ ਨਾਂ ਲੈਂਦਾ ਤਦ ਸਾਰਾ ਲਸ਼ਕਰ ਬਰਬਾਦ ਹੋਯਾ ਪਿਆ ਸੀ, ਉਸਨੇ ਅਪਨੇ ਸਾਰੇ ਅਫਸਰਾਂ ਨੂੰ ਸੱਦਕੇ ਕਹਿ ਦਿੱਤਾ ਕਿ ਮੈਨੂੰ ਹੱਦ ਦਰਜੇ ਦੀ ਗੁਣਕਾਰ ਅਤੇ ਸਿੱਧ ਅਰੋਗਤਾ ਬਖਸ਼ ਦਵਾਈ ਮਿਲ ਗਈ ਹੈ, ਲਸ਼ਕਰ ਵਾਲਿਆਂ ਨੂੰ ਕਹਿ ਦਿਓ ਘਬਰਾਵਨ ਦੀ ਕੋਈ ਲੋੜ ਨਹੀਂ, ਮੈਂ ਆਪ ਸਭ ਦਾ ਇਲਾਜ ਕਰਾਂਗਾ ਅਤੇ ਉਸਨੇ ਹਰ ਇਕ ਆਦਮੀ ਨੂੰ ਓਸ ਕੀਮਤੀ ਦਵਾਈ ਦੀਆਂ ਥੋੜੀਆਂ ਥੋੜੀਆਂ ਬੂੰਦਾਂ ਪਲਾ ਦਿੱਤੀਆਂ, ਸਾਰਿਆਂ ਨੂੰ ਯਕੀਨ ਕਰਾ ਦਿਤਾ ਗਿਆ ਕਿ ਬੀਮਾਰੀ ਕਾਫ਼ੂਰ ਹੋ ਗਈ ਹੈ ਅਰ ਨਤੀਜਾ ਇਹ ਹੋਯਾ ਕਿ ਸਾਰੇ ਦੇ ਸਾਰੇ ਰਾਜ਼ੀ ਬਾਜ਼ੀ ਹੋ ਗਏ ਅਤੇ ਥੋਹੜੇ ਦਿਨਾਂ ਵਿਚ ਹੀ ਕੁੱਲ ਫੌਜ ਨੇ ਤਾਕਤਵਰ ਬਣਕੇ ਫਤਹ ਹਾਸਲ ਕਰ ਲੀਤੀ। ਜਿਸ ਦਵਾਈ ਨੇ ਇਹ ਨਤੀਜਾ ਨਿਕਾਲਿਆ ਸੀ ਓਹ ਕੋਈ ਔਖਧਿ ਨਹੀਂ ਸੀ, ਕੇਵਲ ਉਸ ਸ਼ਾਹਜ਼ਾਦੇ ਦੇ ਜ਼ਬਰਦਸਤ ਖਿਆਲ ਦੀ ਤਾਕਤ ਸੀ, ਉਸਨੇ ਅਸਲ ਵਿਚ ਸਿਵਾਇ ਚੰਦ ਪਾਣੀ ਦੇ ਕਤਰਿਆਂ ਤੋਂ ਹੋਰ ਕੋਈ ਦਵਾਈ ਨਹੀਂ ਸੀ ਦਿੱਤੀ। ਦਿਲ ਦੀ ਰਾਜਧਾਨੀ ਵਿਚ ਪਰਦੇ ਦੇ ਫਾਸਲੇ ਅਰ ਮਾਦੇ ਦੀ ਰੁਕਾਵਟ ਦਾ ਕੋਈ ਭੀ ਡਰ ਨਹੀਂ, ਜਿਥੇ ਚਾਹੋ ਆਪਨੇ ਖਿਆਲ ਦੀਆਂ ਲੇਹਰਾਂ ਨੂੰ ਭੇਜ ਸਕਦੇ ਹੋ, ਜਿਸ ਤਰਾਂ ਇਕ ਆਦਮੀ ਖਿਆਲ ਦੇ ਅਸਰ ਵਿਚ ਆ ਸਕਦਾ ਹੈ, ਉਸੇ ਤਰਾਂ ਹੋਰ ਲੋਕ ਭੀ ਆ ਸਕਦੇ ਹਨ, ਕਿਉਂਕਿ ਸਭ ਦੇ ਸਭ ਆਦਮੀ ਇਕ ਪ੍ਰਕਾਰ ਦੇ ਹੀ ਮਾਦੇ ਅਤੇ ਇਕ ਪ੍ਰਕਾਰ ਦੇ ਤੱਤ ਤੋਂ ਹੀ ਬਣੇ ਹੋਏ ਹਨ, ਆਦਮੀ ਦੇ ਜਿਸਮ ਦੀ ਮੁਟਾਈ, ਅੱਡੋ

ਅੱਡ ਹਾਲਤ, ਵਧ ਘਟ ਤਾਕਤ ਅਤੇ ਕਮਜ਼ੋਰੀ ਦਾ ਕਾਰਨ ਕੇਵਲ ਇਹ ਹੈ ਕਿ ਇਸਦੇ ਆਪਣੇ ਯਾ ਦੂਸਰੇ ਆਦਮੀਆਂ ਦੇ ਖਯਾਲਾਂ ਦੇ ਅਸਰਾਂ ਵਿਚ ਫਰਕ ਰਿਹਾ ਹੈ।

ਆਦਮੀ ਜਿਸ ਤਰਾਂ ਸੋਚਦਾ ਹੈ, ਉਸੇ ਤਰਾਂ ਬਣ ਜਾਂਦਾ ਹੈ। ਜੋ ਕੁਛ ਆਦਮੀ ਦੇ ਅੰਦਰ ਹੁੰਦਾ ਹੈ ਉਸਦਾ ਪ੍ਰਤਬਿੰਬ ਬਾਹਰ ਹੁੰਦਾ ਹੈ ਅਰ ਇਹੀ ਕਾਰਨ ਹੈ ਕਿ ਅਸੀਂ ਹਰ ਇਕ ਆਦਮੀ ਦੇ ਕੰਮ ਧੰਧੇ ਉਸਦੀ ਚਾਲ ਢਾਲ ਦੇਖਕੇ ਕਹਿ ਦਿੰਦੇ ਹਾਂ ਕਿ ਇਹ ਇਸ ਕਿਸਮ ਦਾ ਆਦਮੀ ਹੈ। ਜੋ ਆਦਮੀ ਦਿਲ ਦਾ ਸ਼ੁੱਧ ਹੈ, ਜਿਸਦੇ ਖਿਆਲ ਪਵਿੱਤ੍ਰ ਹਨ ਕਦੇ ਭੀ ਨਹੀਂ ਹੋ ਸਕਦਾ ਕਿ ਉਸਦੇ ਦਿਲ ਨੂੰ ਸ਼ਾਂਤੀ ਅਤੇ ਅਸਲੀ ਖੁਸ਼ੀ ਨਸੀਬ ਨਾਂ ਹੋਵੇ, ਅਰ ਨਾਂ ਹੀ ਇਹ ਹੋ ਸਕਦਾ ਹੈ ਕਿ ਉਸਦੀ ਖੁਸ਼ੀ ਅਤੇ ਸ਼ਾਂਤੀ ਉਸਦੇ ਚੇਹਰੇ ਤੇ ਸ਼ਕਲ ਤੋਂ ਪ੍ਰਗਟ ਨਾ ਹੋ ਜਾਵੇ। ਇਸੇ ਤਰਾਂ ਉਹ ਆਦਮੀ ਜੋ ਦਿਲ ਦਾ ਖੋਟਾ ਅਰ ਗੰਦਾ ਹੈ, ਜਿਸਦੇ ਖਿਆਲ ਅਸ਼ੁੱਧ ਅਰ ਮਾਦੀ ਹਨ ਕਦੇ ਅਪਨੀ ਸੂਰਤ ਪਰ ਪੜਦਾ ਪਾਕੇ ਅਸਲੀਅਤ ਨੂੰ ਛਿਪਾ ਨਹੀਂ ਸਕਦਾ। ਹਰ ਕਿਸਮ ਦੇ ਖਿਆਲ ਕੌਮੀ ਲਿਹਾਜ਼ ਨਾਲ ਭਾਵੇਂ ਕੁਝ ਹੀ ਹੋਣ ਸਾਰੇ ਜਿਸਮ ਤੇ ਅਪਨਾ ਅਸਰ ਪਾਉਣੋਂ ਰੁਕ ਨਹੀਂ ਸਕਦੇ। ਹਰ ਜਗਾ ਜਿਸਮ ਦੇ ਇਕ ਇਕ ਰੋਮ ਵਿਚ ਉਹਨਾਂ ਦਾ ਅਸਰ ਰਹੇਗਾ। ਜਿਸ ਕਾਨੂੰਨ ਦਾ ਅਮਲ ਕਰਨ ਵਾਲਾ ਇਕ ਆਦਮੀ ਹੈ, ਯਾਦ ਰੱਖੋ ! ਸਾਰੇ ਆਦਮੀ ਉਸਦੇ ਮਾਤਹਿਤ ਰੈਹਣਗੇ।

ਹਰ ਕਿਸਮ ਦੇ ਖਿਆਲ ਜੋ ਇਨਸਾਨ ਦੇ ਦਿਮਾਗ਼ ਨੂੰ ਹਿੱਲ ਜੁਲ ਵਿਚ ਰਖਦੇ ਹਨ ਉਹ ਉਸਦੇ ਜਿਸਮ ਦੀਆਂ ਰਗਾਂ ਅਤੇ ਰੇਸ਼ਿਆਂ ਨੂੰ ਭੀ ਹਰਕਤ ਦੇਣੋਂ ਨਹੀਂ ਰੁਕਦੇ, ਉਸਦੀ ਲਗਾਤਾਰ ਹਰਕਤ ਦੇ ਕਾਰਨ ਜਿਸਮ ਅਤੇ ਚਮੜੀ ਵਿਚ ਭੀ ਅਦਲਾ ਬਦਲੀ ਹੁੰਦੀ ਰਹੇਗੀ, ਜਦ ਇਹ ਹਾਲਤ ਹੈ ਅਰ ਇਸਦੇ ਠੀਕ ਹੋਣ ਵਿਚ ਰਤਾ ਭਰ ਭੀ ਸ਼ਕ ਦੀ ਗੁੰਜਾਇਸ਼ ਨਹੀਂ ਰਹਿੰਦੀ ਤਦ ਆਦਮੀ ਜੋ ਚਾਹੇ ਤਦ ਅਪਨੇ ਦਿਮਾਗ਼ ਵਿਚ ਖਾਸ ਤਰਾਂ ਦੇ ਖਿਆਲ ਪੈਦਾ ਕਰਕੇ ਅਪਨੇ ਦਿਮਾਗ਼ੀ ਅਤੇ ਦਿਲ ਤਰਤੀਬ ਨੂੰ ਕੁਝ ਦਾ ਕੁਝ ਬਣਾ ਸਕਦਾ ਹੈ। ਪਦਾਰਥ ਵਿੱਦਯਾ ਦੇ ਜਾਣੂਆਂ ਨੇ ਇਸ ਬਾਤ ਦਾ ਉੱਕਾ ਫੈਸਲਾ ਕਰ ਦਿਤਾ ਹੈ ਕਿ ਇਨਸਾਨੀ ਦਿਮਾਗ਼ ਦੀਆਂ ਕੋਠੀਆਂ ਜਾਂ ਉਸਦੇ ਛੇਕਾਂ ਨੂੰ ਕੇਵਲ 60 ਦਿਨਾਂ ਦੇ ਸਮੇਂ ਵਿਚ ਬਦਲ ਦੇਈਦਾ ਹੈ, ਏਹੀ ਕਾਰਨ ਹੈ ਕਿ ਖਿਆਲਾਂ ਦੇ ਜ਼ੋਰ ਅਕਸਰ ਅਜੀਬ੨ ਇਲਾਜ ਹੁੰਦੇ ਰਹਿੰਦੇ ਹਨ। ਖਿਆਲ ਕਮਜ਼ੋਰ ਅਤੇ ਬਰਬਾਦ ਹੋਏ ੨ ਮਾਦੇ ਨੂੰ ਖਾਰਜ ਕਰਕੇ ਉਸਦੀ ਜਗ੍ਹਾ ਤੰਦਰੁਸਤ ਅਤੇ ਅੱਛੇ ਸਾਮਾਨ ਪੈਦਾ ਕਰ ਦੇਂਦਾ ਹੈ।

ਖਯਾਲ ਦੀ ਤਾਕਤ ਨਾਲ ਕੇਵਲ ਅਸੀਂ ਅਪਨੀ ਜਿਸਮਾਨੀ ਸ਼ਕਲ ਨੂੰ ਹੀ ਸਡੋਲ ਬਨਾਕੇ ਅਪਨੇ ਅਖਤਯਾਰ ਵਿੱਚ ਨਹੀਂ ਰਖ ਸਕਦੇ, ਸਗੋਂ ਕਿਸੇ ਹੱਦ ਤਕ ਦੂਸਰਿਆਂ ਦੇ ਜਿਸਮ ਪਰ ਭੀ ਅਸਰ ਅਤੇ ਕਾਬੂ ਪਾ ਸਕਦੇ ਹਾਂ। ਜੋ ਮਾਂ ਇਸ ਭੇਦ ਨੂੰ ਜਾਣਦੀ ਹੈ ਉਹ ਆਪਣੇ ਖਿਆਲਾਂ ਦੀ ਦਰੁਸਤੀ ਕਰਕੇ ਸੁੰਦਰ ਅਕਲੱਯੇ ਅਤੇ ਅਰੋਗਯ ਲੜਕੇ ਪੈਦਾ ਕਰ ਸਕਦੀ ਹੈ, ਅਸਲ ਵਿਚ ਉਹ ਉਨ੍ਹਾਂ ਪੁਰ ਅਪਨਾ ਜ਼ਾਤੀ ਅਸਰ ਪਾਕੇ ਉਨ੍ਹਾਂ ਦੇ ਜਜ਼ਬਿਆਂ ਨੂੰ ਸੁੰਦ੍ਰਤਾ ਦੇ ਕੇ ਹੌਸਲਾਮੰਦੀ ਅਤੇ ਬੇਹਤਰੀ ਵਲ ਪਰਵਿਰਤ ਕਰ ਸਕਦੀ ਹੈ।

ਕੀ ਇਤਹਾਸ ਵਿੱਚੋਂ ਅਜੇਹੇ ਵਾਕਿਆਂ ਦੀ ਗਵਾਹੀ ਨਹੀਂ ਮਿਲ ਸਕਦੀ ?

ਕਹਿੰਦੇ ਹਨ ਕਿ ਜਦ ਗਿਰਜਾ ਬਨ ਰਿਹਾ ਸੀ ਤਦ ਇਕ ਇਸਤ੍ਰੀ ਕਈ ਹਫਤੇ ਇਸਨੂੰ ਅਰ ਇਸਦੀ ਅੰਦਰਲੀ ਮੀਨਾਂਕਾਰੀ ਨੂੰ ਗੌਰ ਨਾਲ ਦੇਖਦੀ ਰਹੀ, ਅੰਤ ਨੂੰ ਉਸਦੇ

ਪੇਟੋਂ ਮੈਕਲ ਇਜਲੂ ਨਾਮੀ ਮੁਸੱਵਰ ਪੈਦਾ ਹੋਯਾ ਜੋ ਦੁਨੀਆਂ ਵਿੱਚ ਨਾਮ ਪੈਦਾ ਕਰ ਗਿਆ। ਨੈਪੋਲਜਨ ਬੋਨਾਪਰਟ, ਦੀ ਮਾਂ ਜੰਗ ਵਿਚ ਜਾ ਜਾਕੇ ਲੜਾਈ ਦੇ ਕਰਤਬ ਸਿਖਦੀ ਰਹਿੰਦੀ ਸੀ, ਸਿਪਾਹੀਆਂ ਦੇ ਰੰਗ ਢੰਗ ਦੇਖਦੀ ਰਹਿੰਦੀ ਸੀ ਅਰ ਅਪਨੇ ਪਤੀ ਨਾਲ ਮਿਲਕੇ ਸਿਪਾਹੀ ਦੀ ਜ਼ਿੰਦਗੀ ਦੀਆਂ ਸਖਤੀਆਂ ਨੂੰ ਬਰਦਾਸ਼ਤ ਕਰਦੀ ਰਹਿੰਦੀ ਸੀ। ਹਿੰਦੁਸਤਾਨ ਦੇ ਇਤਿਹਾਸ ਵਿੱਚੋਂ ਭੀ ਪਤਾ ਲਗਦਾ ਹੈ ਕਿ ਮਾਵਾਂ ਦੇ ਖਯਾਲਾਂ ਨੇ ਹੀ ਬੱਚਿਆਂ ਨੂੰ ਅਰੋਗਜ ਤੇ ਨਾਮੀ ਗਿਰਾਮੀ ਬਨਾ ਦਿੱਤਾ ਸੀ। ਹਮੀਦਾ ਬੇਗਮ ਹਿਮਾਯੂੰ ਦੀ ਮਹਾਰਾਣੀ ਜੋ ਮੁਸੀਬਤ ਦੇ ਵਕਤ ਰਾਜਸਥਾਨ ਦੇ ਜੰਗਲਾਂ ਵਿਚ ਮਾਰੀ ੨ ਫਿਰਦੀ ਸੀ ਬਹੁਤ ਹੀ ਵੱਡੇ ਜਿਗਰੇ ਵਾਲੀ ਤੀਵੀਂ ਸੀ, ਉਸ ਵੇਲੇ ਉਹ ਗਰਭ ਸਹਿਤ ਸੀ ਅਤੇ ਕਿਹਾ ਕਰਦੀ ਸੀ ਕਿ ਮੇਰਾ ਲੜਕਾ ਦੁਨੀਆਂ ਵਿੱਚ ਬਹੁਤ ਹੀ ਨੇਕ ਨਾਮ ਹੋਵੇਗਾ, ਜਨਮ ਸਮੇਂ ਉਸਨੇ ਅਪਨੇ ਪੈਰਾਂ ਦੀਆਂ ਤਲੀਆਂ ਪੁਰ ਮੋਮ ਦੇ ਨਿਸ਼ਾਨ ਕਰ ਲੀਤੇ ਅਰ ਦ੍ਰਿੜ੍ਹ ਖਿਆਲ ਕੀਤਾ ਕਿ ਲੜਕੇ ਦੇ ਪੈਰਾਂ ਪੁਰ ਭੀ ਇਹੋ ਨਿਸ਼ਾਨ ਹੋਣ, ਜਦ ਅਕਬਰ ਪੈਦਾ ਹੋਯਾ ਤਦ ਇਹ ਸਭ ਨਿਸ਼ਾਨ ਉਸਦੇ ਪੈਰਾਂ ਪੁਰ ਮੌਜੂਦ ਸਨ, ਅਕਬਰ ਭੀ ਅਪਨੀ ਮਾਤਾਵਤ ਮੁਸਤਕਿਲ ਮਿਜਾਜ਼ ਦੂਰ ਅੰਦੇਸ਼ ਅਤੇ ਹੱਦ ਦਰਜੇ ਦਾ ਤੰਦਰੁਸਤ ਪੈਦਾ ਹੋਯਾ। ਹਮਾਯੂੰ ਆਪ ਆਪਣੀ ਇਸਤ੍ਰੀ ਦੇ ਖਿਯਾਲਾਂ ਦੇ ਅਸਰਾਂ ਹੇਠ ਨੱਪਿਆ ਹੋਯਾ ਸੀ। ਜਦ ਅਕਬਰ ਪੈਦਾ ਹੋਯਾ ਉਸ ਵੇਲੇ ਹਮਾਯੂੰ ਪਾਸ ਵੰਡਨ ਲਈ ਕੁਛ ਨਹੀਂ ਸੀ ਕੇਵਲ ਇਕ ਕਸਤੂਰੀ ਦਾ ਨਾਪਾ ਹੀ ਸੀ, ਉਸਨੇ ਮਿਤ੍ਰਾਂ ਵਿਚ ਉਸੇ ਨੂੰ ਹੀ ਵੰਡ ਦਿਤਾ ਅਤੇ ਕਿਹਾ ਕਿ ਜਿਸ ਤਰਾਂ ਇਸ ਨਾਪੇ ਦੀ ਖੁਸ਼ਬੂ ਪਸਰ ਰਹੀ ਹੈ ਉਸੇ ਤਰਾਂ ਅਕਬਰ ਦੀ ਨੇਕਨਾਮੀ ਜਹਾਨ ਵਿਚ ਫੈਲੇ, ਅਰ ਹੋਯਾ ਭੀ ਉਸੇ ਤਰਾਂ।

ਨੈਪੋਲਿਯਨ ਜਿਹਾ ਜੰਗ ਜੂ ਬਹਾਦਰ ਸੂਰਮਾਂ ਪੈਦਾ ਹੋਯਾ ਜਿਸਨੇ ਦੁਨੀਆਂ ਭਰ ਵਿੱਚ ਅਪਨੀ ਧਾਕ ਪਾ ਦਿਖਾਈ। ਹਰ ਮਾਤਾ ਪਿਤਾ ਅਪਨੇ ਬੱਚੇ ਦੀ ਦਿਮਾਗ਼ੀ, ਜਿਸਮੀ ਅਤੇ ਦਿਲੀ ਯੋਗਜਤਾ ਨੂੰ ਦੇਖਕੇ ਸੁਖੈਨ ਹੀ ਸਾਰੇ ਨਤੀਜੇ ਨਿਕਾਲ ਸਕਦੇ ਹਨ ਕਿ ਉਸ ਵਿੱਚ ਜ਼ਿਆਦਾ ਉਨ੍ਹਾਂ ਦੇ ਅਸਰਾਂ ਦਾ ਮਾਦਾ ਮੌਜੂਦ ਹੈ। ਇਤਹਾਸਕ ਉਦਾਹਰਣ ਦਸ ਸਕਦੇ ਹਨ ਕਿ ਖਿਆਲ ਕਈ ਦਰਜੇ ਤੱਕ ਹਮਲ ਦੇ ਬੱਚੇ ਦੀ ਜਿਸਮੀ ਬਨਾਵਟ ਅਤੇ ਦਿਮਾਗ਼ੀ ਸੁਧਾਰ ਵਿਚ ਮਦਦਗਾਰ ਹੋ ਸਕਦਾ ਹੈ। ਖਿਆਲ ਦਾ ਇਹੋ ਅਸਰ ਉਨ੍ਹਾਂ ਲੋਕਾਂ ਪਰ ਭੀ ਹੁੰਦਾ ਹੈ ਜੋ ਸਾਡੇ ਨਾਲ ਸੰਬੰਧ ਰਖਦੇ ਹਨ। ਪਤੀ ਪਤਨੀ ਪਹਿਲੇ ਪਹਿਲ ਭਾਵੇਂ ਅੱਡੋ ਅੱਡ ਸੁਭਾਵ ਦੇ ਹੋਵਨ ਪਰ ਥੋੜੇ ਸਾਲਾਂ ਦੀ ਸੰਗਤ ਨਾਲ ਹੀ ਇਕ ਤਰਾਂ ਦੇ ਬਣ ਜਾਂਦੇ ਹਨ। ਸੁਭਾਵ, ਖਿਆਲ, ਅਤੇ ਕੰਮ ਕਾਜ ਆਦਿਕ ਵਿਚ ਇਕ ਦੂਸਰੇ ਦੀ ਨਕਲ ਪ੍ਰਤੀਤ ਦਿੰਦੇ ਹਨ। ਜੇ ਇਹ ਸੰਭਵ ਹੈ ਕਿ ਖਿਆਲ ਦਿਮਾਗ਼ ਦੀ ਹੱਦ ਤੋਂ ਨਿਕਲਕੇ ਇਸ ਪ੍ਰਕਾਰ ਦੇ ਨਤੀਜੇ ਬਾਹਰ ਪੈਦਾ ਕਰ ਸਕਦਾ ਹੈ ਤਦ ਅਨਕੂਲ ਹਾਲਤ ਦੀ ਮੌਜੂਦਗੀ ਵਿਚ ਓਹ ਕਿਸ ਤਰਾਂ ਅਜੀਬ ੨ ਅਤੇ ਅਚੰਭਵ ਚਮਤਕਾਰੇ ਨਹੀਂ ਦਿਖਾ ਸਕੇਗਾ ?

ਸਾਡੇ ਇਰਦ ਗਿਰਦ ਦੇ ਹਾਲ ਸਾਡੀਆਂ ਜ਼ਿੰਦਗੀਆਂ ਦੀਆਂ ਹਾਲਤਾਂ ਭਾਵੇ ਉਹ ਜਿਸਮਾਨੀ ਜਾਂ ਮਾਲੀ ਨਿਗਾਹ ਨਾਲ ਦੇਖੀਆਂ ਜਾਣ, ਉਹਨਾਂ ਲੋਕਾਂ ਦੇ ਖਿਆਲਾਂ ਦੇ ਪ੍ਰਤਿਬਿੰਬ ਹਨ ਜੋ ਸਾਡੇ ਨਾਲ ਸਾਡੇ ਨੇੜੇ ਤੇੜੇ ਜਾਂ ਕੁਛ ਫਾਸਲੇ ਪੁਰ ਰਹਿੰਦੇ ਹਨ ਅਤੇ

ਜਿਨ੍ਹਾਂ ਨਾਲ ਮਿਲਕੇ ਅਸੀਂ ਕਾਰ ਵਿਹਾਰ ਸਾਧਦੇ ਹਾਂ, ਜਦ ਤਕ ਇਕ ਆਦਮੀ ਵਰਤਮਾਨ ਹਾਲਤਾਂ ਨੂੰ ਤਬਦੀਲ ਕਰਨ ਦਾ ਯਤਨ ਨਹੀਂ ਕਰੇਗਾ ਤਦ ਤੱਕ ਉਹ ਗੁਲਾਮ ਬਣਿਆਂ ਰਹੇਗਾ ਅਤੇ ਦੂਸਰੇ ਉਸਨੂੰ ਅਪਨਾ ਮੋਹਤਾਜ਼, ਅਪਨਾ ਮੁੱਲ ਲੀਤਾ ਹੋਇਆ ਗੋਲਾ ਬਣਾਈ ਰੱਖਣਗੇ। ਜੋ ਆਦਮੀ ਇਹ ਚਾਹੁੰਦਾ ਹੈ ਕਿ ਸੁਤੰਤ੍ਰ ਹੋ ਜਾਵਾਂ ਅਰ ਉਲਟ ਹਾਲਤਾਂ ਅਰ ਅਪਨੇ ਆਪ ਨੂੰ ਭਾਰੀ ਪ੍ਰਤੀਤ ਹੋਣ ਵਾਲੀਆਂ ਗੱਲਾਂ ਦਾ ਗੁਲਾਮ ਨਾ ਬਣਾਂ ਤਦ ਉਸਨੂੰ ਕਹੋ ਕਿ ਅਪਨੀ ਖਾਸ ਦਿਮਾਗ਼ੀ ਤਾਕਤ ਨੂੰ ਹਰਕਤ ਵਿਚ ਲਿਆਕੇ ਉਹਨਾਂ ਲੋਕਾਂ ਦੇ ਖਿਆਲਾਂ ਦੇ ਅਸਰਾਂ ਦਾ ਮੁਕਾਬਲਾ ਕਰੇ, ਜੋ ਉਸ ਨੂੰ ਅਪਨਾ ਮਾਤਹਿਤ ਬਣਾ ਰਹੇ ਹਨ ਜਾਂ ਜੋ ਉਸਦੀ ਜ਼ਿੰਦਗੀ ਨੂੰ ਆਪਣੀ ਖੁਆਹਸ਼ ਦੇ ਢਾਂਚੇ ਦੀ ਬਣਾ ਰਹੇ ਹਨ। ਫਿਰ ਉਹ ਅਪਨੇ ਦਿਮਾਗ਼ ਵਿਚੋਂ ਐਸੇ ਖਿਆਲ ਕੱਢਣੇ ਸ਼ੁਰੂ ਕਰੇ ਜੋ ਉਸ ਲਈ ਜ਼ਿੰਦਗੀ ਦੀਆਂ ਨਵੀਆਂ ਅਤੇ ਅਨੁਕੂਲ ਹਾਲਤਾਂ ਪੈਦਾ ਕਰ ਸਕਨ!

"ਖਯਾਲ ਅਸਲੀਅਤ ਹਨ" ਜੇ ਸਾਡੇ ਖਯਾਲ ਅੱਛੇ ਹਨ ਤਦ ਉਹ ਕਿਸੇ ਹੱਦ ਤਕ ਥੋੜੇ ਬਹੁਤ ਆਦਮੀ ਦੇ ਮਦਦਗਾਰ ਹੋਵਨਗੇ, ਜੇ ਉਹ ਅਜੇਹੇ ਨਹੀਂ ਹਨ ਤਦ ਇਨ੍ਹਾਂ ਦੇ ਕਾਰਨ ਚਾਲ ਚਲਨ ਨੂੰ ਖਤਰਾ ਪਹੁੰਚੇਗਾ, ਉਹ ਲੋਕ ਅਸਲ ਵਿਚ ਅਪਨੀ ਜ਼ਿੰਮੇਵਾਰੀ ਨੂੰ ਨਹੀਂ ਜਾਣਦੇ ਜੋ ਬੁਰੇ ਖਿਆਲ ਸੋਚਦੇ ਰਹਿੰਦੇ ਹਨ ਜਾਂ ਅਜੇਹੇ ਖਿਆਲਾਂ ਨਾਲ ਵਾਸਤਾ ਰਖਦੇ ਹਨ ਜੋ ਦੂਸਰਿਆਂ ਲਈ ਲਾਭਦਾਇਕ ਨਹੀਂ। ਜਿਸ ਆਦਮੀ ਵਿਚ ਬਲਵਾਨ ਇੱਛਾ ਸ਼ਕਤੀ ਮੌਜੂਦ ਹੈ ਅਤੇ ਜੋ ਖਿਆਲ ਦੀ ਤਾਕਤ ਅਰ ਉਸਦੇ ਵਰਤਾਓ ਥੋਂ ਜਾਣੂੰ ਹੈ, ਆਦਮੀਆਂ ਨਾਲ ਉਸਦੀ ਗੱਲ ਬਾਤ ਅਰ ਜ਼ਿੰਮੇਵਾਰੀ ਸਭ ਨਾਲੋਂ ਵਧੀਕ ਹੈ, ਜੇ ਉਹ ਆਚਰਣ ਦੇ ਬਾਰੇ ਵਿਚ ਖੋਟਾ ਖਿਆਲ ਕਰੇਗਾ ਤਦ ਹਜ਼ਾਰਾਂ ਦੀਆਂ ਜ਼ਿੰਦਗੀਆਂ ਉਸਦੀ ਨਾਲਾਇਕੀ ਦੇ ਕਾਰਨ ਬਰਬਾਦ ਹੋ ਜਾਵਨਗੀਆਂ। ਜੋ ਕਮਜ਼ੋਰ ਆਦਮੀ ਉਸਦੇ ਮਜ਼ਬੂਤ ਖਿਆਲਾਂ ਦੀ ਤਾਕਤਵਰ ਲਹਿਰਾਂ ਦੇ ਹੜ ਵਿਚ ਆ ਜਾਵਨਗੇ, ਪੀਸੇ ਜਾਵਨਗੇ ਅਤੇ ਉਨ੍ਹਾਂ ਥੋਂ ਵਧੀਕ ਹੋਰ ਕੇਹੜਾ ਆਦਮੀ ਬਦਨਸੀਬ ਸਮਝਿਆ ਜਾਵੇਗਾ। ਬਹੁਤ ਘੱਟ ਆਦਮੀ ਅਜੇਹੇ ਹਨ ਜੋ ਅਸਲੀ ਖਿਆਲਾਂ ਨੂੰ ਸੋਚ ਸਕਦੇ ਹਨ, ਅਰਥਾਤ ਅਜੇਹੇ ਆਦਮੀ ਜੋ ਸਿੱਧੇ ਬੁੱਧੀ ਦੇ ਵਸੀਹ ਭੰਡਾਰ ਵਿਚੋਂ ਅਪਨੇ ਖਿਆਲ ਹਾਸਲ ਕਰ ਸਕਦੇ ਹਨ ਉਹ ਬਹੁਤ ਘੱਟ ਹਨ। ਆਮ ਤੌਰ ਤੇ ਉਹ ਕੇਵਲ ਉਨ੍ਹਾਂ ਖਿਆਲਾਂ ਨੂੰ ਸੋਚਦੇ ਰਹਿੰਦੇ ਹਨ, ਜੋ ਦੂਸਰਿਆਂ ਦੇ ਦਿਮਾਗ ਵਿੱਚੋਂ ਨਿਕਲੇ ਹਨ ਅਤੇ ਇਸ ਤਰਾਂ ਖਿਆਲਾਂ ਦੀਆਂ ਲਹਿਰਾਂ ਨੂੰ ਦੁਨੀਆਂ ਦੇ ਇਰਦ ਗਿਰਦ ਚੱਕਰ ਲਗਾਉਂਣ ਵਿਚ ਮਦਦਗਾਰ ਹੁੰਦੇ ਹਨ।

ਇਹ ਚੰਗੀ ਤਰਾਂ ਪ੍ਰਗਟ ਕਰ ਦਿੱਤਾ ਹੈ ਕਿ ਜਦ ਆਦਮੀਆਂ ਦੀ ਇਕ ਸ੍ਰੇਣੀ ਜਿਸ ਵਿਚ ਮਜ਼ਬੂਤ ਇੱਛਾ ਸ਼ਕਤੀ ਹੈ ਅਤੇ ਜੋ ਖਿਆਲ ਦੇ ਵਰਤਨ ਦੇ ਭੇਤ ਨੂੰ ਜਾਣਦੀ ਹੈ ਅਪਨੀਆਂ ਕੋਸ਼ਸ਼ਾਂ ਨੂੰ ਇਕੱਠੀਆਂ ਅਤੇ ਇਕ ਜਾਨ ਕਰਕੇ ਇਕ ਹੀ ਵਿਸ਼ੇ ਨੂੰ ਸੋਚਨ ਲੱਗਦੀ ਹੈ ਤਦ ਉਹ ਅਜੇਹੇ ੨ ਚਕ੍ਰਿਤ ਕਰ ਦੇਣ ਵਾਲੇ ਨਤੀਜੇ ਪੈਦਾ ਕਰਦੀ ਹੈ ਜਿਨ੍ਹਾਂ ਨੂੰ ਦੁਨੀਆਂ ਦੇ ਇਤਹਾਸਕਾਰ ਕਰਾਮਾਤ ਲਿਖਦੇ ਹਨ।

ਦੁਨੀਆਂ ਵਿਚ ਹਰ ਜਗਾ ਪ੍ਰਾਰਥਨਾ ਕਰਨ ਦਾ ਤ੍ਰੀਕਾ ਆਦਮੀ ਦੇ ਇਕੱਠੇ ਆਲਮਗੀਰ ਖਿਆਲਾਂ ਦੀ ਇਕ ਵਡੀ ਨਜ਼ੀਰ ਹੈ। ਕੀਹ ਪ੍ਰਾਰਥਨਾ (ਅਰਦਾਸ) ਦੇ ਸਮੇਂ ਸਾਰੇ ਲੋਕ ਮਿਲਕੇ ਇਕ ਮਨੋਰਥ ਲਈ ਹੀ ਖਿਆਲ ਦੀ ਧਾਰ ਨੂੰ ਬਾਹਰ ਨਹੀਂ ਭੇਜਦੇ?

ਕੀਹ ਪ੍ਰਾਰਥਨਾਂ ਵਿਚ ਖਿਆਲਾਂ ਦੀ ਤਾਕਤ ਨੇ ਅਕਸਰ ਅਜੀਬ ੨ ਨਤੀਜੇ ਨਹੀਂ ਪੈਦਾ ਕੀਤੇ ? ਇਹਨਾਂ ਯਤਨਾਂ ਨਾਲ ਬਹੁਤ ਜ਼ਿੰਦਗੀਆਂ ਵਧ ਗਈਆਂ। ਅਰਦਾਸ ਦੇ ਸਮੇਂ ਭਲਾਈ ਦੇ ਮਿਲਵੇਂ ਖਿਆਲ ਦੀ ਲੈਹਰ ਇਕ ਨਿਰਾਸ ਆਦਮੀ ਤਕ ਪਹੁੰਚੀ, ਉਸਦੀ ਆਸ ਦਾ ਲੱਕ ਗੰਢਿਆ ਗਿਆ ਅਰ ਹਿੰਮਤ ਹਰੀ ਕੈਮ ਹੋ ਗਈ, ਇਸਦੇ ਦਿਲੀ ਜਜ਼ਬਿਆਂ ਨੂੰ ਹਰਕਤ ਨਸੀਬ ਹੋਈ, ਇਸਦੀ ਜ਼ਿੰਦਗੀ ਦੀ ਮਸ਼ੀਨ ਅਜੇਹੇ ਵੇਲੇ ਹਰਕਤ ਵਿਚ ਆ ਗਈ ਜਦ ਦਿਲ ਦਾ ਧੜਕਨਾਂ ਕਰੀਬ ੨ ਬੰਦ ਹੋ ਚੁਕਾ ਸੀ। ਇਹ ਤਾਕਤ ਇਸ ਨੂੰ ਹੋਰਨਾਂ ਦੇ ਖਿਆਲ ਤੋਂ ਨਸੀਬ ਹੋਈ, ਕੀਹ ਸਭ ਪਵਿੱਤ੍ਰ ਪੁਸਤਕਾਂ ਨਹੀਂ ਕਹਿੰਦੀਆਂ ਕਿ ਜੇ ਤੁਸੀਂ ਇਕ ਛਿਨ ਭਰ ਇਕ ਦਿਲ ਹੋਕੇ ਅਰਦਾਸ ਕਰੋਗੇ ਤਦ ਤੁਹਾਡੀ ਦੁਆ ਦਾ ਜਵਾਬ ਦਿੱਤਾ ਜਾਵੇਗਾ ? ਜੇ ਸਭ ਲੋਕ ਨੇਕ ਖਿਆਲ ਸੋਚਨ ਅਰ ਜੇ ਸਭ ਲੋਕ ਪਵਿੱਤ੍ਰ ਜ਼ਿੰਦਗੀਆਂ ਬਤੀਤ ਕਰਨ ਤਦ ਦੁਨੀਆਂ ਵਿਚੋਂ ਬਦੀ ਦਾ ਅੱਜ ਖਾਤਮਾ ਹੋ ਜਾਵੇ।

"ਲੈਹਜੇ ਜਾਂ ਇਸ਼ਾਰੇ ਦੀ ਜ਼ਬਾਨ ਸਾਰੀ ਦੁਨੀਆਂ ਦੀ ਜ਼ਬਾਨ ਕਹੀ ਜਾ ਸਕਦੀ ਹੈ, ਫਰਿਸ਼ਤੇ ਇਸੇ ਜ਼ਬਾਨ ਵਿੱਚ ਬਾਤ ਚੀਤ ਕਰਦੇ ਹਨ।" (ਐਮ੍ਰਸਨ)

ਹਰਇਕ ਆਦਮੀ ਇਨ੍ਹਾਂ ਦਿਮਾਗੀ ਸਨੇਹਾਂ ਨੂੰ ਭੇਜ ਸਕਦਾ ਹੈ ਅਤੇ ਕਬੂਲ ਕਰ ਸਕਦਾ ਹੈ, ਪਰ ਕੁਦਰਤ ਨੇ ਇਕ ਪਰਕਾਰ ਦੀ ਦਾਨਾਈ ਦੀ ਹੱਦਬੰਦੀ ਕਰ ਛੱਡੀ ਹੈ ਤਾਂ ਕਿ ਹਰਇਕ ਪੈਗਾਮ ਜੋ ਭੇਜਿਆ ਗਿਆ ਹੈ ਉਹ ਭੇਜਨ ਵਾਲੇ ਦੀ ਆਗਿਆ ਤੋਂ ਬਿਨਾਂ ਸਾਰੇ ਆਦਮੀਆਂ ਨੂੰ ਨਾਂ ਜਾ ਮਿਲੇ। ਦੋਨੋਂ ਗੱਲਾਂ ਸੰਭਵ ਹਨ, ਅਜੇਹੇ ਪੈਗ਼ਾਮ ਭੀ ਭੇਜੇ ਜਾ ਸਕਦੇ ਹਨ, ਜੋ ਕੇਵਲ ਇਕ (ਖਾਸ) ਆਦਮੀ ਨੂੰ ਹੀ ਮਿਲਨ ਅਤੇ ਅਜੇਹੇ ਭੀ ਜੋ ਸਾਰੀ ਖਲਕਤ ਨੂੰ ਅੱਪੜ ਪੈਣ।

ਜਿਸ ਨਿਯਮ ਅਨੁਸਾਰ ਇਹ ਸੰਭਵ ਹੋ ਸਕਦਾ ਹੈ ਮੈਂ ਉਸਨੂੰ ਖੋਲ੍ਹਕੇ ਦਸ ਦੇਂਦਾ ਹਾਂ। ਹਰ ਇਕ ਆਦਮੀ ਦਾ ਦਿਮਾਗ਼ ਕੁਦਰਤ ਵਲੋਂ ਹੀ ਇਕ ਖਾਸ ਸ਼ਕਲ ਦਾ ਬਣਿਆ ਹੋਇਆ ਹੈ। ਸੰਭਵ ਹੈ ਕਿ ਆਦਮੀ ਆਪਣੀ ਇੱਛਾ ਅਨੁਸਾਰ ਉਸ ਵਿੱਚ ਫਰਕ ਪੈਦਾ ਕਰ ਸਕੇ ਜਾਂ ਉਸ ਪਰ ਇਲਮ ਖਿਆਲ ਦਾ ਤਾਕਤਵਰ ਅਸਰ ਪਾਕੇ ਥੋਹੜੇ ਚਿਰ ਲਈ ਕੁਝ ਦਾ ਕੁਝ ਬਣਾ ਦੇਵੇ। ਅੱਡੋ ਅੱਡ ਆਦਮੀਆਂ ਦੇ ਦਿਮਾਗ਼ ਦੀ ਬਨਾਵਟ ਅੱਡੋ ਅੱਡ ਤਰਾਂ ਦੀ ਹੈ ਪਰ ਦੁਨੀਆਂ ਵਿਚ ਅਜੇਹੇ ਆਦਮੀ ਭੀ ਮਿਲਨਗੇ ਜਿਨ੍ਹਾਂ ਦੀ ਦਿਮਾਗ਼ੀ ਹਾਲਤ ਇਕ ਜੈਸੀ ਹੈ ਅਰ ਜਿਸ ਪ੍ਰਕਾਰ ਅੱਡੋ ਅੱਡ ਤਾਰਾਂ ਦੀਆਂ ਖੂੰਟੀਆਂ ਨੂੰ ਮਰੋੜਨ ਨਾਲ ਸਭ ਇਕੋ ਜੇਹੀ ਆਵਾਜ਼ ਦੇਣ ਲੱਗਦੀਆਂ ਹਨ ਏਸੇ ਤਰਾਂ ਇਹਨਾਂ ਵਿਚ ਭੀ ਇਕ ਅੰਸ਼ ਹੁੰਦੀ ਹੈ, ਇਸ ਲਈ ਜਦ ਕੋਈ ਪੈਗ਼ਾਮ ਭੇਜਿਆ ਜਾਵੇਗਾ ਤਦ ਜਿਨ੍ਹਾਂ ਜਿਨ੍ਹਾਂ ਆਦਮੀਆਂ ਦੇ ਦਿਮਾਗ਼ ਵਿਚ ਇਕ ਅੰਸ਼ ਹੈ ਅਰ ਜਿਨ੍ਹਾਂ ਵਿਚ ਕੋਈ ਫਰਕ ਨਹੀਂ ਉਹ ਉਸ ਖਿਆਲ ਨੂੰ ਕਬੂਲ ਕਰ ਲੈਣਗੇ, ਦੂਸਰਿਆਂ ਪਰ ਉਸਦਾ ਕੋਈ ਅਸਰ ਨਹੀਂ ਪਵੇਗਾ। ਇਸਦਾ ਨਿਰਨਾਂ ਮੈਂ ਹੋਰ ਵਿਸਥਾਰ ਨਾਲ ਕਰਦਾ ਹਾਂ। ਸਤਾਰ ਜਾਂ ਸਰੰਗੀ ਵਜਾਉਣ ਵਾਲੇ ਅਪਨੇ ਸਭ ਵਾਜਿਆਂ ਦੀ ਤਾਰ ਨੂੰ ਇਸ ਪ੍ਰਕਾਰ ਮਿਲਾ ਲੈਂਦੇ ਹਨ ਕਿ ਸਭ ਵਿਚ ਇਕੋ ਜੇਹੀ ਸੁਰ ਪੈਦਾ ਹੋਵੇ, ਓਹ ਤਾਰਾਂ ਦੀਆਂ ਕਿੱਲਿਆਂ ਨੂੰ ਇਕ ਖਾਸ ਹੱਦ ਤਕ ਮਰੋੜ ਦੇਂਦੇ ਹਨ, ਜਦ ਤਾਰ ਛੇੜਨਗੇ ਸਭ ਵਿਚੋਂ ਇੱਕ ਜੈਸੀ ਹੀ ਆਵਾਜ਼ ਪੈਦਾ ਹੋਵੇਗੀ, ਏਸੇ ਤਰਾਂ ਜੇ ਬਹੁਤ ਸਾਰੇ ਆਦਮੀ ਆਪਣੇ ੨ ਦਿਮਾਗ਼ ਨੂੰ ਕਿਸੇ ਖਾਸ ਹਾਲਤ ਪਰ ਕਾਇਮ ਕਰ ਲੈਣ ਤਦ ਉਹਨਾਂ ਵਿਚ ਭੀ ਏਸੇ ਕਿਸਮ ਦੀ ਹਾਲਤ ਪੈਦਾ ਹੋ ਜਾਵੇਗੀ ਅਰ ਏਕੇ ਦੀ ਆਸ ਹੋ ਸਕੇਗੀ। ਜਿਨ੍ਹਾਂ ਦੇ ਦਿਮਾਗ਼ਾਂ ਦੀ ਹਾਲਤ ਅਜੇਹੀ ਨਹੀਂ ਹੋਵੇਗੀ ਉਹਨਾਂ ਪਰ ਕੁਝ ਅਸਰ ਨਹੀਂ ਹੋਵੇਗਾ।

ਸਤਾਰਾਂ ਜਾਂ ਸਾਰੰਗੀਆਂ ਦੀਆਂ ਕਿੱਲੀਆਂ ਮ੍ਰੋੜਨ ਦਾ ਪ੍ਰਯੋਜਨ ਕੇਵਲ ਇਹ ਹੁੰਦਾ ਹੈ ਕਿ ਆਪਸ ਵਿਚ ਸੁਰ ਮਿਲ ਜਾਵੇ।

ਜਿਸ ਵੇਲੇ ਇਕ ਦੀ ਤਾਰ ਨੂੰ ਛੇੜਿਆ ਜਾਊ ਦੂਸਰੀਆਂ ਵਿੱਚੋਂ ਭੀ ਉਸੇ ਤਰਾਂ ਦੀ ਅਵਾਜ਼ ਉਨੀ ਵੇਰ ਹੀ ਨਿੱਕਲੇਗੀ। ਜਿਹਾ ਕੁ ਸਤਾਰ ਦੇ ਕਿਸੇ ਤਾਰ ਵਿਚੋਂ 1 ਸੈਕਿੰਡ ਵਿੱਚ 2560 ਅਵਾਜ਼ ਦੀਆਂ ਥਰਥ੍ਰਾਹਟਾਂ ਪੈਦਾ ਹੁੰਦੀਆਂ ਹਨ, ਦੂਸਰੇ ਸਤਾਰਾਂ ਦੇ ਉਸ ਤਾਰ ਤੋਂ ਭੀ ਓਹੀ ਨਤੀਜਾ ਹਾਸਲ ਕੀਤਾ ਜਾ ਸਕੇਗਾ। ਪੁਰਸ਼ ਦੇ ਕੰਨ ਸੈਕਿੰਡ ਵਿਚ ਘੱਟ ਤੋਂ ਘੱਟ 24 ਵਾਰੀ ਅਤੇ ਵਧੀਕ 32758 ਵਾਰੀ ਇਕ ਅਵਾਜ਼ ਦੀ ਲੈ ਨੂੰ ਕਬੂਲ ਕਰ ਸਕਦੇ ਹਨ, ਇਸੇ ਤਰਾਂ ਜੇ ਕੋਈ ਆਦਮੀ ਅਪਨੇ ਦਿਮਾਗ਼ ਨੂੰ ਖਾਸ ਹਾਲਤ ਪੁਰ ਕਾਇਮ ਕਰਕੇ ਖਾਸ ਕਿਸਮ ਦਾ ਸੁਨੇਹਾ (ਪੈਗ਼ਾਮ) ਭੇਜੇ ਤਦ ਜਿਨ੍ਹਾਂ ੨ ਆਦਮੀਆਂ ਦਾ ਦਿਮਾਗ਼ ਉਸੇ ਖਾਸ ਹਾਲਤ ਪੁਰ ਕਾਇਮ ਹੋਵੇਗਾ ਸਭਨਾਂ ਪੁਰ ਉਸ ਸੁਨੇਹੇ ਦਾ ਅਸਰ ਹੋਵੇਗਾ। ਹਾਂ, ਉਸ ਵਿੱਚ ਫਾਸਲੇ ਅਤੇ ਇੱਛਾ ਸ਼ਕਤੀ ਦੀ ਪਕਿਆਈ ਦੇ ਕਾਰਨ ਕੁਛ ਨ ਕੁਛ ਫਰਕ ਪੈ ਜਾਣਾ ਭੀ ਸੰਭਵ ਹੈ।

ਇਸੇ ਨਿਯਮ ਅਨੁਸਾਰ ਕਈ ਥਾਵਾਂ ਬਿਨਾਂ ਤਾਰ ਤੋਂ ਖਬਰ ਨੂੰ ਕਬੂਲ ਕਰ ਲੈਂਦੀਆਂ ਹਨ। ਤਾਰ (Telegraph) ਦੇ ਸਭ ਦੇ ਸਭ ਯੰਤਰ ਇਕ ਖਾਸ ਹਾਲਤ ਪੁਰ ਕਾਇਮ ਕਰ ਦਿਤੇ ਜਾਂਦੇ ਹਨ ਅਤੇ ਲੋੜ ਵੇਲੇ ਇਹਨਾਂ ਵਿਚ ਅਦਲੀ ਬਦਲੀ ਹੁੰਦੀ ਰਹਿੰਦੀ ਹੈ। ਜਦ ਖਬਰ ਭੇਜਨ ਵਾਲਾ ਕਿਸੇ ਖਾਸ ਸਟੇਸ਼ਨ ਨੂੰ ਖਬਰ ਭੇਜਣੀ ਚਾਹੁੰਦਾ ਹੈ ਤਦ ਉਹ ਉਸ ਸਟੇਸ਼ਨ ਤੇ ਤਾਰ ਦੇ ਯੰਤਰ ਦੀ ਹਾਲਤ ਨੂੰ ਜਾਚ ਲੈਂਦਾ ਹੈ, ਫਿਰ ਅਪਨੇ ਯੰਤਰ ਭੀ ਓਸੇ ਹਾਲਤ ਵਿਚ ਕਾਇਮ ਕਰਕੇ ਖਬਰ ਜਾਂ ਪੈਗ਼ਾਮ ਭੇਜਦਾ ਹੈ, ਭਾਵੇਂ ਇਹ ਖਬਰ ਸਾਰੀ ਦੁਨੀਆਂ ਦਾ ਚੱਕਰ ਲਗਾ ਆਉਂਦੀ ਹੈ, ਪਰ ਸਿਵਾਇ ਖਾਸ ਸਟੇਸ਼ਨ ਦੇ ਉਸਨੂੰ ਹੋਰ ਕੋਈ ਪ੍ਰਾਪਤ ਨਹੀਂ ਕਰ ਸਕਦਾ। ਜੇ ਸਾਰੇ ਯੰਤ੍ਰਾਂ ਦੀ ਹਾਲਤ ਇਕ ਹੁੰਦੀ ਤਦ ਸਾਰੇ ਇਸ ਸਨੇਹੇ ਨੂੰ ਲੈ ਸਕਦੇ ਕਿਉਂਕਿ ਰੋਸ਼ਨੀ, ਬਿਜਲੀ ਅਤੇ ਖਿਆਲ ਦੀਆਂ ਲੈਹਰਾਂ ਅਕਾਸ਼ ਦੀ ਪਟੜੀ ਪੁਰ 186000 ਮੀਲ ਫੀ ਸੈਕਿੰਡ ਦੇ ਹਿਸਾਬ ਨਾਲ ਸਫ਼ਰ ਕਰਦੀਆਂ ਹਨ।

ਹਰ ਇਕ ਆਦਮੀ ਦੀ ਦਿਮਾਗ਼ੀ ਹਾਲਤ ਉਸਦੇ ਖਿਆਲਾਂ ਦੀ ਪੁਖਤਾਈ ਅਤੇ ਉਸਦੀ ਇੱਛਾ ਸ਼ਕਤੀ ਦੇ ਅਨੁਸਾਰ ਹੀ ਹੁੰਦੀ ਹੈ, ਬਾਜ਼ੇ ਆਦਮੀਆਂ ਦਾ ਦਿਮਾਗ਼ ਭੀ ਇਸ ਕਿਸਮ ਦਾ ਹੁੰਦਾ ਹੈ ਕਿ ਕਿਸੇ ੨ ਨਾਲ ਉਸਦੀ ਹਮਜਿਨਸੀ ਹੁੰਦੀ ਹੈ, ਕੋਈ ਉਸਦੇ ਅਨੁਸਾਰ ਹੁੰਦਾ ਹੈ, ਹੋ ਸਕਦਾ ਹੈ ਕਿ ਇਹ ਉਹ ਆਦਮੀ ਨਾਂ ਹੋਵਨ ਜਿਨ੍ਹਾਂ ਵੱਲ ਪੈਗ਼ਾਮ ਭੇਜਿਆ ਜਾ ਰਿਹਾ ਹੈ, ਕਿਉਂਕਿ ਇਹ ਦਿਮਾਗ਼ੀ ਮੇਲ ਜੋਲ ਕੇਵਲ ਰੱਬ ਸਬੱਬੀ ਹੀ ਹੋਯਾ ਕਰਦਾ ਹੈ, ਇਸ ਲਈ ਇਲਮ ਖਯਾਲ ਦੀ ਗਲਤੀ ਨਾਲ ਜੋ ਕਾਇਦਾਂ ਜਾਂ ਸੰਬੰਧ ਇਸਤਰਾਂ ਪੈਦਾ ਕੀਤੇ ਜਾਵਨਗੇ ਹੋ ਸਕਦਾ ਹੈ ਕਿ ਗੁਣ ਦੀ ਥਾਂ ਉਲਟਾ ਅਉਗਣ ਪਹੁੰਚਾਵਨ।

ਕਾਮਯਾਬੀ ਦਾ ਭੇਦ ਇਹ ਹੈ :—ਆਦਮੀ ਨੂੰ ਮਲੂਮ ਹੋਣਾ ਚਾਹੀਦਾ ਹੈ ਕਿ ਖਾਸ ਕਿਸਮ ਦੀਆਂ ਨਵੀਆਂ ਗੱਲਾਂ ਦੂਸਰਿਆਂ ਕੋਲੋਂ ਕਿਸਤਰਾਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ, ਇਹ ਇਲਮ ਬਹੁਤ ਲਾਭਦਾਇਕ ਹੋਵੇਗਾ ਅਤੇ ਨਾਲ ਹੀ ਦੂਸਰਿਆਂ ਦੇ ਹਾਨੀਕਾਰਕ ਅਸਰਾਂ ਤੋਂ ਬਚ ਉ ਬਣਿਆ ਰਹੇਗਾ।

ਦੂਸਰੇ ਆਦਮੀਆਂ ਨਾਲ ਅਪਨੇ ਆਪ ਨੂੰ ਇਕ ਹਾਲਤ ਵਿੱਚ ਕਾਇਮ ਕਰ ਲੈਣਾ ਮੁਸ਼ਕਲ ਨਹੀਂ, ਪਰ ਖਿਆਲ ਦੀ ਲਹਿਰ ਨੂੰ ਇਸ ਤਰਾਂ ਵਧਾ ਘਟਾ ਲੈਣਾ ਕਿ ਦੂਸਰਾ

ਆਦਮੀ ਉਸਦੇ ਖਿਆਲ ਦੀਆਂ ਲਹਿਰਾਂ ਨੂੰ ਓਨੀ ਵਾਰੀ ਹੀ ਕਬੂਲ ਕਰ ਸਕੇ, ਮੁਸ਼ਕਲ ਹੈ, ਅਤੇ ਇਸ ਗੱਲ ਲਈ ਮੁਤਾਲਜਾ ਅਤੇ ਤਜਰਬੇਕਾਰ ਮੇਹਨਤ ਦੀ ਲੋੜ ਹੈ, ਸਭ ਤੋਂ ਪਹਿਲਾਂ ਇਸ ਗੱਲ ਨੂੰ ਭਲੀ ਪ੍ਰਕਾਰ ਸਮਝ ਲੈਣਾ ਚਾਹੀਦਾ ਹੈ ਕਿ ਹਰ ਕਿਸਮ ਦੇ ਖਿਆਲ ਦੇ ਥ੍ਰਾਹਨ ਵਾਲੇ ਢੰਗ ਜੁਦਾ ੨ ਹੁੰਦੇ ਹਨ, ਮੁਹੱਬਤ (ਪਿਆਰ) ਦਾ ਰੂਪ ਹੋਰ ਹੈ, ਨਫਰਤ ਦਾ ਹੋਰ ਹੈ, ਜੇ ਨਫਰਤ ਦੇ ਖਿਆਲ ਭੇਜੇ ਜਾਂਦੇ ਹਨ ਤਦ ਜਿਨ੍ਹਾਂ ਵਿੱਚ ਇਸ ਕਿਸਮ ਦੀ ਨਫਰਤ ਦਾ ਮਾਦਾ ਮੌਜੂਦ ਹੋਵੇਗਾ ਉਨ੍ਹਾਂ ਪੁਰ ਉਨ੍ਹਾਂ ਖਿਆਲਾਂ ਦਾ ਅਸਰ ਹੋ ਜਾਵੇਗਾ। ਇਹ ਖਿਆਲ ਹੋਰ ਸਾਰੇ ਆਦਮੀਆਂ ਦੇ ਨਫਰਤ ਦੇ ਖਯਾਲ ਨੂੰ ਅਪਨੇ ਵੱਲ ਖਿੱਚੇਗਾ ਅਤੇ ਜਦ ਉਹ ਇਸਤਰਾਂ ਤਾਕਤਵਰ ਬਣਕੇ ਵਾਪਸ ਆਵਨਗੇ ਤਦ ਭੇਜਨ ਵਾਲੇ ਦਾ ਸਾਤ ਨੁਕਸਾਨ ਹੋਵੇਗਾ, ਜੇ ਪਿਆਰ ਦੇ ਖਿਆਲ ਭੇਜੇ ਗਏ ਤਦ ਉਹ ਭੀ ਉਸੇ ਤਰਾਂ ਅਪਨੇ ਜੇਹੇ ਹੋਰ ਖਿਆਲਾਂ ਨੂੰ ਨਾਲ ਰਲਾਉਂਦੇ ਹੋਏ ਵਾਪਸ ਆਉਣਗੇ ਤਦ ਭੇਜਨ ਵਾਲੇ ਦੀ ਮਦਦ ਕਰਨਗੇ। ਜਦ ਕਿਸੇ ਆਦਮੀ ਨੇ ਕਿਸੇ ਕਾਰ ਵਿਹਾਰ ਵਿਚ ਸਹਾਇਤਾ ਲੈਣੀ ਹੋਵੇ— ਭਾਵੇਂ ਕਿਸੇ ਭੀ ਪ੍ਰਕਾਰ ਦਾ ਕਾਰਜ ਹੋਵੇ ਜਿਹਾ ਕੁ ਕੋਈ ਨਵਾਂ ਕੰਮ ਜਾਂ ਕਾਢ ਕੱਢਣੀ ਹੋਵੇ ਆਦਿਕ —ਤਦ ਸਭ ਤੋਂ ਪਹਿਲਾਂ ਉਸਨੂੰ ਚਾਹੀਦਾ ਹੈ ਕਿ ਅਪਨੇ ਖਿਆਲ ਨੂੰ ਇਕੱਠਾ ਕਰਕੇ ਚੰਗੀ ਤਰਾਂ ਸੋਚ ਵਿਚਾਰ ਕਰੇ, ਫਿਰ ਅਪਨੀ ਪੁਖਤਾ ਕੁਵਤ ਅਰ ਇੱਛਾ ਸ਼ਕਤੀ ਦਵਾਰਾ ਅਪਨੇ ਖਿਆਲ ਨੂੰ ਉਹਨਾਂ ਆਦਮੀਆਂ ਪਾਸ ਭੇਜਨ ਦਾ ਯਤਨ ਕਰਨਾ ਚਾਹੀਦਾ ਹੈ, ਜੋ ਉਸਦੀ ਖੁਆਹਸ਼ ਅਰ ਇੱਛਾ ਦਾ ਇਲਮ ਰਖਦੇ ਹਨ, ਅਗੇ ਜੇ ਉਨਾਂ ਆਦਮੀਆਂ ਨੇ ਇਲਮ ਖਿਆਲ ਦੀ ਮਦਦ ਨਾਲ ਅਪਨੇ ਆਪ ਨੂੰ ਜ਼ਬਤ ਨਹੀਂ ਕਰ ਰਖਿਆ ਤਦ ਉਹ ਅਭੋਲ ਹੀ ਆਪਨੇ ਇਲਮ ਦਵਾਰਾ ਖਿਆਲ ਭੇਜਨ ਵਾਲੇ ਨੂੰ ਵਾਕਫ ਕਰ ਦੇਣਗੇ, ਕਿਉਂਕਿ ਸਾਨੂੰ ਉਨ੍ਹਾਂ ਆਦਮੀਆਂ ਨਾਲ ਹਮ ਅਸਰੀ ਅਤੇ ਹਮਦਰਦੀ ਰਹਿੰਦੀ ਹੈ ਜੋ ਇਕ ਮਜ਼ਮੂਨ ਵਿਚ ਸਾਡੇ ਵਾਂਗੂੰ ਦਿਲਚਸਪੀ ਲਿਆ ਕਰਦੇ ਹਨ, ਅਸੀਂ ਉਹਨਾਂ ਆਦਮੀਆਂ ਤਕ ਅਪਨੇ ਖਿਆਲ ਦਵਾਰਾ ਨਹੀਂ ਪਹੁੰਚ ਸਕਦੇ ਜੋ ਸਾਡੇ ਖਾਸ ਮਜ਼ਮੂਨ ਤੋਂ ਨਾਵਾਕਫ਼ ਹਨ, ਭਾਵੇਂ ਹੋਰ ਤਰਾਂ ਨਾਲ ਉਹਨਾਂ ਦੇ ਖਾਸ ਮਜ਼ਮੂਨ ਦੇ ਲਿਹਾਜ਼ ਤੇ ਉਹਨਾਂ ਨਾਲ ਰਸਾਈ ਹਾਸਲ ਕਰਨਾਂ ਸੰਭਵ ਹੈ।

ਦੂਸਰਿਆਂ ਨਾਲ ਹਮ ਜਿਨਸ ਅਤੇ ਉਨ੍ਹਾਂ ਨਾਲ ਏਕਾ ਕਰਨਾ ਜ਼ਰੂਰੀ ਗੱਲ ਹੈ, ਪਰ ਅਪਨੀ ਦਿਮਾਗ਼ੀ ਬਨਾਵਟ ਨੂੰ ਅਜੇਹੀ ਹਾਲਤ ਵਿੱਚ ਕਾਇਮ ਕਰ ਲੈਣਾ ਜਿਸ ਪਰ ਕਿਸੇ ਬੜੇ ਦਾਨਾ ਅਤੇ ਤਜਰਬੇਕਾਰ ਆਦਮੀ ਦਾ ਦਿਮਾਗ਼ ਕਾਇਮ ਹੈ ਸਹਿਲ ਨਹੀਂ ਹੈ, ਇਸ ਵਾਸਤੇ ਮੇਹਨਤ ਅਰ ਯਤਨ ਦੀ ਲੋੜ ਹੈ। ਅਸੀਂ ਉਨ੍ਹਾਂ ਲੋਕਾਂ ਨਾਲ ਮੇਲ ਜੋਲ ਰਖਦੇ ਹਾਂ ਜਿਨ੍ਹਾਂ ਨਾਲ ਸਾਡੀ ਹਮ ਜਿਨਸੀ ਹੈ, ਅਤੇ ਜਿਸ ਪ੍ਰਕਾਰ ਅੱਡੋ ਅੱਡ ਸਤਾਰ ਦੇ ਤਾਰ ਇਕ ਨੂੰ ਛੇੜਨ ਨਾਲ ਸਭ ਵੱਜਨ ਲੱਗ ਜਾਂਦੇ ਹਨ, ਇਸੇ ਤਰਾਂ ਸਾਡੇ ਸਭਨਾਂ ਵਿਚ ਇਕ ਤਰਾਂ ਦਾ ਏਕਾ ਜਿਹਾ ਪੈਦਾ ਹੋ ਜਾਂਦਾ ਹੈ। ਇਸ ਗੱਲ ਦਾ ਜ਼ਬਰਦਸਤ ਉਦਾਹਰਣ ਓਥੇ ਮਿਲੇਗਾ ਜਿੱਥੇ ਸੱਚੀ ਮਿੱਤ੍ਰਤਾ ਅਤੇ ਨਿਰਸ੍ਵਾਰਥ ਪਿਆਰ ਮੌਜੂਦ ਹੈ, ਖੁਸ਼ੀ ਅਤੇ ਹਮਜਿਨਸੀ ਦੇ ਨਜ਼ਾਰੇ ਵਿਸ਼ੇਸ਼ ਕਰ ਓਥੇ ਹੀ ਦਿਖਾਈ ਦੇਣਗੇ ਜਿੱਥੇ ਦੋ ਦਿਲ ਆਪਸ ਵਿਚ ਮਿਲਦੇ ਹਨ। ਜੇ ਅਸੀਂ ਚਾਹੁੰਦੇ ਹਾਂ ਕਿ ਦੂਸਰੇ ਲੋਕਾਂ ਵਿਚ ਸਾਡੇ ਵਰਗੀ ਸਮਝ ਅਰ ਗਿਆਨ ਬੋਧ ਪੈਦਾ ਹੋ ਜਾਵੇ ਤਦ ਸਾਨੂੰ ਆਪਣੀ ਜ਼ਿੰਦਗੀ ਨੂੰ ਬਦਲਕੇ ਉਨ੍ਹਾਂ ਦੀ ਹਾਲਤ ਦੇ ਅਨੁਸਾਰ ਕਾਇਮ

ਕਰਨਾ ਚਾਹੀਦਾ ਹੈ।

ਇਸ ਪੁਸਤਕ ਨੂੰ ਲਿਖਨ ਵੇਲੇ ਮੈਂ ਅਪਨੇ ਦਿਲ ਦੇ ਸੰਕਲਪਾਂ ਨੂੰ ਅਕੱਠਾ ਕਰਕੇ ਉਨ੍ਹਾਂ ਖਿਆਲਾਂ ਨੂੰ ਲਿਖਦਾ ਜਾਂਦਾ ਹਾਂ ਜੋ ਅਪਨੇ ਆਪ ਮੇਰੇ ਪਾਸ ਆਉਂਦੇ ਚਲੇ ਜਾਂਦੇ ਹਨ, ਇਹ ਕਿੱਥੋਂ ਅਰ ਕੇਹੜੇ ਲੋਕਾਂ ਪਾਸੋਂ ਆ ਰਹੇ ਹਨ ? ਮੈਂ ਨਹੀਂ ਜਾਣ ਸਕਦਾ। ਅਪਨੇ ਸੰਕਲਪਾਂ ਨੂੰ ਇਸ ਪ੍ਰਕਾਰ ਅਕੱਠਾ ਕਰ ਲੈਣ ਨਾਲ ਮੈਨੂੰ ਇਲਮ ਖਿਆਲ ਦੀ ਵਾਕਫੀਅਤ ਪੈਦਾ ਹੋਈ, ਬਿਜਲੀ ਦੇ ਝਲਕਾਰੇ ਵਾਕਰ ਇਸਦੀ ਲਪਕ ਮੇਰੇ ਦਿਲ ਪੁਰ ਪਹੁੰਚੀ ਅਤੇ ਇਸ ਸਾਇੰਸ ਦਾ ਨਾਮ ਮੇਰੇ ਦਿਮਾਗ਼ ਵਿਚ ਇਸਤਰਾਂ ਲਿਖਿਆ ਹੋਯਾ ਨਜ਼ਰ ਆਯਾ ਮਾਨੋਂ ਉਹ ਚਮਕੀਲੇ ਅੱਖਰਾਂ ਵਿਚ ਲਿਖਿਆ ਹੋਯਾ ਹੈ। ਮੇਰੀ ਇਸ ਕਿਤਾਬ ਨੂੰ ਲਿਖਨ ਦੀ ਮਜ਼ਬੂਰੀ ਦਾ ਇਹੋ ਸਬੂਤ ਹੈ ਕਿ ਇਲਮ ਦੇ ਪੜਦੇ ਹੇਠ ਬਹੁਤ ਵੱਡੀ ਦਿਮਾਗ਼ੀ ਤਾਕਤ ਮੌਜੂਦ ਹੈ। ਮੈਂ ਇਸ ਕਾਨੂੰਨ ਨੂੰ ਕਿਸ ਤਰਾਂ ਕਬੂਲ ਕੀਤਾ ? ਇਹ ਦੁਨੀਆਂ ਨੂੰ ਮੇਰੇ ਲਿਖਨ ਤੋਂ ਮਲੂਮ ਹੋਵੇਗਾ। ਬਾਜੇ ਆਦਮੀ ਕਹਿੰਦੇ ਹਨ ਕਿ ਮੈਂ ਇਲਹਾਮ ਦੀ ਮਦਦ ਨਾਲ ਇਸ ਪੁਸਤਕ ਨੂੰ ਲਿਖ ਰਿਹਾ ਹਾਂ, ਇਹ ਸੱਚ ਹੈ, ਮੈਨੂੰ ਦੂਸਰਿਆਂ ਦੇ ਅਕੱਠੇ ਅਤੇ ਮਿਲੇ ਹੋਏ ਖਿਆਲਾਂ ਦਾ ਇਲਹਾਮ ਹੋ ਰਿਹਾ ਹੈ ਅਤੇ ਉਨ੍ਹਾਂ ਸਭ ਲੋਕਾਂ ਨੂੰ ਮੇਰੇ ਨਾਲ ਹਮ ਜਿਨਸੀ ਅਰ ਏਕਾ ਹੈ। ਅਕਲ ਕਿਸੇ ਖਾਸ ਆਦਮੀ ਦੀ ਜਾਇਦਾਦ ਨਹੀਂ ਹੈ, ਇਸਨੂੰ ਵਰਤਾਓ ਵਿੱਚ ਲਿਆਉਂਣਾ ਸਾਡਾ ਹੱਕ ਹੈ, ਪਰ ਇਹ ਅਸੰਭਵ ਹੈ ਕਿ ਇਹ ਖਾਸ ਸਾਡੀ ਹੀ ਮਲਕੀਅਤ ਬਣ ਜਾਵੇ ਅਤੇ ਸਾਡੇ ਕਬਜ਼ੇ ਵਿਚ ਹੀ ਰਹੇ, ਨਹੀਂ, ਸਗੋਂ ਜਿੰਨਾ ਕੋਈ ਚਾਹੇ ਇਸਦਾ ਯੋਗ ਵਰਤਾਓ ਕਰੇ, ਕਈ ਵਾਰੀ ਇਸਨੂੰ ਦੂਸਰਿਆਂ ਦੇ ਹਵਾਲੇ ਭੀ ਕਰ ਦੇਵੇ।

ਪੰਜਵਾਂ ਕਾਂਡ

## ਇੱਛਾ ਸ਼ਕਤੀ ਦੀ ਪੂਰਣਤਾ

ਹਰਇਕ ਖ੍ਵਾਹਸ਼ ਦੀ ਪੂਰਣਤਾ ਵਾਸਤੇ ਇੱਛਾ ਸ਼ਕਤੀ ਦੀ ਖੋੜ ਵਧੀਕ ਦੇਖਨ ਵਿੱਚ ਆਉਂਦੀ ਹੈ, ਜੇ ਇੱਛਾ ਸ਼ਕਤੀ ਪੁਖਤਾ ਹੈ ਤਦ ਖਿਆਲ ਦੇ ਪੈਗ਼ਾਮ (ਸੰਦੇਸੇ) ਜਿੰਨੀ ਦੂਰ ਚਾਹੋ ਭੇਜ ਸਕਦੇ ਹੋ, ਜੇ ਇੱਛਾ ਸ਼ਕਤੀ ਕਮਜ਼ੋਰ ਹੈ ਅਰ ਫਾਸਲਾ ਦੂਰ ਦਰਾਜ਼ ਦਾ ਹੈ ਤਦ ਇਹ ਸੰਦੇਸਾ ਉਸ ਆਦਮੀ ਨੂੰ ਨਹੀਂ ਪਹੁੰਚੇਗਾ ਜਿਸ ਪਾਸ ਤੁਸੀਂ ਭੇਜਨਾ ਚਾਹੁੰਦੇ ਹੋ, ਇਸ ਲਈ ਤੁਹਾਡਾ ਯਤਨ ਨਿਸ਼ਫਲ ਜਾਵੇਗਾ। ਕਮਜ਼ੋਰ ਇੱਛਾ ਸ਼ਕਤੀ ਦੀ ਹਾਲਤ ਵਿਚ ਜਦ ਦੂਸਰੇ ਲੋਕਾਂ ਥੋਂ ਦਿਮਾਗ਼ੀ ਮਦਦ ਨਾ ਮਿਲੇ ਤਦ ਆਦਮੀ ਕੇਵਲ ਉਹਨਾਂ ਲੋਕਾਂ ਪੁਰ ਅਸਰ ਡਾਲ ਸਕਦਾ ਹੈ ਜੋ ਉਸ ਥੋਂ ਥੋੜ੍ਹੇ ਫਾਸਲੇ ਪਰ ਰਹਿੰਦੇ ਹਨ, ਨਿਰਬਲ ਇੱਛਾ ਸ਼ਕਤੀ ਮੇਹਨਤ ਕਰਨ ਨਾਲ ਹੋਰ ਦਿਮਾਗ਼ੀ ਕਿਤਾਂ ਵਾਙੂ ਉੱਨਤ ਹੋ ਸਕਦੀ ਹੈ।

ਅਜੇਹੇ ਲੋਕ ਬਹੁਤ ਘੱਟ ਮਿਲਨਗੇ ਜੋ ਇੱਛਾ ਸ਼ਕਤੀ ਦੀ ਕਦਰ ਅਰ ਕੀਮਤ ਤੋਂ ਕਾਫ਼ੀ ਵਾਕਫ਼ ਹਨ, ਜਾਂ ਜੋ ਸਮਝ ਸਕਦੇ ਹਨ ਕਿ ਫਲਾਣੇ ਦੀ ਇੱਛਾ ਸ਼ਕਤੀ ਬਲਵਾਨ ਹੈ ਅਰ ਫਲਾਣੇ ਦੀ ਨਿਰਬਲ ਹੈ। ਓਹ ਸਮਝਦੇ ਹਨ ਕਿ ਜ਼ਿਦ, ਹਠ ਅਰ ਢੀਠ ਪੁਣਾ ਇੱਛਾ ਸ਼ਕਤੀ ਹੈ, ਇਹ ਸਖਤ ਗਲਤੀ ਹੈ, ਅਜੇਹੀ ਸਮਝ ਦਾ ਕਾਰਣ ਕੇਵਲ ਇਹੀ ਹੈ ਕਿ ਇੱਛਾ ਸ਼ਕਤੀ ਨੂੰ ਜ਼ਬਤ ਕਰਨ ਅਰ ਇਸਦੇ ਸੁਧਾਰ ਦਾ ਕਦੇ ਸਮਾਂ ਨਹੀਂ ਬਣਿਆਂ, ਅਜੇਹੀਆਂ ਆਕੜਪੁਣੇ ਦੀਆਂ ਆਦਤਾਂ ਇੱਛਾ ਸ਼ਕਤੀ ਨੂੰ ਸਗੋਂ ਨਿਰਬਲ ਕਰਨ ਵਾਲੀਆਂ ਹੁੰਦੀਆਂ ਹਨ। ਅਰ ਨਾਲ ਹੀ ਆਦਮੀ ਨੂੰ ਅਜਿਹਾ ਕਾਇਰ ਅਰ ਬੁਜ਼ਦਿਲ ਕਰ ਦਿੰਦੀਆਂ ਹਨ ਕਿ ਉਸ ਵਿਚ ਕਮਜ਼ੋਰੀ ਅਤੇ ਜ਼ਬਤ ਕਰਨ ਦੀ ਸ਼ਕਤੀ ਆ ਜਾਂਦੀ ਹੈ। ਸੱਚੀ ਇੱਛਾ ਸ਼ਕਤੀ ਵਿੱਚ ਇਕ ਖਾਸ ਕਿਸਮ ਦੀ ਤਾਕਤ ਅਤੇ ਸਾਬਤ ਕਦਮੀ ਹੁੰਦੀ ਹੈ, ਅਜਹੀ ਤਾਕਤ ਵਾਲਾ ਆਦਮੀ ਜਦ ਇਕ ਕੰਮ ਵਿਚ (ਭਾਵੇਂ ਆਪਨੇ ਸਿਲਸਿਲੇ ਦੇ ਲਿਹਾਜ਼ ਨਾਲ ਇਕ ਜਾਂ ਬਹੁਤੇ ਕੰਮਾਂ ਵਿਚ ਸ਼ਾਮਲ ਹੋਕੇ) ਚਿਮਟ ਜਾਂਦਾ ਹੈ ਤੱਦ ਸਾਰੀ ਜ਼ਿੰਦਗੀ ਉਸੇ ਕੰਮ ਵਿਚ ਲੱਗਾ ਰਹਿੰਦਾ ਹੈ। ਜਿਸ ਵੇਲੇ ਬਾਤ ਸਮਝ ਵਿਚ ਆ ਗਈ ਅਰ ਕਤਈ ਫੈਸਲਾ ਹੋ ਚੁੱਕਾ, ਫਿਰ ਇੱਛਾ ਸ਼ਕਤੀ ਨੂੰ ਹਿਚਕਚਾਵਨ ਜਾਂ ਪਸੋ ਪੇਸ਼ ਕਰਨ ਦੀ ਲੋੜ ਬਾਕੀ ਨਹੀਂ ਰਹਿੰਦੀ ਅਤੇ ਜਦ ਤੱਕ ਓਹ ਕੰਮ ਪੂਰਾ ਨਾ ਹੋ ਜਾਵੇ ਓਹ ਸਾਬਤ ਕਦਮੀ ਅਰ ਜੋਰੇ ਨਾਲ ਉਸ ਪਰ ਡਟਿਆ ਰਹਿੰਦਾ ਹੈ।

ਤਾਕਤਵਰ ਅਤੇ ਪੁੱਖਤਾ ਇੱਛਾ ਸ਼ਕਤੀ ਦੇ ਕਾਰਨ ਆਦਮੀ ਵਿੱਚ ਅਜਹੀ ਸੱਤਾ ਆ ਜਾਂਦੀ ਹੈ ਕਿ ਉਹ ਅਪਨੇ ਖਯਾਲ ਨੂੰ ਬਹੁਤ ਬੜੀ ਤਾਕਤ ਦੇ ਸਕਦਾ ਹੈ ਅਤੇ ਉਸਨੂੰ ਓਥੇ ਉੱਨਾਂ ਚਿਰ ਤੱਕ ਕਾਇਮ ਰਖਦਾ ਹੈ ਜਦ ਤੱਕ ਉਸਦਾ ਪ੍ਰਯੋਜਨ ਪੂਰਾ ਨਾ ਹੋ

ਜਾਵੇ, ਹੋ ਸਕਦਾ ਹੈ ਕਿ ਇਹ ਖਿਆਲ ਕਿਸੇ ਜ਼ਾਤੀ ਗਰਜ਼ ਲਈ ਹੀ ਹੋਵਨ, ਹੋ ਸਕਦਾ ਹੈ ਕਿ ਇਹ ਖਿਆਲ ਕਿਸੇ ਦੂਸਰੇ ਆਦਮੀ ਦੇ ਲਾਭ ਲਈ ਹੀ ਹੋਵਨ ਜਾਂ ਇਕ ਟੋਲੇ ਨਾਲ ਸੰਬੰਧ ਰਖਦੇ ਹੋਵਨ। ਬਲਵਾਨ ਇੱਛਾ ਸ਼ਕਤੀ ਜਿਸ ਤਰਾਂ ਇਕ ਆਦਮੀ ਨੂੰ ਅਪਨਾ ਮਾਤਹਿਤ ਬਨਾ ਲੈਂਦੀ ਹੈ, ਉਸੇ ਤਰਾਂ ਆਦਮੀਆਂ ਦੀ ਇਕ ਜਮਾਤ ਦੀ ਜਮਾਤ (ਟੋਲੇ) ਪਰ ਭੀ ਅਪਨਾ ਸਿੱਕਾ ਬਠਾ ਲੈਂਦੀ ਹੈ। ਦਿਮਾਗ਼ੀ ਲੈਹਰ ਜੋ ਇਕ ਆਦਮੀ ਤੱਕ ਪਹੁੰਚਦੀ ਹੈ ਉਹ ਇਕ ਹੀ ਵਕਤ ਵਿੱਚ ਬਹੁਤ ਆਦਮੀਆਂ ਤੱਕ ਭੀ ਪਹੁੰਚਾਈ ਜਾ ਸਕਦੀ ਹੈ, ਕਿਉਂਕਿ ਜਿੱਥੇ ਇੱਛਾ ਸ਼ਕਤੀ ਮਜ਼ਬੂਤੀ ਨਾਲ ਕਾਇਮ ਹੋ ਜਾਂਦੀ ਹੈ ਓਥੇ ਬਹੁਤ ਸਾਰੇ ਆਦਮੀਆਂ ਦੀ ਦਿਮਾਗੀ ਹਾਲਤ ਦੀ ਜਾਚ ਅਪਨੇ ਆਪ ਹੋ ਜਾਂਦੀ ਹੈ ਅਤੇ ਉਨ੍ਹਾਂ ਦੀ ਹਮ ਜਿਨਸੀ ਤੋਂ ਲਾਭ ਉਠਾਯਾ ਜਾ ਸਕਦਾ ਹੈ।

ਜੇ ਕਿਸੇ ਨੇ ਕਿਸੇ ਖਾਸ ਯਤਨ ਵਿਚ ਵਧੀਕ ਤਾਕਤ ਪੈਦਾ ਕਰ ਰਖੀ ਹੈ, ਤਦ ਉਸਦੀ ਇੱਛਾ ਸ਼ਕਤੀ ਪੁਖਤਾ ਕਹੀ ਜਾ ਸਕਦੀ ਹੈ, ਪਰ ਇਹ ਆਮ ਨਿਯਮ ਨਹੀਂ ਹੈ। ਤਾਕਤ ਦੀ ਪਛਾਣ ਕੇਵਲ ਉਸ ਵੇਲੇ ਹੁੰਦੀ ਹੈ ਜਦ ਆਦਮੀ ਕਿਸੇ ਕੰਮ ਨੂੰ ਪੂਰੀ ਤਰ੍ਹਾਂ ਕਰਨ ਲੱਗ ਜਾਂਦਾ ਹੈ, ਜੇ ਕਿਸੇ ਆਦਮੀ ਵਿੱਚ ਜੋੜ ਤੋੜ (ਜੱਕੋਤੱਕੇ) ਕਰਨ ਦੀ ਵਾਦੀ ਹੈ ਤਦ ਸਮਝ ਲਵੋ ਕਿ ਉਸਦੀ ਇੱਛਾ ਸ਼ਕਤੀ ਕਮਜ਼ੋਰ ਹੈ ਅਤੇ ਉਸ ਥੋਂ ਕੋਈ ਕੰਮ ਨਹੀਂ ਹੋ ਸਕੇਗਾ, ਜੇ ਉਸਨੇ ਕਿਸੇ ਨਾ ਕਿਸੇ ਤਰਾਂ ਕਰ ਲੀਤਾ ਹੈ ਅਤੇ ਫੇਰ ਦੂਸਰਿਆਂ ਦੀ ਸੰਮਤੀ ਦੇ ਕਾਰਨ ਉਸ ਵਿਚ ਬਦਲੀ ਹੋ ਗਈ ਹੈ ਤਦ ਸਮਝ ਲੈਣਾ ਚਾਹੀਦਾ ਹੈ ਕਿ ਉਹ ਇਲਮ ਖਿਆਲ ਦੇ ਅਸਰ ਹੇਠ ਆ ਗਿਆ ਹੈ ਅਤੇ ਇਕ ਹੱਦ ਤੱਕ ਓਹ ਦੂਸਰਿਆਂ ਦੀ ਸੰਮਤੀ ਦਾ ਗੁਲਾਮ ਹੈ, ਕਿਉਂਕਿ ਉਸਨੇ ਅਪਨੀ ਇਨਸਾਨੀਅਤ ਨੂੰ ਕੁਰਬਾਨ ਕਰ ਦਿੱਤਾ ਅਰ ਅਪਨੇ ਖਾਸ ਕਾਰੋਬਾਰ ਵਿਚ ਅਪਨੇ ਫੈਸਲੇ ਅਰ ਅਪਨੀ ਜ਼ਾਤੀ ਤਮੀਜ਼ ਦੇ ਹੱਕ ਨੂੰ ਗਵਾ ਲਿਆ ਹੈ, ਉਹ ਅਪਨੇ ਨਹੀਂ ਸਗੋਂ ਦੂਸਰਿਆਂ ਦੇ ਖਿਆਲਾਂ ਅਨੁਸਾਰ ਅਮਲ ਕਰ ਰਿਹਾ ਹੈ, ਉਸਦਾ ਅਪਨੇ ਪੁਰ ਇਤਬਾਰ ਨਹੀਂ ਰਹੇਗਾ ਅਤੇ ਉਸਦੀ ਇੱਛਾ ਸ਼ਕਤੀ ਰੋਜ਼ ਬਰੋਜ਼ ਕਮਜ਼ੋਰ ਹੁੰਦੀ ਜਾਵੇਗੀ।

ਜੋ ਲੋਕ ਇਨਸਾਨੀ ਤਬੀਯਤਾਂ ਦਾ ਮੁਤਾਲਜ਼ਾ ਕੀਤਾ ਕਰਦੇ ਹਨ ਅਰ ਜ਼ਿੰਦਗੀ ਦੇ ਮੁਆਮਲਿਆਂ ਨੂੰ ਗ਼ੌਰ ਨਾਲ ਖਿਆਲ ਕਰਦੇ ਹਨ, ਉਹਨਾਂ ਨੂੰ ਸੋਹਜ ਹੀ ਪਤਾ ਲੱਗ ਜਾਂਦਾ ਹੈ ਕਿ ਜੋ ਆਦਮੀ ਅਪਨੀ ਰਾਇ ਬਦਲਦਾ ਰਹਿੰਦਾ ਹੈ ਅਰ ਇਕ ਪੈਹਲੂ ਨੂੰ ਛੱਡਕੇ ਦੂਸਰਾ ਪੈਹਲੂ ਅਖਤਿਆਰ ਕਰ ਲੈਂਦਾ ਹੈ ਉਸ ਪਾਸੋਂ ਜ਼ਿੰਦਗੀ ਦੇ ਅਸਲੀ ਮਕਸਦ (ਮਨਤੱਵ) ਦੀ ਪੂਰਣਤਾ ਨਹੀਂ ਹੁੰਦੀ, ਉਸਨੂੰ ਮੁਸਤਕਿਲ ਕਾਮਯਾਬੀ ਨਸੀਬ ਹੋਣੀ ਕਠਨ ਹੈ। ਬਾਜ਼ੇ ਲੋਕ ਅਜੇਹੇ ਦੇਖੇ ਗਏ ਹਨ ਜੋ ਕਿਸੇ ਬਾਤ ਪਰ ਮੁਸ਼ਕਲ ਨਾਲ ਕਾਇਮ ਹੁੰਦੇ ਹਨ, ਓਹ ਕਾਗ ਵਾਂਗੂੰ ਲੈਹਰਾਂ ਪਲਸੇਟਿਆਂ ਨਾਲ ਹਰ ਵੇਲੇ ਪਹਲੂ ਬਦਲਦੇ ਰਹਿੰਦੇ ਹਨ ਅਰ ਜੋ ਖਿਆਲ ਉਹਨਾਂ ਨੂੰ ਮਿਲ ਗਿਆ ਉਸੇ ਦੇ ਅਨੁਸਾਰ ਕੰਮ ਕਰਨ ਲੱਗ ਜਾਂਦੇ ਹਨ।

ਇਹ ਉਹ ਲੋਕ ਹਨ ਜੋ ਦੁਨੀਆਂ ਵਿਚ ਸਦਾ ਨਾ ਕਾਮਯਾਬੀ ਦੀਆਂ ਸ਼ਕਾਇਤਾਂ ਕਰਦੇ ਰਹਿੰਦੇ ਹਨ, ਉਨ੍ਹਾਂ ਦੀ ਇੱਛਾ ਸ਼ਕਤੀ ਇਸ ਕਦਰ ਕਮਜ਼ੋਰ ਹੈ ਕਿ ਜਦ ਕਦੀ ਕਿਸੇ ਕਾਰਜ ਦੇ ਫੈਸਲੇ ਦਾ ਸਮਾਂ ਨੇੜੇ ਆਉਂਦਾ ਹੈ, ਜੋ ਉਨ੍ਹਾਂ ਦੀ ਅਗਲੀ ਹਾਲਤ

ਨੂੰ ਤਬਦੀਲ ਕਰ ਦਿੰਦਾ ਹੈ, ਤਾਂ ਉਹ ਫੈਸਲਾ ਕਰਨ ਵਾਸਤੇ ਬਿਲਕੁਲ ਨਾਕਾਬਲ ਹੋ ਜਾਂਦੇ ਹਨ, ਮੌਕਾ ਆਉਂਦਾ ਹੈ ਫਿਰ ਚਲਾ ਜਾਂਦਾ ਹੈ ਅਰ ਫ਼ਿਰ ਉਨ੍ਹਾਂ ਦੇ ਹੱਥ ਨਹੀਂ ਆਉਂਦਾ, ਜਦ ਉਹ ਦੇਖਦੇ ਹਨ ਕਿ ਸਮਾਂ ਹੱਥੋਂ ਜਾਂਦਾ ਰਿਹਾ ਤਾਂ ਫਿਰ ਕਿਸਮਤ ਦੇ ਸਿਰ ਦੋਸ਼ ਮੜ੍ਹਦੇ ਹਨ, ਤੁਸੀਂ ਕੀ ਸਮਝਦੇ ਹੋ ਉਨ੍ਹਾਂ ਦੀ ਕਿਸੇ ਨੇ ਕਿਸਮਤ ਹੀ ਐਸੀ ਬਨਾਈ ਹੈ ? ਨਹੀਂ ! ਦੂਸਰਿਆਂ ਦੇ ਖਯਾਲਾਂ ਨੇ ਉਨ੍ਹਾਂ ਨੂੰ ਅਜਿਹਾ ਬਨਾ ਦਿੱਤਾ ਹੈ, ਕਿਉਂਕਿ ਉਨ੍ਹਾਂ ਵਿੱਚ ਅਪਨਾ ਕੋਈ ਖਯਾਲ ਨਹੀਂ ਹੈ।

ਹਰਇਕ ਆਦਮੀ ਦਾ ਪਹਿਲਾ ਧਰਮ ਹੈ ਕਿ ਉਹ ਅਪਨੀ ਜ਼ਾਤ ਅਤੇ ਅਪਨੇ ਖਾਨਦਾਨ ਦੀ ਉੱਨਤੀ ਲਈ ਅਪਨੀ ਇੱਛਾ ਸ਼ਕਤੀ ਨੂੰ ਪੱਕਾ ਕਰੇ, ਬਿਨਾਂ ਇੱਛਾ ਸ਼ਕਤੀ ਦੇ ਨਾ ਤਾਂ ਆਦਮੀ ਵਿੱਚ ਹਿੰਮਤ ਆਂ ਸਕਦੀ ਹੈ ਤੇ ਨਾ ਹੀ ਸੁਤੰਤ੍ਰਤਾ ਦੇ ਖਿਆਲ, ਨਾ ਹੀ ਇੱਛਾ ਸ਼ਕਤੀ, ਬਾਜ਼ੇ ਆਦਮੀਆਂ ਨੂੰ ਅਪਨੀ ਆਦਮੀਅਤ ਦਾ ਹੀ ਕੁਛ ਖਿਆਲ ਆ ਸਕਦਾ ਹੈ, ਬਿਨਾਂ ਇਸਦੇ ਆਦਮੀ ਅਪਨੀ ਤਾਕਤ ਨੂੰ ਪੁਰ ਅਸਰ ਨਹੀਂ ਕਰ ਸਕਦਾ ਅਰ ਨਾ ਹੀ ਅਪਨੇ ਆਪ ਨੂੰ ਦੂਸਰੇ ਆਦਮੀਆਂ ਦੀ ਗ਼ੁਲਾਮੀ ਤੋਂ ਬਚਾ ਸਕਦਾ ਹੈ। ਇੱਛਾ ਸ਼ਕਤੀ ਦੀ ਬਨਾਵਟ ਕੇਵਲ ਦਾਨਾਈ ਅਤੇ ਅਕਲਮੰਦੀ ਦੇ ਇਰਾਦੇ ਪੁਰ ਪਕਿਆਈ ਨਾਲ ਚੰਬੜ ਜਾਨ ਨਾਲ ਹੁੰਦੀ ਹੈ, ਆਦਮੀ ਨੂੰ ਪਹਿਲੋਂ ਸੋਚਨਾ ਚਾਹੀਦਾ ਹੈ ਫਿਰ ਉਸਦੇ ਉਪਰੰਤ ਦਿਲ ਵਿਚ ਪੱਕਾ ਸੰਕਲਪ ਕਰਨਾ ਚਾਹੀਏ, ਫਿਰ ਸਾਬਤ ਕਦਮ ਤੇ ਮੁਸਤਕਿਲ ਮਿਜ਼ਾਜ਼ ਹੋਕੇ ਕੰਮ ਵਿੱਚ ਇਸਤਰਾਂ ਲਗਨਾ ਚਾਹੀਦਾ ਹੈ ਕਿ ਨਾਨਾ ਪ੍ਰਕਾਰ ਦੀਆਂ ਦਿੱਕਤਾਂ ਤੇ ਔਕੜਾਂ ਭੀ ਉਸਦੇ ਇਰਾਦੇ ਨੂੰ ਕਮਜ਼ੋਰ ਨਾ ਕਰ ਸਕਨ। ਜੋ ਲੋਕ ਅਜੇਹੇ ਨਿਯਮਾਂ ਦੀ ਪਾਬੰਦੀ ਵਿਚ ਰਹਿਣਗੇ ਉਹ ਦੁਨੀਆਂ ਦੀ ਉੱਨਤੀ ਵਾਲੀ ਪੌੜੀ ਪਰ ਬਹੁਤ ਉੱਚੇ ਨਜ਼ਰ ਆਵਨਗੇ, ਕਿਉਂਕਿ ਉਨ੍ਹਾਂ ਦਾ ਜੀਵਨ ਹਰ ਕਿਸਮ ਦੀ ਇੱਜ਼ਤ, ਗੁਣ ਅਤੇ ਭਲਾਈ ਲਈ ਹੋ ਚੁੱਕਾ ਹੈ। ਜੋ ਮੁਆਮਲਾ ਸੋਚਨ ਲਈ ਤੁਹਾਡੇ ਸਾਹਮਣੇ ਆਵੇ ਉਸ ਪੁਰ ਪੂਰੀ ੨ ਵਿਚਾਰ ਕਰੋ ਅਤੇ ਪੂਰੀ ਖਬਰਦਾਰੀ ਨਾਲ ਉਸ ਉੱਤੇ ਗੌਰ ਕਰੋ, ਜਿਥੋਂ ਤੱਕ ਤੁਹਾਡੀ ਵਾਹ ਲੱਗ ਸਕਦੀ ਹੈ ਉਸਦੇ ਸੋਚਨ ਵਿਚ ਲਗਾਓ, ਅੰਤ ਵਿੱਚ ਕਤਈ ਫੈਸਲਾ ਕਰ ਲਵੋ, ਕਿਸੇ ਸਵਾਲ ਨੂੰ ਬਿਨਾਂ ਸੋਚੇ ਸਮਝੇ ਅਧੂਰਾ ਨਾ ਛੱਡੋ, ਕਿਉਂਕਿ ਇੱਛਾ ਸ਼ਕਤੀ ਦੇ ਹੱਕ ਵਿੱਚ ਇਸ ਤਰਾਂ ਦੀ ਬੇਪ੍ਰਵਾਹੀ ਬਹੁਤ ਹੀ ਹਾਨੀ ਕਾਰਕ ਤੇ ਖਤਰਨਾਕ ਹੈ। ਫੈਸਲਾ ਕਰ ਲੈਣ ਦੇ ਬਾਦ ਜਦ ਤੱਕ ਸਾਨੂੰ ਇਹ ਖਿਆਲ ਰਹੇ ਕਿ ਅਸੀਂ ਸਚਾਈ ਪੁਰ ਹਾਂ ਉਸ ਪੁਰ ਕਾਇਮ ਰਹਿਨਾ ਚਾਹੀਦਾ ਹੈ, ਜੇ ਗਲਤੀ ਹੋ ਗਈ ਹੋਵੇ ਤਦ ਛਡ ਦਿਓ ਜਾਂ ਉਹਦਾ ਸੁਧਾਰ ਕਰ ਲਵੋ। ਅਪਨੀ ਨਿਸਬਤ ਫੈਸਲਾ ਆਪ ਹੀ ਕੀਤਾ ਕਰੋ, ਜਣੇ ਖਣੇ ਦੂਸਰਿਆਂ ਪਾਸੋਂ ਸੰਮਤੀ ਨਾ ਲਵੋ। ਦਿਲ ਨੂੰ ਕਤਈ ਫੈਸਲੇ ਦੀ ਹਾਲਤ ਪਰ ਕਾਇਮ ਰਖਨ ਨਾਲ ਇੱਛਾ ਸ਼ਕਤੀ ਦਾ ਸੁਧਾਰ ਅਰ ਉੱਨਤੀ ਹੁੰਦੀ ਜਾਵੇਗੀ ਅਤੇ ਇਸ ਵਿੱਚ ਤਾਕਤ ਆਉਂਦੀ ਜਾਵੇਗੀ। ਜਿਸ ਵੇਲੇ ਜ਼ਿੰਦਗੀ ਦੇ ਮਸਲੇ ਪੇਸ਼ ਆਵਨ ਉਨ੍ਹਾਂ ਦਾ ਉਸੇ ਵੇਲੇ ਫੈਸਲਾ ਕਰ ਦਿਓ, ਇਹ ਨਾ ਸੋਚੋ ਕਿ ਜਦ ਚੰਗਾ ਸਮਾਂ ਆਵੇਗਾ ਤਦ ਕੰਮ ਕੀਤਾ ਜਾਊ, ਇਸੇ ਤਰਾਂ ਪਰ ਬਾਰ ੨ ਫੈਸਲਾ ਕਰਦੇ ਰਹਿਨ੍ਹ ਨਾਲ ਨਿਰਬਲ ਇੱਛਾ ਸ਼ਕਤੀ ਵਿੱਚ ਬਲ ਆਉਂਦਾ ਜਾਊ।

ਹੇਠ ਲਿਖੇ ਨਿਯਮਾਂ ਪੁਰ ਚੱਲਣ ਨਾਲ ਇੱਛਾ ਸ਼ਕਤੀ ਦੀ ਉੱਨਤੀ ਦੀ ਆਸ ਛੇਤੀ

ਹੋ ਸਕਦੀ ਹੈ :—ਜਦ ਦੇਖੋ ਕਿ ਇਨ੍ਹਾਂ ਨਿਯਮਾਂ ਅਨੁਸਾਰ ਤੁਸੀਂ ਆਪਣੀ ਜਿੰਦਗੀ ਨੂੰ ਇਕ ਹਾਲਤ ਪੁਰ ਕਾਇਮ ਕਰ ਸਕਦੇ ਹੋ ਤਦ ਸਮਝ ਲਵੋ ਕਿ ਤੁਹਾਡੇ ਵਿਚ ਇੱਛਾ ਸ਼ਕਤੀ ਨੂੰ ਜ਼ਬਤ ਕਰਨ ਦੀ ਤਾਕਤ ਆ ਗਈ ਹੈ, ਇਨ੍ਹਾਂ ਨਿਯਮਾਂ ਨੂੰ ਰੋਜ਼ ਇਕ ਵਾਰੀ ਪੜ੍ਹੋ ਅਤੇ ਇਨ੍ਹਾਂ ਨੂੰ ਹਰ ਵੇਲੇ ਅਪਨੀ ਸਿੱਖਜਾ ਦਾ ਵਸੀਲਾ ਸਮਝੋ, ਮੈਂ ਅਪਨੇ ਕੰਮ ਦਾ ਆਪ ਮਾਲਕ ਰਹਾਂਗਾ, ਮੈਂ ਨਾ ਕਦੇ ਜੋਸ਼ ਵਿਚ ਆਵਾਂਗਾ ਅਰ ਨਾਂ ਪਰੇਸ਼ਾਨ ਹੋਵਾਂਗਾ, ਮੈਂ ਨਾਂ ਤਾਂ ਕਦੇ ਗੁੱਸਾ ਕਰਾਂਗਾ ਅਰ ਨਾ ਚਿੜ ਚਿੜਾਹਟ ਤੋਂ ਕੰਮ ਲਵਾਂਗਾ, ਮੈਂ ਹਰ ਇਕ ਗੱਲ ਦਾ ਫੈਸਲਾ ਛੇਤੀ ਹੀ ਕਰ ਦਿਆ ਕਰਾਂਗਾ, ਫੈਸਲਾ ਹੋ ਚੁੱਕਨ ਦੇ ਬਾਦ ਕਦੇ ਸ਼ੋਕ ਨਹੀਂ ਕਰਾਂਗਾ, ਹਰ ਗੱਲ ਦਾ ਕਤਈ ਫੈਸਲਾ ਕਰਾਂਗਾ, ਅਧੂਰਾ ਕੋਈ ਨਹੀਂ ਛੱਡਾਂਗਾ, ਅਪਨੇ ਫੈਸਲੇ ਦੇ ਵਿਰੁੱਧ ਕਦੇ ਕੋਈ ਕੰਮ ਨਹੀਂ ਛੇੜਾਂਗਾ, ਅਪਨੇ ਫੈਸਲੇ ਦੇ ਵਿਰੁੱਧ ਕਦੇ ਕੋਈ ਕੰਮ ਨਹੀਂ ਕਰਾਂਗਾ ਜੋ ਦੂਸਰਿਆਂ ਲਈ ਹਾਨੀ ਕਾਰਕ ਹੋਵੇ, ਮੈਂ ਅਪਨੇ ਆਪ ਨਾਲ ਅਤੇ ਦੂਸਰਿਆਂ ਦੇ ਕੰਮ ਧੰਦੇ ਵਿਚ ਈਮਾਨਦਾਰ ਰਹਾਂਗਾ, ਮੈਂ ਇਨ੍ਹਾਂ ਨਿਯਮਾਂ ਨੂੰ ਅਪਨੇ ਦਿਲ ਵਿਚ ਉੱਕਰ ਛੱਡਾਂਗਾ ਅਤੇ ਹਰ ਰੋਜ਼ ਇਨ੍ਹਾਂ ਦੇ ਅਨੁਸਾਰ ਮੇਰੀ ਜ਼ਿੰਦਗੀ ਦੇ ਕੰਮ ਕਾਜ ਹੋਯਾ ਕਰਨਗੇ। ਜਿੱਥੋਂ ਤੱਕ ਹੋ ਸਕੇ ਇਨ੍ਹਾਂ ਨਿਯਮਾਂ ਦੀ ਸਖਤੀ ਨਾਲ ਪਾਬੰਦੀ ਕਰੋ ਅਤੇ ਅਪਨੇ ਖਾਸ ਫੈਸਲੇ ਪੁਰ ਭਰੋਸਾ ਰੱਖੋ। ਹੋ ਸਕਦਾ ਹੈ ਕਿ ਦੂਸਰੇ ਠੀਕ ਹੋਵਨ ਤੇ ਤੁਸੀਂ ਗਲਤੀ ਤੇ ਹੋਵੋ, ਪ੍ਰੰਤੂ ਉਨ੍ਹਾਂ ਖਯਾਲਾਂ ਦੀ ਪੈਰਵੀ ਕਰਨ ਨਾਲ ਤੁਹਾਡੇ ਵਿਚ ਮਜ਼ਬੂਤੀ ਨਹੀਂ ਆਵੇਗੀ, ਜੇ ਤੁਸੀਂ ਗਲਤੀ ਕਰਦੇ ਹੋ ਤਦ ਤਜਰਬਾ ਆਪ ਸਹਾਈ ਹੋਕੇ ਅੱਗੇ ਲਈ ਤੁਹਾਨੂੰ ਸਿਆਣਾ ਬਣਾਉਂਦਾ ਜਾਵੇਗਾ। ਪਹਿਲੇ ਬਹੁਤ ਵਧੀਕ ਕੰਮ ਨਾ ਕਰੋ, ਕਿਉਂਕਿ ਅਜੇਹੀ ਹਾਲਤ ਵਿਚ ਬਹੁਤ ਨਾਕਾਮਯਾਬੀ ਦਾ ਨਤੀਜਾ ਹੋਯਾ ਕਰਦਾ ਹੈ, ਇਕ ਵਕਤ ਵਿੱਚ ਕੇਵਲ ਇਕ ਕੰਮ ਨੂੰ ਹੱਥ ਪਾਓ ਅਤੇ ਅਪਨੇ ਕੰਮ ਵਿੱਚ ਹਰ ਰੋਜ਼ ਨਵੇਂ ੨ ਫਰਜ਼ ਵਧਾਉਂਦੇ ਜਾਓ, ਬਹੁਤ ਆਦਮੀ ਅਪਨੀਆਂ ਤਦਬੀਰਾਂ ਅਤੇ ਕੋਸ਼ਸ਼ਾਂ ਨੂੰ ਵਡੇ ਵਡੇ ਕੰਮਾਂ ਦੀ ਧੁਨ ਵਿਚ ਬਿਅਰਥ ਗਵਾ ਲੈਂਦੇ ਹਨ, ਨਿਯਮ ਅਨੁਸਾਰ ਕੰਮ ਕਰਨ ਨਾਲ ਉਹ ਕਾਮਯਾਬ ਹੋ ਸਕਦੇ ਸਨ ਪਰ ਉਨ੍ਹਾਂ ਨੂੰ ਨਾਕਾਮਯਾਬੀ ਕੇਵਲ ਇਸ ਲਈ ਹੁੰਦੀ ਹੈ ਕਿ ਉਹ ਇਸ ਗੱਲ ਦਾ ਫੈਸਲਾ ਨਹੀਂ ਕਰਦੇ ਕਿ ਸਭ ਤੋਂ ਪਹਿਲੇ ਕੇਹੜਾ ਕੰਮ ਕਰਨਾ ਹੈ।

ਜਦ ਇੱਛਾ ਸ਼ਕਤੀ ਵਿਚ ਚੰਗਾ ਬਲ ਆ ਜਾਵੇ, ਇਥੋਂ ਤੱਕ ਕਿ ਓਹ ਹਰ ਇਕ ਬਾਤ ਦਾ ਕਤਈ ਫੈਸਲਾ ਕਰਨ ਲੱਗ ਪਵੇ ਤਦ ਅਪਨੇ ਖਯਾਲਾਂ ਨੂੰ ਇਕੱਠਾ ਕਰਨਾ ਸ਼ੁਰੂ ਕਰੇ, ਤਾਂ ਕਿ ਦੂਸਰੇ ਆਦਮੀਆਂ ਦੇ ਖਯਾਲ ਅਤੇ ਉਨ੍ਹਾਂ ਦੀਆਂ ਰਾਵਾਂ ਉਸ ਵਲ ਖਿੱਚੀਆਂ ਆਵਨ। ਇਨ੍ਹਾਂ ਖਯਾਲਾਂ ਦਾ ਉਹ ਅਪਨੇ ਖਿਆਲਾਂ ਨਾਲ ਮੁਕਾਬਲਾ ਕਰੇ, ਫੇਰ ਉਨ੍ਹਾਂ ਵਿੱਚੋਂ ਕੇਵਲ ਉਨ੍ਹਾਂ ਨੂੰ ਚੁਣ ਲਵੇ ਜੋ ਉਸਦੇ ਕੰਮ ਦੇ ਹਨ, ਪ੍ਰੰਤੂ ਜਦ ਤੱਕ ਇੱਛਾ ਸ਼ਕਤੀ ਬਲਵਾਨ ਨਹੀਂ ਤਦ ਤੱਕ ਇਸਤਰਾਂ ਕਰਨਾ ਠੀਕ ਨਹੀਂ, ਕਿਉਂਕਿ ਜੇ ਅਪਨੇ ਆਪ ਤੇ ਭਰੋਸਾ ਕਰਨ ਵਿੱਚ ਰਤਾ ਜਿੰਨਾਂ ਭੀ ਫਰਕ ਹੈ ਤਦ ਉਹ ਦੂਸਰਿਆਂ ਦੀਆਂ ਰਾਵਾਂ ਨੂੰ ਅਪਨੀ ਸੰਮਤੀ ਨਾਲੋਂ ਬਹੁਤ ਚੰਗੀਆਂ ਸਮਝੇਗਾ ਅਰ ਇਸਤਰਾਂ ਉਨ੍ਹਾਂ ਪੁਰ ਅਮਲ ਕਰਨ ਨਾਲ ਹੋ ਸਕਦਾ ਹੈ ਕਿ ਉਸਨੂੰ ਸਖਤ ਨੁਕਸਾਨ ਪਹੁੰਚ ਜਾਵੇ, ਇੱਥੋਂ ਤੱਕ ਕਿ ਅੱਗੇ ਲਈ ਉਸਦੀ ਕੁੱਵਤ ਅਤੇ ਉਸਦੇ ਅਪਨੇ ਚਾਲ ਚਲਨ ਵਿੱਚ ਭੀ ਵਿਗਾੜ ਹੋ ਜਾਵਨ ਦਾ ਖਤਰਾ

ਹੈ ।

ਹਰ ਆਦਮੀ ਨੂੰ ਚਾਹੀਦਾ ਹੈ ਕਿ ਉਹ ਇਲਮ ਖਿਆਲ ਦੇ ਆਸਰੇ ਅਪਨੇ ਖਿਆਲਾਂ ਨੂੰ ਇੰਨਾਂ ਵਸੀਹ ਕਰੇ ਜਿੱਥੋਂ ਤੱਕ ਉਹ ਅਪਨੇ ਕੰਮ ਦੀ ਉੱਨਤੀ ਲਈ ਜ਼ਰੂਰੀ ਖਿਆਲ ਕਰਦਾ ਹੈ, ਪਰ ਉਹ ਅਪਨੇ ਆਪ ਨੂੰ ਦੂਸਰਿਆਂ ਦੀ ਸੰਮਤੀ ਪੁਰ ਚੱਲਨ ਲਈ ਕਦੇ ਮਜਬੂਰ ਨਾ ਕਰੇ, ਉਸ ਵਿੱਚ ਇੰਨੀਂ ਹਿੰਮਤ ਅਪਨੇ ਆਪ ਹੋਣੀ ਚਾਹੀਦੀ ਹੈ ਕਿ ਉਹ ਹਰ ਇਕ ਕੰਮ ਦੀ ਚੋਣ ਅਰ ਹਰ ਇਕ ਗੱਲ ਦਾ ਫੈਸਲਾ ਆਪ ਹੀ ਕਰ ਸਕੇ, ਨਹੀਂ ਤਾਂ ਦੂਸਰਿਆਂ ਦੇ ਖਿਆਲਾਂ ਅਤੇ ਰਾਵਾਂ ਦੀ ਪਾਬੰਦੀ ਉਸਨੂੰ ਸਖਤ ਨੁਕਸਾਨ ਪਹੁੰਚਾਵੇਗੀ, ਬਾਜ਼ੇ ਆਦਮੀ ਪਹਿਲੇ ਕੋਈ ਕੰਮ ਕਰਨ ਲਗਦੇ ਹਨ ਫਿਰ ਅਪਨੇ ਆਪ ਵਿੱਚ ਹੀ ਪ੍ਰਸ਼ਨ ਕਰਦੇ ਹਨ "ਐਸਾ ਕੰਮ ਕਿਉਂ ਕੀਤਾ ਗਿਆ ?" ਅਤੇ ਉਸ ਵੇਲੇ ਉਨ੍ਹਾਂ ਨੂੰ ਇਸ ਪ੍ਰਸ਼ਨ ਦਾ ਉਤਰ ਨਹੀਂ ਆਉਂਦਾ, ਕਿਉਂਕਿ ਉਹ ਕੰਮ ਦੂਸਰਿਆਂ ਦੇ ਖਿਆਲਾਂ ਦੇ ਰੋਅਬ ਵਿਚ ਆਕੇ ਕੀਤਾ ਸੀ ।

ਇਸ ਇਲਮ ਦੀ ਉੱਨਤੀ ਦੀ ਅਸਲੀ ਗ਼ਰਜ਼ ਇਹ ਹੈ ਕਿ ਦੁਨੀਆਂ ਦੇ ਸਭ ਮਰਦ, ਤੀਵੀਆਂ ਅਪਨੀ ਹਸਤੀ ਅਰ ਅਪਨੇ ਦਰਜੇ ਦੀ ਹੈਸੀਅਤ ਸਮਝਣ ਅਤੇ ਸੱਚ ਮੁੱਚ ਮਰਦ ਤੇ ਤ੍ਰੀਮਤਾਂ ਬਣਨ, ਪਵਿੱਤ੍ਰ ਆਚਰਣ ਤੇ ਦਿਮਾਗ਼ੀ ਰੂਹਾਨੀ ਅਤੇ ਜਿਸਮਾਨੀ ਬਲ ਦੇ ਲਿਹਾਜ਼ ਨਾਲ ਦੇਵਤੇ ਬਨ ਜਾਵਨ । ਇਨਸਾਨ ਦੀ ਰੂਹ ਚੇਤੰਨ ਹੈ ਅਰ ਇਸਦਾ ਧਰਮ ਹੈ ਕਿ ਜਿੱਥੋਂ ਤਕ ਹੋ ਸਕੇ ਅਪਨੇ ਆਪ ਨੂੰ ਪੂਰਣ ਕਰਨ ਦਾ ਯਤਨ ਕਰੇ, ਜਿਨ੍ਹਾਂ ਨੂੰ ਇਸ ਤਰਾਂ ਬਣਨ ਦਾ ਖਿਆਲ ਹੈ ਇਲਮ ਖਿਆਲ ਉਨ੍ਹਾਂ ਲਈ ਸਹਾਈ ਸਾਬਤ ਹੋਵੇਗਾ ।

ਜਿਸ ਵੇਲੇ ਤੁਸੀਂ ਇਨ੍ਹਾਂ ਸਬਕਾਂ ਦਾ ਮੁਤਾਲਿਆ ਕਰ ਰਹੇ ਹੋ ਤੁਹਾਡੀ ਜ਼ਿੰਦਗੀ ਦਾ ਮੇਰੀ ਜ਼ਿੰਦਗੀ ਨਾਲ ਇਲਮ ਖਿਆਲ ਦੀ ਰਾਹੀਂ ਇਕ ਤਰਾਂ ਦਾ ਸੰਬੰਧ ਪੈਦਾ ਹੋ ਰਿਹਾ ਹੈ, ਜੇ ਇਸ ਇਲਮ ਦਾ ਕੋਈ ਹਿੱਸਾ ਤੁਹਾਡੀ ਸਮਝ ਵਿੱਚ ਨਹੀਂ ਆਉਂਦਾ ਤਦ ਤੁਸੀਂ ਅਪਨੇ ਖਿਆਲ ਨੂੰ ਮੇਰੀ ਵਲ ਝੁਕਾਓ, ਕਿਉਂਕਿ ਜੋ ਖਿਆਲ ਮੈਂ ਵਰਤ ਰਿਹਾ ਹਾਂ ਉਹ ਅਸਲ ਵਿਚ ਉਨ੍ਹਾਂ ਲੋਕਾਂ ਦੇ ਹੁਕਮ ਹਨ ਜੋ ਮੇਰੇ ਨਾਲ ਹਮ ਜਿਨਸੀ ਰੱਖਦੇ ਹਨ, ਅਰ ਜਿਨ੍ਹਾਂ ਦਾ ਦੇਸ ਕਾਲ ਮੇਰੇ ਨਾਲ ਮਿਲਦਾ ਜੁਲਦਾ ਹੈ, ਇਨ੍ਹਾਂ ਨਿਯਮਾਂ ਦੀ ਜਿੰਨੀ ਪਾਬੰਦੀ ਸਚਾਈ ਨਾਲ ਕੀਤੀ ਜਾਵੇਗੀ ਉਨਾਂ ਵਧੀਕ ਗੈਹਰਾ ਸੰਬੰਧ ਤੁਸੀਂ ਮੇਰੇ ਨਾਲ ਪੈਦਾ ਕਰਦੇ ਜਾਓਗੇ, ਥੋੜੇ ਦਿਨਾਂ ਦੇ ਅਮਲ ਦੇ ਬਾਦ ਤੁਸੀਂ ਸਿੱਧੇ ਇਲਮ ਖਿਆਲ ਦੀ ਮਦਦ ਨਾਲ ਮੇਰੇ ਪਾਸੋਂ ਹਦਾਇਤਾਂ ਹਾਸਲ ਕਰ ਸਕੋਗੇ, ਮਾਨੋਂ ਤੁਸੀਂ ਅਰ ਅਸੀਂ ਇਕ ਹੀ ਸ਼ਹਿਰ ਵਿੱਚ ਵਸਦੇ ਹਾਂ ਅਰ ਟੈਲੀਫ਼ੋਨ ਨਾਲ ਆਪਸ ਵਿੱਚ ਗੱਲਾਂ ਬਾਤਾਂ ਕਰ ਰਹੇ ਹਾਂ । ਯਾਦ ਰੱਖੋ ਫਾਸਲਾ ਕਦੇ ਰੁਕਾਵਟ ਨਹੀਂ ਬਣ ਸਕਦਾ, ਮੇਰੇ ਖਿਆਲਾਂ ਦੀਆਂ ਲਹਿਰਾਂ ਦੁਨੀਆਂ ਦੇ ਇਰਦ ਗਿਰਦ ਚੱਕਰ ਲਗਾਉਂਦੀਆਂ ਰਹਿੰਦੀਆਂ ਹਨ, ਜੇ ਤੁਸੀਂ ਚੰਗੇ ਤੋਂ ਚੰਗੇ ਖਿਆਲ ਮੇਰੇ ਪਾਸ ਭੇਜੋਗੇ ਤਦ ਮੇਰੇ ਚੰਗੇ ਖਿਆਲਾਂ ਦੀਆਂ ਲੈਹਰਾਂ ਤੁਹਾਡੇ ਪਾਸ ਪਹੁੰਚਿਆ ਕਰਨਗੀਆਂ ।

ਛੀਵਾਂ ਕਾਂਡ

# ਇਕਾਂਤ ਅਤੇ ਇਕੱਲ

ਇਕਾਂਤ ਦੇ ਗੁਣ—ਇਸਦੀ ਕਦਰ ਅਰ ਕੀਮਤ ਦਾ ਅੰਦਾਜ਼ਾ ਲਗੌਣਾਂ ਮੁਸ਼ਕਲ ਹੈ, ਸਭ ਵੱਡੇ ੨ ਕੰਮਾਂ ਦਾ ਪ੍ਰਾਰੰਭ ਇਕਾਂਤ ਵਿਚ ਹੀ ਹੋਯਾ ਹੈ ਅਤੇ ਸਭ ਵੱਡੇ ੨ ਚਾਲ ਚਲਨਾਂ ਵਾਲੇ ਇਕਾਂਤ ਵਿਚ ਹੀ ਬਣੇ ਹਨ, ਸਾਡੇ ਮੁਲਕ (ਵਲਾਇਤ) ਦੇ ਵੱਡੇ ੨ ਆਦਮੀ ਕਿਉਂ ਸੁੰਨਸਾਨ ਅਤੇ ਪਿੰਡਾਂ ਥਾਵਾਂ ਤੋਂ ਆਉਂਦੇ ਹਨ ? ਇਸ ਲਈ ਕਿ ਇਕਾਂਤ ਨੇ ਉਨ੍ਹਾਂ ਨੂੰ ਅਪਨੇ ਖਿਆਲਾਂ ਅਰ ਚਾਲ ਚਲਨ ਨੂੰ ਸੁਧਾਰਨ ਦਾ ਵੇਹਲ ਦੇ ਦਿੱਤਾ। ਅਜੇਹੇ ਆਦਮੀ ਤੋਤੇ ਵਾਂਗੂੰ ਦੂਸਰਿਆਂ ਦੇ ਕੰਮਾਂ ਦੀ ਨਕਲ ਨਹੀਂ ਕਰਦੇ, ਸਗੋਂ ਅਪਨੀ ਸ਼ਖਸੀ ਜ਼ਿੰਦਗੀ ਪਸੰਦ ਕਰਦੇ ਹਨ ਅਤੇ ਉਹ ਇਲਮ ਖਯਾਲ ਦੇ ਅਨੁਸਾਰ ਸਮੇਂ ੨ ਪਰ ਜ਼ਬਤ ਅਤੇ ਸੁਧਾਰ ਦੇ ਪੈਹਲੂ ਨੂੰ ਦਰੁਸਤ ਕਰਦੇ ਰਹਿੰਦੇ ਹਨ।

ਸਭ ਨੇਕ ਜਜ਼ਬੇ ਇਕਾਂਤ ਅਤੇ ਖਿਆਲਾਂ ਦੇ ਇਕੱਠ ਤੋਂ ਪੈਦਾ ਹੁੰਦੇ ਹਨ, ਮਦਾਰੀ ਦੇ ਦਿਲ ਖਿੱਚਵੇਂ ਕਰਤਬ ਦਾ ਪ੍ਰਾਰੰਭ ਉਸ ਦੇ ਇਕਾਂਤ ਵਾਲੇ ਕਮਰੇ ਤੋਂ ਹੁੰਦਾ ਹੈ, ਕਿਉਂਕਿ ਸ਼ੋਰ ਸ਼ਰਾਬੇ ਦੀ ਹਾਲਤ ਵਿਚ ਇਸ ਦਾ ਹੋਣਾ ਅਸੰਭਵ ਹੈ। ਬੂਥ ਅਤੇ ਫਾਰਸਟ ਨੇ ਇਕਾਂਤ ਵਿੱਚ ਹੀ ਅਪਨੇ ਜੋਸ਼ ਨੂੰ ਪ੍ਰਗਟ ਕਰਨ ਦਾ ਸਮਾਂ ਹਾਸਲ ਕੀਤਾ ਸੀ, ਨਯੂਟਨ ਨੇ ਅਪਨੇ ਇਲਮੀ ਮਸਲੇ ਦੂਸਰੇ ਆਦਮੀਆਂ ਥੋਂ ਅੱਡ ਹੋ ਕੇ ਹੀ ਹੱਲ ਕੀਤੇ ਅਰ ਉਸ ਨੂੰ ਵਿੱਦਯਾ ਦੀ ਪ੍ਰਾਪਤੀ ਹੋ ਗਈ।

ਬੇਕਨ ਫਿਲਾਸਫਰ ਕਹਿੰਦਾ ਸੀ ਕਿ "ਮੇਰੀ ਰੂਹ ਸਦਾ ਇਕਾਂਤ ਵਿਚ ਰਹਿੰਦੀ ਹੈ" ਅਤੇ ਇਸ ਇਕਾਂਤ ਦੀ ਜ਼ਿੰਦਗੀ ਵਿੱਚ ਉਸ ਦੀਆਂ ਫਿਲਾਸਫੀ ਦੀਆਂ ਰਚਨਾਂ ਦੀ ਪੈਦਾਇਸ਼ ਹੋਈ ਜੋ ਵਰਤਮਾਨ ਦੀ ਸਾਇੰਸ ਦੀਆਂ ਖਾਣਾਂ ਮੰਨੀਆਂ ਜਾਂਦੀਆਂ ਹਨ।

ਮਰਕਸ ਦੀ ਅੰਜੀਲ ਕਾਂਡ 1 ਆਇਤ 35 ਵਿੱਚ ਲਿਖਿਆ ਹੈ "ਅਤੇ ਪ੍ਰਾਤਹਕਾਲ ਰੋਜ਼ ਸੂਰਜ ਤੋਂ ਪਹਿਲਾਂ ਉਹ ਉਠ ਕੇ ਬਾਹਰ ਚਲਿਆ ਜਾਂਦਾ ਅਰ ਇਕਾਂਤ ਜਗ੍ਹਾਂ ਵਿੱਚ ਪਹੁੰਚ ਕੇ ਬੇਨਤੀਆਂ ਕਰਦਾ।"

ਐਡੀਸਨ ਅਮਰੀਕਾ ਦਾ ਬਹੁਤ ਵੱਡਾ ਸਿਆਣਾ ਦਿਨ ਬੱਧੀ ਮੁਤਵਾਤਰ ਅਪਨੇ ਕਾਰਖਾਨੇ ਜਾਂ ਦਫਤਰ ਵਿੱਚ ਇਕੱਲਾ ਬੈਠਾ ਰਹਿੰਦਾ ਹੈ, ਅਰ ਜਦ ਉਸ ਨੂੰ ਕਿਸੇ ਨਵੀਂ ਕਾਢ ਲਈ ਨਵੇਂ ਖਿਆਲਾਂ ਦੀ ਲੋੜ ਹੁੰਦੀ ਹੈ ਤਦੋਂ ਖਾਣ ਪੀਣ ਅਤੇ ਸੌਣ ਤੱਕ ਦਾ ਭੀ ਖਿਆਲ ਭੁਲਾ ਕੇ ਉਥੇ ਹੀ ਡਟਿਆ ਰਹਿੰਦਾ ਹੈ। ਇਲਮ ਖ਼ਯਾਲ ਦੇ ਅਮਲ ਅਤੇ ਸਾਬਤ ਕਦਮੀ ਨੇ ਮੁਲਕ ਦੀ ਨਿਗਾਹ ਵਿਚ ਉਸ ਨੂੰ ਇਕ ਅਜੀਬੋ ਗਰੀਬ ਆਦਮੀ ਬਨਾ ਦਿੱਤਾ ਹੈ, ਪ੍ਰੰਤੂ ਜੇ ਦੂਸਰੇ ਲੋਕ ਭੀ ਇਸ ਤਰਾਂ ਦੇ ਕੰਮ ਕਰਨ ਤਦ ਉਹ ਭੀ ਉਸੇ ਤਰਾਂ ਪ੍ਰਸਿੱਧ ਅਤੇ ਕਾਮਯਾਬ ਹੋ ਸਕਦੇ ਹਨ, ਸਭ ਆਦਮੀ ਬਰਾਬਰ ਹੱਕਾਂ ਦੇ ਮਾਲਕ ਹਨ ਅਤੇ ਸਭਨਾਂ

ਦਾ ਹੱਕ ਹੈ ਕਿ ਅਕਲ ਨੂੰ ਕੰਮ ਵਿੱਚ ਲਿਆ ਸਕਨ ।

ਬ੍ਰਿੰਦ ਕਵੀ ਜਦੋਂ ਮੁਹਤਾਜੀ ਦੀ ਦਸ਼ਾ ਵਿੱਚ ਸੀ ਅਤੇ ਉਸ ਦਾ ਕੋਈ ਮਿੱਤ੍ਰ ਨਹੀਂ ਸੀ ਜੋ ਇਕਾਂਤ ਦੀ ਹਾਲਤ ਵਿੱਚ ਉਸ ਦੀ ਸਹਾਇਤਾ ਕਰਦਾ, ਉਸ ਨੇ ਬੜੀਆਂ ੨ ਅਜੀਬ ਨਜ਼ਮਾਂ ਲਿਖੀਆਂ, ਪਰ ਜਦ ਉਹ ਵੱਡਾ ਸ਼ਾਇਰ ਪ੍ਰਸਿੱਧ ਹੋ ਗਿਆ ਅਤੇ ਸੁਸਾਇਟੀ ਵਿੱਚ ਚੱਕਰ ਲਗਾਨ ਲੱਗਾ ਤਦ ਇਲਮ ਦੀ ਬਹੁਤ ਉੱਚੀ ਲਿਆਕਤ ਅਤੇ ਕਵੀਸ਼ਰੀ ਤੇ ਸਾਹਿਤਕ ਦੀ ਪੂਰਣਤਾ ਉਸ ਕੋਲੋਂ ਸਦਾ ਲਈ ਦੂਰ ਹੋ ਗਈ ਅਤੇ ਫਿਰ ਉਸ ਦੀ ਕਵਿਤਾ ਲੁੱਤਫ ਤੋਂ ਖਾਲੀ ਹੋਣ ਲੱਗੀ ।

ਬਹੁਤ ਸਾਰੇ ਜ਼ਹੀਨ (ਹਾਫਜ਼ੇ ਵਾਲੇ) ਆਦਮੀ ਪੈਹਲੀ ਕਾਮਯਾਬੀ ਦੇ ਗੇੜ ਵਿਚ ਆ ਕੇ ਹੀ ਬਰਬਾਦ ਹੋ ਜਾਂਦੇ ਹਨ, ਉਹ ਇਸ ਗੱਲ ਨੂੰ ਭੁਲ ਜਾਂਦੇ ਹਨ ਕਿ ਉਨ੍ਹਾਂ ਦੀ ਇਕਾਂਤ ਅਰ ਨਿਰਲੇਪਤਾ ਦੀ ਜ਼ਿੰਦਗੀ ਹੀ ਅਸਲ ਵਿੱਚ ਉਨਾਂ ਦੀ ਉੱਨਤੀ ਦੀ ਪੌੜੀ ਸੀ, ਇਸ ਦੇ ਬਾਦ ਫਿਰ ਉਹ ਅਸਲੀ ਖਿਆਲ ਉਨ੍ਹਾਂ ਦੇ ਦਿਮਾਗ਼ ਵਿਚੋਂ ਨਹੀਂ ਨਿਕਲਦੇ ਅਰ ਉਹ ਮਮੂਲੀ ਆਦਮੀ ਬਣ ਜਾਂਦੇ ਹਨ। ਸੁਸਾਇਟੀ ਵਿਚ ਸਮੇਂ ਦਾ ਕੁਝ ਹਿੱਸਾ ਖਰਚ ਕਰਨਾ ਲਾਭਦਾਇਕ ਜਾਣਿਆ ਗਿਆ ਹੈ, ਪਰ ਇਸ ਦੀ ਅੱਤ ਅਤੇ ਇਕਾਂਤ ਦੀ ਅੱਤ ਕੀ ਹੋਰਨਾਂ ਅਤਾਂ ਦੀ ਤਰਾਂ ਬਰਬਾਦੀ ਅਤੇ ਹਾਨੀ ਦਾ ਹੇਤੂ ਸਾਬਤ ਹੁੰਦੀਆਂ ਹਨ। ਆਦਮੀ ਅਪਨੇ ਦੋਸਤਾਂ ਮਿੱਤ੍ਰਾਂ ਨੂੰ ਮਿਲਦਾ ਗਿਲਦਾ ਰਹੇ, ਉਨ੍ਹਾਂ ਦੀ ਸੰਮਤੀ ਅਤੇ ਹਿੰਮਤ ਬਖਸ਼ ਤਜਵੀਜ਼ਾਂ ਸੁਣੇ, ਪਰ ਉਸ ਨੂੰ ਘੱਟ ਤੋਂ ਘੱਟ ਇਕ ਘੰਟਾ ਹਰ ਰੋਜ਼ ਇਕਾਂਤ ਵਿਚ ਬਤੀਤ ਕਰਨਾ ਚਾਹੀਦਾ ਹੈ, ਇਕਾਂਤ ਅਤੇ ਨਿਰਲੇਪਤਾ ਹੋਰਨਾਂ ਢੰਗਾਂ ਨਾਲੋਂ ਉਸਦੀ ਅਕਲ ਨੂੰ ਉੱਨਤ ਕਰਨ ਵਿਚ ਵਧੇਰੇ ਸਹਾਈ ਹੋਵੇਗੀ।

ਜਿਨ੍ਹਾਂ ਖੁਸ਼ਕਿਸਮਤ ਮਾਪਿਆਂ ਦੇ ਲੜਕੇ ਇਕਾਂਤ ਪਸੰਦ ਹਨ ਅਤੇ ਅਕੱਲਮ ਕੱਲ੍ਹੇ ਅਪਨੇ ਖਿਡੌਣੇ ਲੈ ਕੇ ਖੇਲਦੇ ਰਹਿੰਦੇ ਹਨ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਉਨ੍ਹਾਂ ਲੜਕਿਆਂ ਨੂੰ ਦੂਸਰਿਆਂ ਲੜਕਿਆਂ ਨਾਲ ਮਿਲ ਕੇ ਖੇਡਣ ਲਈ ਮਜਬੂਰ ਨਾ ਕਰਨ, ਉਨ੍ਹਾਂ ਨੂੰ ਇਹ ਵੇਖ ਕੇ ਪ੍ਰਸੰਨ ਹੋਣਾ ਚਾਹੀਦਾ ਹੈ ਕਿ ਉਨ੍ਹਾਂ (ਲੜਕਿਆਂ) ਦਾ ਦਿਮਾਗ਼ ਖਿਆਲੀ ਤ੍ਰੱਕੀ ਕਰ ਰਿਹਾ ਹੈ, ਅਰ ਉਹ ਇਕਾਂਤ ਵਿੱਚ ਰਹਿ ਕੇ ਅਪਨਾ ਆਚਰਣ ਬਨਾ ਰਹੇ ਹਨ, ਪਰ ਦੂਸਰੇ ਲੜਕੇ ਜੋ ਵਿਸ਼ੇਸ਼ ਕਰ ਮਿਲ ਜੁਲ ਕੇ ਖੇਡਿਆ ਕਰਦੇ ਹਨ ਉਨ੍ਹਾਂ ਦੀ ਦਿਮਾਗ਼ੀ ਅਤੇ ਆਦਮੀਅਤ ਦੀ ਬਨਾਵਟ ਛੋਤੀ ਨਹੀਂ ਹੋਵੇਗੀ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਜਿਸ ਦਿਮਾਗ਼ ਦੇ ਇਰਦ ਗਿਰਦ ਬਹੁਤ ਕੁਛ ਭੰਬੇਲਾ ਹੁੰਦਾ ਹੈ ਅਤੇ ਜਿਸ ਨੂੰ ਬਹੁਤ ਸਾਰੇ ਗੱਪੀਂ ਅਰ ਬਕਵਾਸੀ ਆਦਮੀਆਂ ਨਾਲ ਮੇਲ ਜੋਲ ਰਹਿੰਦਾ ਹੈ ਉਸ ਨੂੰ ਉੱਨਤ ਹੋਣ ਦਾ ਸਮਾਂ ਨਹੀਂ ਮਿਲਦਾ, ਲੜਕਿਆਂ ਨੂੰ ਸੋਚਨ ਅਤੇ ਗੋਰ ਕਰਨ ਦੀ ਸਿੱਖਯਾ ਦੇਣੀ ਚਾਹੀਏ। ਨੇਕ ਖਿਆਲਾਂ ਦੇ ਗੁਣ ਅਤੇ ਬੁਰੇ ਖਿਆਲਾਂ ਦੇ ਨੁਕਸਾਨ ਬੱਚਿਆਂ ਦੇ ਦਿਲਾਂ ਪੁਰ ਬਠਾ ਛੱਡਨ ਨਾਲ ਉਹ ਸਦਾ ਨੇਕੀ ਵੱਲ ਝੁੱਕੇ ਰਹਿਣਗੇ, ਉਨ੍ਹਾਂ ਦੀ ਤਾਲੀਮ ਦੇ ਇਸ ਹਿੱਸੇ ਨੂੰ ਨਜ਼ਰੋਂ ਓਹਲੇ ਹੀ ਨਹੀਂ ਕਰ ਛੱਡਨਾ ਚਾਹੀਦਾ।

ਜਦ ਕਿਸੇ ਆਦਮੀ ਨੂੰ ਕਿਸੇ ਜਗ੍ਹਾ ਜਾਂ ਕਿਸੇ ਚੀਜ਼ ਦਾ ਨਾਮ ਭੁੱਲ ਜਾਂਦਾ ਹੈ ਤਾਂ ਉਹ ਅਪਨੇ ਖਿਆਲਾਂ ਨੂੰ ਅਕੱਠਾ ਕਰ ਕੇ ਸੋਚਣ ਲਗਦਾ ਹੈ, ਅੰਤ ਨੂੰ ਉਹ ਖਿਆਲ ਉਸ ਨੂੰ ਮਿਲ ਜਾਂਦਾ ਹੈ, ਚੇਤਾ ਆ ਜਾਂਦਾ ਹੈ ਅਤੇ ਉਸ ਨੂੰ ਭੁੱਲੀ ਹੋਈ ਚੀਜ਼ ਜਾਂ ਥਾਂ ਦਾ ਨਾਮ

ਯਾਦ ਆ ਜਾਂਦਾ ਹੈ। ਜੇ ਅਜੇਹੇ ਵੇਲੇ ਕੋਈ ਦੂਸਰਾ ਆਦਮੀ ਉਸ ਨੂੰ ਛੇੜਨਾ ਚਾਹੇ ਤਦ ਉਹ ਕਹੇਗਾ "ਠੈਹਰ, ਮੈਨੂੰ ਤੰਗ ਨਾ ਕਰ, ਮੈ ਕੁਛ ਸੋਚ ਰਿਹਾ ਹਾਂ" ਜਦ ਦਿਲ ਨੂੰ ਅਜੇਹੀ ਸਧਾਰਨ ਅਤੇ ਮਾਮੂਲੀ ਗੱਲ ਵਾਸਤੇ ਇਕਾਂਤ ਦੀ ਲੋੜ ਹੋਯਾ ਕਰਦੀ ਹੈ ਤਦ ਉਸ ਨੂੰ ਪੇਚੀਦਾ ਤੇ ਦੂਰ ਅੰਦੇਸ਼ੀ ਦੇ ਮਸਲਿਆਂ ਨੂੰ ਹੱਲ ਕਰਨ ਲਈ ਇਕਾਂਤ ਅਤੇ ਇਕੱਲ ਦੀ ਕਿੰਨੀ ਕੁ ਲੋੜ ਹੋਊ ? ਇਕੱਲ ਵਿਚ ਖਿਆਲਾਂ ਨੂੰ ਅਕੱਠਾ ਕਰਨ ਨਾਲ ਆਦਮੀ ਇਲਮ ਖਯਾਲ ਨੂੰ ਅਪਨੇ ਕਾਬੂ ਵਿੱਚ ਲਿਆ ਕੇ ਵਰਤ ਸਕਦਾ ਹੈ, ਅਤੇ ਉਨ੍ਹਾਂ ਕੰਮਾਂ ਦੇ ਕਰਨ ਦੀ ਯੋਗਤਾ ਨੂੰ ਸਿਰੇ ਚਾੜ੍ਹ ਸਕਦਾ ਹੈ ਜਿਨ੍ਹਾਂ ਨੂੰ ਕਰਨ ਲਈ ਪਹਿਲੇ ਪਹਿਲੇ ਉਹ ਅਪਨੇ ਆਪ ਨੂੰ ਅਸਮਰੱਥ ਸਮਝਦਾ ਸੀ।

ਜੋ ਲੋਕ ਇਸ ਕਿਤਾਬ ਜਾਂ ਇਸਤੋਂ ਕਿਸੇ ਹੱਛੀ ਰਚਨਾ ਦੇ ਮੁਤਾਲਯਾ ਤੋਂ ਹੱਛੇ ਨਤੀਜੇ ਹਾਸਲ ਕਰਨੇ ਚਾਹੁੰਦੇ ਹੋਵਣ ਉਹਨਾਂ ਨੂੰ ਇਕਾਂਤ ਅਤੇ ਇਕੱਲ ਦੇ ਗੁਣ ਨੂੰ ਭੁਲਣਾ ਨਹੀਂ ਚਾਹੀਦਾ, ਚਾਹੀਦਾ ਹੈ ਕਿ ਉਹ ਡੰਡ ਰੌਲੇ ਦੀਆਂ ਥਾਵਾਂ ਤੋਂ ਦੂਰ ਚਲੇ ਜਾਣ, ਜਾਂ ਉਹ ਅਪਨੇ ਕਮਰੇ ਵਿੱਚ ਸਭ ਤੋਂ ਅਲੱਗ ਹੋ ਕੇ ਬੈਠੇ ਰਹਿਣ, ਜਿੱਥੇ ਉਹਨਾਂ ਦੇ ਜਿਸਮ ਨੂੰ ਆਰਾਮ ਮਿਲੇ। ਇਥੇ ਉਹ ਅਪਨੇ ਖਿਆਲਾਂ ਨੂੰ ਇਕੱਠਾ ਕਰ ਕੇ ਅਪਨੇ ਇਰਾਦੇ ਨੂੰ ਅਸਲੀ ਦਸ਼ਾ ਵਿਚ ਲਿਆਉਣ ਦਾ ਸਾਮਾਨ ਹਾਸਲ ਕਰ ਲੈਣਗੇ।

ਜਦੋਂ ਉਨ੍ਹਾਂ ਨੂੰ ਕਿਸੇ ਕਿਸਮ ਦਾ ਖਿਆਲ ਚਾਹੀਦਾ ਹੋਵੇ ਜਾਂ ਉਹ ਹੋਰਨਾਂ ਨੂੰ ਖਿਆਲ ਭੇਜਣਾਂ ਚਾਹੁਣ ਆਰਾਮ ਕੁਰਸੀ ਪਰ ਬੈਠ ਜਾਣ, ਸਿਰ ਸਿੱਧਾ ਰੱਖਣ, ਤਾਂ ਕਿ ਖੂਨ ਦੀ ਰਸਦ ਦਾ ਸਿਲਸਿਲਾ ਦਿਮਾਗ਼ ਤੱਕ ਪਹੁੰਚਦਾ ਰਹੇ, ਅੱਖਾਂ ਕੁਝ ਪਲਾਂ ਲਈ ਬੰਦ ਕਰ ਲਈਆਂ ਜਾਣ, ਇਸ ਦੇ ਬਾਦ ਅੱਖਾਂ ਦੀ ਨਿਗਾਹ ਨੂੰ ਕਿਸੇ ਨਿੱਕੀ ਜੇਹੀ ਚੀਜ਼ ਪਰ ਕਾਇਮ ਕਰਨ ਜੋ ਤਿੰਨ ਜਾਂ ਚਾਰ ਫੁਟ ਦੇ ਫਾਸਲੇ ਪਰ ਹੋਵੇ, ਅਤੇ ਫੇਰ ਉਸੇ ਮਜ਼ਮੂਨ ਪਰ ਸੋਚਨਾਂ ਸੁਰੂ ਕਰ ਦੇਣ ਜਿਸ ਦੇ ਮੁਤਅੱਲਕ ਖਿਆਲਾਂ ਨੂੰ ਵਸੀਹ ਕਰਨ ਦੀ ਲੋੜ ਹੈ, ਜਾਂ ਜਿਸ ਦਾ ਗਿਆਨ ਕਿਸੇ ਹੋਰ ਨੂੰ ਦੇਣਾ ਹੈ, ਅਜੇਹੀਆਂ ਮੁਆਫਿਕ ਹਾਲਤਾਂ ਦੀ ਮੌਜੂਦਗੀ ਵਿਚ ਜੋ ਖਿਆਲੀ ਧਾਰਾਂ ਬਾਹਰ ਨਿਕਲਨਗੀਆਂ ਬੜੇ ਬੜੇ ਆਦਮੀਆਂ ਦੇ ਦਿਮਾਗ਼ ਤੱਕ ਪਹੁੰਚ ਜਾਣਗੀਆਂ, ਅਤੇ ਉਹਨਾਂ ਵਿੱਚ ਤਦ ਤੱਕ ਜੋਸ਼ ਪੈਦਾ ਕਰਦੀਆਂ ਰਹਿਣਗੀਆਂ ਜਦ ਤੱਕ ਉਹ ਜ਼ਰੂਰੀ ਬਾਤ ਦੇ ਗਿਆਨ ਨੂੰ ਇਲਮ ਖਿਆਲ ਦੀ ਰਾਹੀਂ ਦੇ ਨਾਂ ਦੇਣਗੇ।

ਜਦ ਆਦਮੀ ਅਪਨੇ ਖਿਆਲਾਂ ਨੂੰ ਪੰਦਰਾਂ ਤੋਂ ਵੀਹ ਮਿੰਟਾਂ ਤੱਕ ਇਸ ਤਰਾਂ ਸੋਚ ਲਵੇ ਤਦ ਉਸ ਨੂੰ ਸ਼ਾਂਤ ਹੋ ਜਾਣਾ ਚਾਹੀਦਾ ਹੈ ਤਾਂ ਕਿ ਉਸ ਦਾ ਦਿਮਾਗ਼ ਇਸ ਯੋਗ ਹੋ ਜਾਵੇ ਕਿ ਉਹ ਵਾਪਸ ਆਏ ਖਿਆਲਾਂ ਨੂੰ ਕਬੂਲ ਅਤੇ ਗ੍ਰੈਹਣ ਕਰ ਸਕੇ, ਇਸ ਤਰਾਂ ਉਹ ਵੱਡੇ ਵੱਡੇ ਆਦਮੀਆਂ ਦੇ ਦਿਲਾਂ ਵਿਚੋਂ ਖਿਆਲ ਅਤੇ ਤਜਰਬਾ ਹਾਸਲ ਕਰ ਲਵੇਗਾ, ਜੋ ਇਸ ਲਈ ਕਾਮਯਾਬੀ ਦਾ ਦਰਵਾਜ਼ਾ ਖੋਹਲ ਦੇਣਗੇ। ਅਜੇਹੇ ਮੌਕਿਆਂ ਪਰ ਚੰਗਾ ਹੋਵੇ ਜੋ ਪੈਨਸਲ ਅਤੇ ਨੋਟ ਬੁਕ ਹੱਥ ਵਿੱਚ ਹੋਇਆ ਕਰੇ ਤਾਂ ਕਿ ਨਵੇਂ ਖਿਆਲ ਜੋ ਕਬੂਲ ਕੀਤੇ ਜਾਣ ਕਲਮ ਬੰਦ ਭੀ ਹੁੰਦੇ ਜਾਣ, ਇਸ ਤ੍ਰੀਕੇ ਨਾਲ ਹੋ ਸਕਦਾ ਹੈ ਕੋਈ ਐਸਾ ਖਿਆਲ ਮਿਲ ਜਾਵੇ ਜੋ ਇਸ ਦੀ ਜ਼ਿੰਦਗੀ ਨੂੰ ਬਿਲਕੁਲ ਪਲਟ ਦੇਵੇ, ਬੜੀਆਂ ਬੜੀਆਂ ਕਾਢਾਂ ਦੇ ਮੁਤਅੱਲਕ ਖਿਆਲ ਇਸ ਤਰਾਂ ਨਾਲ ਇਸ ਤੱਕ ਪਹੁੰਚਦੇ ਰੈਹਣਗੇ।

ਜੋ ਸੱਜਨ ਜਿਸ ਕਿਤਾਬ ਨੂੰ ਪੜ੍ਹਦੇ ਹਨ ਉਹਨਾਂ ਨੂੰ ਯਾਦ ਰੱਖਣਾਂ ਚਾਹੀਦਾ ਹੈ ਕਿ ਘੱਟ ਤੋਂ ਘੱਟ ਇੱਕ ਘੰਟਾ ਰੋਜ਼ ਇਕਾਂਤ ਵਿੱਚ ਜ਼ਰੂਰ ਬਤਾਇਆ ਕਰਨ। ਜੇ ਸਮਾਂ ਨਹੀਂ ਮਿਲਦਾ ਤਦ ਸੌਣ ਤੋਂ ਪਹਿਲੇ ਰਾਤ ਵੇਲੇ ਅਜਿਹਾ ਸਮਾਂ ਤਲਾਸ਼ ਕਰ ਲੈਣਾ ਚਾਹੀਦਾ ਹੈ।

ਜਦ ਇੱਛਾ ਸ਼ਕਤੀ ਨੇ ਇਸ ਪ੍ਰਕਾਰ ਦਿਮਾਗ਼ ਦਾ ਸੁਧਾਰ ਕਰ ਲੀਤਾ ਕਿ ਉਹ (ਦਿਮਾਗ਼) ਡੰਡ ਰੌਲੇ ਵਿੱਚ ਭੀ ਸ਼ਾਂਤ ਅਤੇ ਆਰਾਮ ਵਿਚ ਹੀ ਰਹਿੰਦਾ ਹੈ, ਜਦ ਆਦਮੀ ਨੇ ਆਪਣੀ ਅੱਖ ਅਤੇ ਖਿਆਲ ਨੂੰ ਕਿਸੇ ਇਕ ਜਗ੍ਹਾ ਵਿਚ ਖਾਸ ਦਰਜੇ ਪੁਰ ਪੱਕਾ ਲੀਤਾ, ਤਦ ਸਮਝਨਾਂ ਚਾਹੀਦਾ ਹੈ ਕਿ ਉਸ ਨੇ ਇਕੱਲ ਦੇ ਭੇਦ ਨੂੰ ਹਾਸਲ ਕਰ ਲੀਤਾ ਹੈ। ਉਸ ਵੇਲੇ ਉਹ ਇਲਮ ਖਿਆਲ ਨੂੰ ਨਿਸਚੇ ਨਾਲ ਕਾਮਯਾਬੀ ਸਹਿਤ ਕੰਮ ਵਿਚ ਲਿਆ ਸਕੇਗਾ।

ਹੇਠਲੇ ਤ੍ਰੀਕੇ ਨਾਲ ਖਿਆਲ ਸੌਹਲ ਹੀ ਦਿਲ ਨੂੰ ਦਿੱਤੇ ਜਾ ਸਕਦੇ ਹਨ :—

ਇਕ ਆਦਮੀ ਆਪਣੇ ਹੱਥ ਵਿਚ ਤਾਸ਼ ਦਾ ਬੰਡਲ ਲੈ ਲਵੇ ਅਰ ਕਮਰੇ ਦੀ ਨੁੱਕਰ ਵੱਲ ਮੂੰਹ ਕਰਕੇ ਬੈਠ ਜਾਵੇ ਅਤੇ ਜਿਸ ਨੂੰ ਖਿਆਲ ਦੇਣੇ ਹੋਣ ਉਸ ਨੂੰ ਕੁਰਸੀ ਪਰ ਬਿਠਾ ਦੇਵੇ ਅਰ ਉਸ ਦਾ ਮੂੰਹ ਕਮਰੇ ਦੀ ਦੂਸਰੀ ਨੁੱਕਰ ਵੱਲ ਕੀਤਾ ਹੋਵੇ ਉਸ ਦੀਆਂ ਅੱਖਾਂ ਪੁਰ ਪੱਟੀ ਬੰਨ੍ਹ ਦੇਵੇ ਤਾਂ ਕਿ ਉਹ ਏਧਰ ਉਧਰ ਦੀ ਕੋਈ ਚੀਜ਼ ਨਾਂ ਦੇਖ ਸਕੇ, ਉਸਦੇ ਹੱਥ ਵਿਚ ਕਾਗਜ਼ ਅਰ ਪਿਨਸਲ ਦਿੱਤਾ ਜਾਵੇ ਤਾਂ ਕਿ ਖਿਆਲ ਦੀ ਜੋ ਲੈਹਰ ਉਸਦੇ ਦਿਲ ਵਿੱਚ ਆਵੇ ਉਸਨੂੰ ਉਹ ਕਲਮ ਬੰਦ ਕਰ ਲਵੇ। ਪਹਿਲਾਂ ਆਦਮੀ ਤਾਸ਼ ਦੇ ਕਿਸੇ ਪੱਤੇ ਨੂੰ ਲੈਕੇ ਉਸ ਪਰ ਉਸਦੇ ਰੰਗ ਰੂਪ ਆਦਿਕ ਪਰ ਅਪਨੇ ਖਿਆਲਾਂ ਨੂੰ ਜਮਾਵੇ, ਇਕ ਸਮੇਂ ਵਿਚ ਉਸ ਨਾਲ ਦਾ ਇੱਕ ਤੋਂ ਵਧੀਕ ਤਾਸ਼ ਦਾ ਪੱਤਾ ਉਸਦੇ ਹੱਥ ਵਿਚ ਨਾ ਹੋਵੇ। ਦੂਸਰਾ ਆਦਮੀ, ਜੋ ਖਿਆਲ ਉਸਦੇ ਦਿਲ ਵਿਚ ਆਵੇ ਉਸਨੂੰ ਨੋਟ ਕਰਦਾ ਜਾਵੇ, ਥੋਹੜੀ ਵਾਰ ਤਜਰਬਾ ਕਰਨ ਦੇ ਬਾਦ ਖਿਆਲ ਠੀਕ ਠੀਕ ਤਰਾਂ ਨਾਲ ਔਣ ਜਾਣ ਲੱਗਣਗੇ। ਜਿਸ ਵੇਲੇ ਦੋ ਆਦਮੀਆਂ ਦੇ ਦਿਮਾਗ਼ ਵਿਚ ਹਮਜਿਨਸੀ ਪੈਦਾ ਹੋਣ ਲਗੇਗੀ ਫਿਰ ਇਹ ਤਜਰਬਾ ਰੁਪੈਆ, ਪੈਸਾ ਲਫਜ਼ ਜਾਂ ਛੋਟੇ ਛੋਟੇ ਫਿਕਰਿਆਂ ਨਾਲ ਕੀਤਾ ਜਾ ਸਕੇਗਾ, ਅਤੇ ਫਿਰ ਬੜੇ ਬੜੇ ਖਿਆਲ ਭੀ ਆਪਸ ਵਿੱਚ ਭੇਜੇ ਜਾਇਆ ਕਰਨਗੇ। ਜੇ ਮੂੰਹ ਵਿੱਚ ਲੂਣ, ਸ਼ਕਰ, ਸਿਰਕਾ ਆਦਿਕ ਰੱਖ ਲਿਆ ਜਾਵੇ ਤਦ ਖਿਆਲ ਕਬੂਲ ਕਰਨ ਵਾਲੇ ਦੇ ਮੂੰਹ ਵਿਚ ਭੀ ਉਸੇ ਤਰਾਂ ਦਾ ਸੁਵਾਦ ਪੈਦਾ ਹੋ ਜਾਵੇਗਾ। ਜੇ ਕਿਸੇ ਆਦਮੀ ਨੂੰ ਪਹਿਲੇ ਹੀ ਇਹ ਕੈਹਕੇ ਪ੍ਰਬੰਧ ਕਰ ਲਿਆ ਜਾਵੇ ਕਿ "ਤੂੰ ਫਲਾਣੇ ਸਮੇਂ ਸ਼ਾਂਤ ਚਿੱਤ ਹੋਕੇ ਬੈਠ ਜਾਵੀਂ, ਤੇਰੇ ਦਿਮਾਗ਼ ਵਿੱਚ ਇੱਕ ਖਿਆਲ ਦਾਖਲ ਕੀਤਾ ਜਾਵੇਗਾ ਅਤੇ ਇਹ ਆਦਮੀ ਭੀ ਨੋਟ ਕਰਦਾ ਜਾਵੇ। ਤਦ ਇਸ ਵੇਲੇ ਉਸਨੂੰ ਉਸੇ ਤਰਾਂ ਦੇ ਖਿਆਲ ਮਿਲਨਗੇ। ਜੇ ਉਹ ਭੁਲ ਜਾਵੇ ਤਦ ਦੂਸਰਾ ਆਦਮੀ ਉਸਨੂੰ ਯਾਦ ਕਰਾਕੇ ਚੁਪ ਚਾਪ ਉਸਨੂੰ ਕੁਰਸੀ ਪਰ ਬੈਠਾ ਦੇਵੇ। ਮੈਨੂੰ ਅਜੇਹੇ ਬਹੁਤੇ ਸਮੇਂ ਯਾਦ ਹਨ ਜਦ ਵਧੀਕ ਫਾਸਲੇ ਪਰ ਰਹਿਣ ਵਾਲਿਆਂ ਦੇ ਵਿਚਕਾਰ ਅਜੇਹੇ ਤਜਰਬੇ ਕੀਤੇ ਗਏ ਸਨ ਅਤੇ ਉਹ ਸਭ ਠੀਕ ਨਿਕਲੇ। ਫਾਸਲੇ ਦਾ ਖਿਆਲ ਫਜ਼ੂਲ ਹੈ, ਫ਼ਾਸਲਾ ਦੋ ਦਿਲਾਂ ਦੇ ਦਰਮਿਆਨ ਜੋ ਇਕ ਤਰਾਂ ਦੀ ਹਮਦਰਦੀ ਦੇ ਜਜ਼ਬੇ ਹਨ ਉਹਨਾਂ ਨੂੰ ਦੂਰ ਨਹੀਂ ਕਰ ਸਕਦਾ।

ਸੱਤਵਾਂ ਕਾਂਡ

## ਇਲਮ ਖਿਆਲ ਨਾਲ ਚਾਲ ਚਲਨ ਅਤੇ ਕਿਸਮਤ ਦਾ ਪਲਟਾ ਖਾਣਾ

ਅਸੀਂ ਕਿਸਮਤ ਦੇ ਮਸਲੇ ਦੀ ਤਾਲੀਮ ਨੂੰ ਠੀਕ ਮੰਨੀਏ ਭਾਵੇਂ ਨਾਂ, ਪਰ ਇਸ ਗੱਲ ਤੋਂ ਕਿਸੇ ਨੂੰ ਇਨਕਾਰ ਨਹੀਂ ਹੋ ਸਕਦਾ ਕਿ ਆਦਮੀ ਕੁੱਲ ਜੀਵ ਮਾਤ੍ਰ ਦਾ ਸਰਦਾਰ ਹੈ, ਸਰੀਰਕ ਵਿਚਾਰ ਤੇ ਆਦਮੀ ਦੁਨੀਆਂ ਦੇ ਰਹਿਣ ਵਾਲਿਆਂ ਵਿੱਚ ਜ਼ਿੰਦਗੀ ਦਾ ਸਭ ਤੋਂ ਚੰਗਾ ਨਮੂਨਾ ਹੈ, ਪਰ ਵਡਿਆਈ ਦਾ ਅਸਲੀ ਸਬੱਬ ਸਰੀਰ ਨਹੀਂ ਸਗੋਂ ਇਸਦੀ ਦਿਮਾਗ਼ੀ ਬਨਾਵਟ ਅਰ ਦਿਮਾਗ਼ੀ ਤਾਕਤ ਹੈ, ਜੇ ਆਦਮੀ ਰੱਬ ਵੱਲੋਂ ਮਿਲੀ ਹੋਈ ਤਾਕਤ ਅਰਥਾਤ ਦਿਲ ਤੇ ਦਿਮਾਗ਼ੀ ਤਾਕਤ ਥੋਂ ਵਾਂਜਿਆ ਰਹਿੰਦਾ ਤਦ ਇਸਦੀ ਹਾਲਤ ਪਸ਼ੂ ਕੋਲੋਂ ਚੰਗੀ ਨਾ ਹੁੰਦੀ, ਉਦਾਹਰਣ ਲਈ ਕਿਸੇ ਪਾਗ਼ਲ ਦੀ ਹਾਲਤ ਨੂੰ ਦੇਖਕੇ ਅੰਦਾਜ਼ਾ ਕਰ ਸਕਦੇ ਹੋ। ਬੰਦਾ ਦੁਨੀਆਂ ਵਿੱਚ ਵੈਹਸ਼ੀ ਅਤੇ ਪਸ਼ੂਆਂ ਤੋਂ ਆਸਾਨੀ ਨਾਲ ਪਛਾਣਿਆਂ ਜਾ ਸਕਦਾ ਹੈ, ਇਸੇ ਤਰਾਂ ਇਕੱਲ ਵਿੱਚ ਰਹਿਣ ਵਾਲਾ ਆਦਮੀ ਵੀ ਅਪਨੇ ਭਰਾਵਾਂ ਨਾਲੋਂ ਅੱਡ ਜਾਣਿਆਂ ਜਾ ਸਕਦਾ ਹੈ, ਜੱਦੀ ਨਿਯਮਾਂ ਦੇ ਕਾਰਨ ਆਦਮੀ ਦੇ ਖਾਨਦਾਨ ਵਿੱਚ ਬਹੁਤ ਕੁਛ ਇੱਕ ਮੁਹਾਂਦਰਾ ਅਰ ਇੱਕ ਬਨਾਵਟ ਮੌਜੂਦ ਹੈ, ਪਰ ਇਲਮ ਖਿਆਲ ਦੇ ਰਸੂਖ ਅਤੇ ਆਸ ਪਾਸ ਦੇ ਸਾਮਾਨ ਨੇ ਇਨ੍ਹਾਂ ਵਿੱਚ ਬਹੁਤ ਕੁਛ ਫਰਕ ਪਾ ਰੱਖੇ ਹਨ, ਇਨ੍ਹਾਂ ਦਾ ਇਹ ਨਤੀਜਾ ਨਿਕਲਦਾ ਹੈ ਕਿ ਦੋ ਆਦਮੀ ਭੀ ਕਿਤੇ ਇਕ ਹਾਲਤ, ਇਕ ਹੈਸੀਅਤ ਜਾਂ ਇਕ ਸ਼ਕਲ ਦੇ ਨਜ਼ਰ ਨਹੀਂ ਆਉਂਣਗੇ, ਨਾਂ ਇਨ੍ਹਾਂ ਦੇ ਜਿਸਮ ਇਕ ਤਰਾਂ ਦੇ ਹੋਣਗੇ, ਨਾਂ ਦਿਲ ਤੇ ਦਿਮਾਗ਼ ਵਿੱਚ ਹੀ ਏਕਤਾਈ ਹੋਵੇਗੀ, ਲੜਕੇ ਲੜਕੀਆਂ ਵਿੱਚ ਭੀ ਇਹ ਸਭ ਫਰਕ ਨਜ਼ਰ ਆਉਂਦੇ ਹਨ। ਜੇ ਸਭ ਆਦਮੀ ਇਕੋ ਜਿਹਾ ਸੋਚ ਸਕਦੇ ਤਦ ਇਸ ਵਿੱਚ ਸੰਸਾ ਨਹੀਂ ਕਿ ਉਨ੍ਹਾਂ ਦੇ ਕੰਮ ਭੀ ਇਕੋ ਜੇਹੇ ਹੁੰਦੇ ਅਤੇ ਉਨ੍ਹਾਂ ਦੀਆਂ ਸੂਰਤਾਂ ਵਿੱਚ ਭੀ ਕੋਈ ਫਰਕ ਨਾ ਹੁੰਦਾ, ਸਾਰੇ ਫਰਕ ਅਤੇ ਵੇਰਵੇ ਦੂਰ ਹੋ ਜਾਂਦੇ ਅਤੇ ਉਹ ਇਸਤਰਾਂ ਆਪਸ ਵਿੱਚ ਇਕ ਸ਼ਕਲ ਦੇ ਹੁੰਦੇ ਜਿਸ ਤਰਾਂ ਦੋ ਮਟਰ ਦੇ ਬੀਜ ਆਪਸ ਵਿੱਚ ਮਿਲਦੇ ਜੁਲਦੇ ਹਨ, ਉਸ ਵੇਲੇ ਸੰਮਤੀਆਂ ਦੇ ਫਰਕ ਭੀ ਨਾ ਹੁੰਦੇ ਅਤੇ ਮੁਕਾਬਲੇ ਅਰ ਇੱਕ ਸੂਰਤ ਦਾ ਕੁਛ ਭੀ ਪਤਾ ਨਾ ਰਹਿੰਦਾ।

ਇਲਮ ਖਿਆਲ ਆਦਮੀ ਦੀ ਜਿਸਮਾਨੀ ਅਤੇ ਦਿਮਾਗ਼ੀ ਬਨਾਵਟ ਦੀ ਤਰਤੀਬ ਵਿੱਚ ਬਹੁਤ ਬੜਾ ਹਿੱਸਾ ਲੈਂਦਾ ਹੈ ਅਤੇ ਉਸਦੇ ਸਾਰੇ ਵਜੂਦ ਨੂੰ ਖਾਸ ਸੱਚੇ ਵਿੱਚ ਢਾਲ ਦਿੰਦਾ ਹੈ। ਆਦਮੀ ਦੀ ਜ਼ਿੰਦਗੀ ਵਿੱਚ ਕਦੀ ਅਜਿਹਾ ਵਕਤ ਨਹੀਂ ਆਉਂਦਾ ਜਦ ਇਹ ਅਪਨੇ ਆਪ ਨੂੰ ਇਸ ਹੋਵਨ ਵਾਲੇ ਰਸੂਖ ਤੋਂ ਸੁਤੰਤ੍ਰ ਕਰ ਸਕੇ, ਇਹ ਚਾਰੇ ਪਾਸਿਓਂ ਖ਼ਜਾਲ ਨਾਲ ਘੇਰਿਆ ਰਹਿੰਦਾ ਹੈ, ਜੋ ਤਾਕਤ ਏਸਦੇ ਅੰਦਰ ਰਹਿੰਦੀ ਹੈ ਉਹੀ ਇਸ ਪਰ ਸਲਾਹ

ਲੈਣ ਤੋਂ ਬਿਨਾਂ ਹੀ ਕੰਮ ਕਰਦੀ ਰਹਿੰਦੀ ਹੈ। ਇਹ ਤਾਕਤ ਦਿਖਾਈ ਨਹੀਂ ਦਿੰਦੀ ਅਤੇ ਇਸਦੀ ਜ਼ਿੰਦਗੀ ਨੂੰ ਖਾਸ ਬਨਾਵਟ ਪਰ ਢਾਲਦੀ ਹੋਈ ਇਸਦੀ ਕਿਸਮਤ ਦਾ ਫੈਸਲਾ ਕਰ ਦਿੰਦੀ ਹੈ, ਜਿਸ ਤਰਾਂ ਦਾ ਦਿਲ ਹੋਊ ਓਸੇ ਤਰਾਂ ਦਾ ਜਿਸਮ ਹੋਵੇਗਾ ਅਤੇ ਆਦਮੀ ਜਿਸ ਤਰਾਂ ਸੋਚਦਾ ਹੈ ਓਸੇ ਤਰਾਂ ਦਾ ਬਣਦਾ ਹੈ, ਇਸ ਤਰਾਂ ਆਦਮੀ ਇਕ ਢੰਗ ਨਾਲ ਅਪਨੇ ਖਾਸ ਖਿਆਲਾਂ ਦਾ ਗੁਲਾਮ ਬਣ ਜਾਂਦਾ ਹੈ ਅਤੇ ਏਹੀ ਖਿਆਲ ਇਸਦੀ ਕਿਸਮਤ ਨੂੰ ਬਣਾਉਂਦੇ ਰਹਿੰਦੇ ਹਨ। ਆਦਮੀ ਦੀ ਕਿਸਮਤ ਅਤੇ ਉਸਦੇ ਚਾਲ ਚਲਨ ਪਰ ਉਸਦੇ ਖਾਸ ਖਿਆਲਾਂ ਅਤੇ ਇਰਦ ਗਿਰਦ ਦੇ ਖਿਆਲਾਂ ਦਾ ਅਸਰ ਪੈਂਦਾ ਰਹਿੰਦਾ ਹੈ, ਇਸ ਲਈ ਜੋ ਲੋਕ ਲੇਖਾਂ ਦੇ ਗ਼ਲਤ ਮਸਲੇ ਪਰ ਵਿਸ਼ਵਾਸ ਰਖਦੇ ਹਨ ਓਹਨਾਂ ਨੂੰ ਚਾਹੀਦਾ ਹੈ ਕਿ ਇਸ ਵਿਸ਼ਵਾਸ ਨੂੰ ਦੂਰ ਕਰ ਦੇਣ।

ਕਿਉਂਕਿ ਆਦਮੀ ਅਪਨੀ ਕਿਸਮਤ ਅਰ ਅਪਨਾ ਚਾਲ ਚਲਨ ਬਣਾਉਣ ਵਾਲਾ ਆਪ ਹੈ, ਜਿਸ ਤਰਾਂ ਦੀ ਇਸਦੀ ਇੱਛਾ ਹੁੰਦੀ ਹੈ ਉਸਦੇ ਅਨੁਸਾਰ ਹੀ ਬਣ ਜਾਂਦਾ ਹੈ। ਇਸ ਨੂੰ ਅਖਤਿਆਰ ਹੈ ਕਿ ਅਜੇਹੇ ਖਿਆਲ ਅਤੇ ਹਾਲਤਾਂ ਪਸੰਦ ਕਰੇ ਜੋ ਇਸ ਵਾਸਤੇ ਲਾਭਦਾਇਕ ਹੋਣ। ਭਾਵੇਂ ਬੁਰੇ ਖਿਆਲਾਤ ਤੇ ਬੁਰੀਆਂ ਹਾਲਤਾਂ ਪਸੰਦ ਕਰਕੇ ਅਪਨਾ ਨੁਕਸਾਨ ਕਰ ਲਵੇ। ਖਿਆਲ ਹੀ ਇਸਦੇ ਚਾਲ ਚਲਨ ਨੂੰ ਢਾਲਦੇ ਹਨ ਅਤੇ ਖਿਆਲ ਹੀ ਇਸਦੀ ਭਵਿੱਖਤ ਕਿਸਮਤ ਬਣਦੇ ਹਨ।

ਲੜਕੇ ਵਿੱਚ ਜੋ ਚਾਲ ਚਲਨ ਜਾਂ ਜਿਸ ਤਰਾਂ ਦੀ ਬੁਧੀ ਨਜ਼ਰ ਆਉਂਦੀ ਹੈ ਉਹ ਇਸਦੇ ਮਾਤਾ ਪਿਤਾ ਦੇ ਖਿਆਲਾਂ ਦਾ ਪੈਦਾ ਕੀਤਾ ਹੋਇਆ ਨਤੀਜਾ ਹੈ। ਲੜਕੇ ਦੀਆਂ ਆਦਤਾਂ ਅਰ ਖਾਸੀਅਤਾਂ ਇਨ੍ਹਾਂ ਖਿਆਲਾਂ ਤੋਂ ਜਾਂ ਉਹਨਾਂ ਆਦਮੀਆਂ ਦੇ ਖਿਆਲਾਂ ਤੋਂ ਬਣੀਆਂ ਹਨ ਜੋ ਇਸਦੀ ਪੈਦਾਇਸ਼ ਤੋਂ ਨੌਂ ਮਹੀਨੇ ਪਹਿਲਾਂ ਉਸਦੇ ਮਾਤਾ ਪਿਤਾ ਪਰ ਅਸਰ ਪਾਉਂਦੇ ਰਹੇ ਹਨ। ਮਾਪਿਆਂ ਦੀ ਜ਼ਿੰਮੇਵਾਰੀ ਬੱਚਿਆਂ ਦੀ ਜ਼ਿੰਦਗੀ ਦੇ ਪਹਿਲੇ ਹਿੱਸੇ ਵਿੱਚ ਇਲਮ ਖਿਆਲ ਅਨੁਸਾਰ ਸਾਫ ੨ ਬਿਆਨ ਕਰ ਦਿੱਤੀ ਜਾ ਚੁੱਕੀ ਹੈ। ਜੇ ਲੜਕੇ ਦੀ ਜਿਸਮਾਨੀ ਦਿਮਾਗ਼ੀ ਅਤੇ ਆਚਰਣਕ ਤਾਕਤ ਨੂੰ ਅੱਛੀ ਬੁਨਯਾਦ ਪਰ ਕਾਇਮ ਹੋਣ ਦਾ ਮੌਕਾ ਦਿੱਤਾ ਗਿਆ ਹੈ ਤਦ ਅੱਗੇ ਚੱਲਕੇ ਲੜਕੇ ਦੀ ਕਿਸਮਤ ਅੱਛੀ ਬਣੇਗੀ, ਉਸਦਾ ਚਾਲ ਚਲਨ ਅੱਛਾ ਹੋਵੇਗਾ, ਉਹ ਦੁਨਯਾਵੀ ਜ਼ਿੰਦਗੀ ਵਿਚ ਬੜੇ ਬੜੇ ਨਤੀਜੇ ਪੈਦਾ ਕਰਕੇ ਦਿਖਾਵੇਗਾ ਅਤੇ ਨਾਂ ਕੇਵਲ ਅਪਨੇ ਮਾਤਾ ਪਿਤਾ ਲਈ ਹੀ ਵਡਿਆਈ ਦਾ ਕਾਰਨ ਬਣੇਗਾ ਸਗੋਂ ਸਾਰੇ ਜਹਾਨ ਵਾਸਤੇ ਹੀ ਸੁਖਦਾਈ ਅਰ ਮੁਫ਼ੀਦ ਹੋਵੇਗਾ। ਜੋ ਇਲਮ ਖਿਆਲ ਨੂੰ ਚੰਗੀ ਤਰਾਂ ਸਮਝਦੇ ਹਨ ਉਹ ਦੇਖ ਸਕਦੇ ਹਨ ਕਿ ਕਿਸ ਤਰਾਂ ਓਹਨਾਂ ਦੇ ਗੁਨਾਹ ਅਤੇ ਹਰਾਮ ਕਾਰੀ ਦਾ ਅਸਰ ਉਨ੍ਹਾਂ ਦੇ ਬੱਚਿਆਂ ਪਰ ਦੂਸਰੀ ਤੀਸਰੀ ਅਤੇ ਚੌਥੀ ਪੁਸ਼ਤ ਤੱਕ ਬਰਾਬਰ ਪੈਂਦਾ ਰਹਿੰਦਾ ਹੈ।

ਇਲਮ ਖਿਆਲ ਕਿਸ ਤਰਾਂ ਸਾਡੀ ਕਿਸਮਤ ਨੂੰ ਬਨਾਉਂਦਾ ਰਹਿੰਦਾ ਹੈ ਹੇਠਲੇ ਉਦਾਹਰਣ ਤੋਂ ਚੰਗੀ ਤਰਾਂ ਪਤਾ ਲੱਗ ਜਾਊ :-

ਕਿਸੇ ਖਾਨਦਾਨ ਵਿੱਚ ਦੋ ਲੜਕੇ ਪੈਦਾ ਹੋਏ, ਦੂਸਰਾ ਲੜਕਾ ਪਹਿਲੇ ਨਾਲੋਂ ਦੋ ਬਰਸ ਛੋਟਾ ਸੀ, ਪਹਿਲੇ ਲੜਕੇ ਦੀ ਪੈਦਾਇਸ਼ ਪਰ ਮਾਤਾ ਪਿਤਾ ਬਹੁਤ ਪ੍ਰਸੰਨ ਸਨ ਅਤੇ ਉਨ੍ਹਾਂ ਦੇ ਦਿਲਾਂ ਪੁਰ ਬਹੁਤ ਅੱਛੇ ਜਜ਼ਬੇ ਮੌਜੂਦ ਸਨ, ਲੜਕੇ ਦੇ ਪੈਦਾਇਸ਼ ਹੋਣ ਤੋਂ

ਪਹਿਲੇ ਦੋਨੋਂ ਖੁਸ਼ ਹੋਕੇ ਉਸਦੀ ਬਾਬਤ ਵਿਚਾਰਾਂ ਕਰਦੇ ਰਹਿੰਦੇ ਸਨ ਅਤੇ ਗਰਮ ਜੋਸ਼ੀ ਅਰ ਖੁਲ੍ਹੇ ਦਿਲਾਂ ਨਾਲ ਉਸਦੀ ਭਵਿਖਤ ਜ਼ਿੰਦਗੀ ਬਾਬਤ ਕਈ ਤਰਾਂ ਦੇ ਖਿਆਲੀ ਕਿਲੇ ਬਣਾਉਂਦੇ ਰਹਿੰਦੇ ਸਨ, ਉਨ੍ਹਾਂ ਦੇ ਖਿਆਲ ਜਿਉਂ ੨ ਵਧਦੇ ਅਰ ਇਕੱਠੇ ਹੁੰਦੇ ਗਏ ਤਿਉਂ ੨ ਉਨ੍ਹਾਂ ਦੇ ਚਾਲ ਚਲਨ ਦਾ ਉੱਚਾ ਦਰਜਾ ਵਧੀਕ ਜੋਸ਼ ਵਿਚ ਆਉਂਦਾ ਗਿਆ ਅਰ ਇਸਦਾ ਅਸਰ ਪੇਟ ਦੇ ਅੰਦਰ ਲੜਕੇ ਪੁਰ ਹੁੰਦਾ ਗਿਆ, ਜਿਸ ਵੇਲੇ ਉਹ ਪੈਦਾ ਹੋਯਾ ਉਸ ਵਿਚ ਉਚੇ ਦਰਜੇ ਦੀਆਂ ਸਭ ਖੂਬੀਆਂ ਮੌਜੂਦ ਸਨ, ਜਿਉਂ ੨ ਉਹ ਵੱਡਾ ਹੁੰਦਾ ਗਿਆ ਨੇਕ, ਸਾਫ, ਸ਼ਰੀਫ, ਹਲੀਮ ਅਤੇ ਹਸਮੁਖ ਬਣਦਾ ਗਿਆ, ਉਸਦਾ ਚਾਲ ਚਲਨ ਬਹੁਤ ਚੰਗਾ ਸੀ, ਉਸ ਵਿਚ ਜਜ਼ਬੇ ਬਹੁਤ ਹੀ ਹੱਛੇ ਭਰੇ ਹੋਏ ਸਨ ਅਤੇ ਉਹ ਹੌਸਲੇ ਵਾਲਾ ਸੀ। ਇਹ ਸਾਰੀਆਂ ਸਿਫਤਾਂ ਉਸਦੇ ਮਾਤਾ ਪਿਤਾ ਦੀ ਇੱਛਾ ਦੇ ਖਿਆਲਾਂ ਤੋਂ ਮਿਲੀਆਂ ਸਨ, ਜਦ ਉਹ ਵੱਡਾ ਹੋਯਾ ਤਾਂ ਅਕਲਮੰਦ ਤੇ ਹੱਛੇ ਲੋਕਾਂ ਦੀ ਸੰਗਤ ਵਿੱਚ ਰਹਿਣ ਲੱਗਾ, ਉਸਦੇ ਆਸ ਪਾਸ ਦੇ ਸਭ ਵਸੀਲੇ ਉਸਦੇ ਸੁਭਾਵ ਅਤੇ ਉਸਦੇ ਚਾਲ ਚਲਨ ਦੇ ਅਨੁਸਾਰ ਸਨ ਤੇ ਉਨ੍ਹਾਂ ਨੇਕ ਆਦਮੀਆਂ ਦੀ ਮਦਦ ਨਾਲ ਉਹ ਬਹੁਤ ਕੁਛ ਦਿਮਾਗ਼ੀ ਅਤੇ ਅਕਲੀ ਉੱਨਤੀ ਕਰ ਗਿਆ, ਪ੍ਰੰਤੂ ਉਸਦੇ ਅਤੇ ਦੂਸਰੇ ਬੱਚੇ ਦੀ ਪੈਦਾਇਸ਼ ਦੇ ਦਰਮਿਆਨ ਮਾਤਾ ਪਿਤਾ ਦੀ ਹਾਲਤ ਵਿੱਚ ਸਖਤ ਫਰਕ ਆ ਗਿਆ, ਉਨ੍ਹਾਂ ਵਿਚੋਂ ਆਪਸ ਦੀ ਹਮਦਰਦੀ ਅਤੇ ਮੁਹੱਬਤ ਕਾਫੂਰ ਹੋ ਗਈ, ਇਸ ਵਾਸਤੇ ਉਸ ਦੂਸਰੇ ਲੜਕੇ ਵਿੱਚ ਖੁਸ਼ੀ ਅਰ ਆਸ ਦੀਆਂ ਅਲਾਮਤਾਂ ਘਟਦੀਆਂ ਗਈਆਂ, ਉਸਦੀ ਪੈਦਾਇਸ਼ ਭਾਰੂ ਪ੍ਰਤੀਤ ਦਿੰਦੀ ਸੀ, ਅਤੇ ਜਿਉਂ ੨ ਉਸਦੇ ਜਨਮ ਦੇ ਦਿਨ ਨੇੜੇ ੨ ਆਉਂਦੇ ਜਾਂਦੇ ਸਨ ਉਨ੍ਹਾਂ ਹੀ ਮਾਤਾ ਪਿਤਾ ਦੇ ਸੁਭਾਵ ਵਿੱਚ ਚਿੜਚਿੜਾ ਪਨ ਦੀ ਆਦਤ ਆਉਂਦੀ ਗਈ, ਲੜਕੇ ਦੀ ਅਗਲੀ ਜ਼ਿੰਦਗੀ ਮੁਤੱਲਕ ਕੁਛ ਵਿਚਾਰ ਕਰਨਾ ਉਨ੍ਹਾਂ ਨੂੰ ਯਾਦ ਨਾ ਰਿਹਾ, ਇਨ੍ਹਾਂ ਸਾਰੀਆਂ ਗੱਲਾਂ ਦਾ ਅਸਰ ਲੜਕੇ ਪੁਰ ਹੋਯਾ, ਜਦ ਉਹ ਪੈਦਾ ਹੋਯਾ ਤਾਂ ਹੱਦ ਦਰਜੇ ਦਾ ਚਿੜਚਿੜਾ, ਜ਼ਿੱਦਲ ਅਤੇ ਝਗੜਾਲੂ ਨਿਕਲਿਆ, ਸਭ ਤੋਂ ਪਹਿਲਾਂ ਉਸਦੇ ਮਾਤਾ ਪਿਤਾ ਉਸਨੂੰ ਦਿਲੋਂ ਲਾਹੁਣ ਲਗੇ ਅਤੇ ਇਸੇਤਰਾਂ ਉਹ ਮਾਸੂਮ ਅਭੋਲ ਹੀ ਅਪਨੇ ਮਾਤਾ ਪਿਤਾ ਦੀ ਮੂਰਖਤਾ ਦਾ ਸ਼ਿਕਾਰ ਬਣਿਆ, ਬਚਪਨ ਵਿੱਚ ਉਸ ਵੱਲ ਕੁਛ ਧਿਆਨ ਨਾਂ ਦਿੱਤਾ ਗਿਆ ਅਤੇ ਉਹ ਮਾਤਾ ਪਿਤਾ ਦੇ ਪਿਆਰੇ ਪਿਆਰ ਤੋਂ ਬਿਲਕੁਲ ਵਾਂਜਿਆ ਰਿਹਾ, ਲੜਕਪਨ ਤੋਂ ਹੀ ਉਸਨੇ ਅਜੇਹੇ ਲੜਕਿਆਂ ਨਾਲ ਮਿੱਤ੍ਰਤਾ ਪਾਈ ਜੋ ਚੰਗੇ ਚਾਲ ਚਲਨ ਦੇ ਨਹੀਂ ਸਨ। ਅਜੇਹੀਆਂ ਬੇਮਰਯਾਦਾ ਹਾਲਤਾਂ ਅਤੇ ਵਾਕਿਆਂ ਦੀ ਗੋਦ ਵਿੱਚ ਪਲਕੇ ਜਦ ਉਹ ਵੱਡਾ ਹੋਇਆ ਉਸ ਵਿੱਚ ਹਰ ਕਿਸਮ ਦੀ ਬੁਰਾਈ ਮੌਜੂਦ ਸੀ, ਉਹ ਖੁਦਗਰਜ਼ (ਸੁਆਰਥੀ) ਸੀ, ਮਨਮਤੀਆ ਅਤੇ ਬਦਲਾ ਲੈਣ ਵਾਲਾ ਸੀ। ਉਸ ਨਾਲ ਅਜੇਹੇ ਆਦਮੀ ਨਹੀਂ ਸਨ ਜੋ ਉਸਦੀ ਤਰੱਕੀ ਦੇ ਮਦਦਗਾਰ ਹੁੰਦੇ, ਉਹ ਕਾਮਯਾਬ ਹੋਣ ਦੀ ਥਾਂ ਨਾਕਾਮਯਾਬ ਹੁੰਦਾ ਗਿਆ, ਉਸਦੀਆਂ ਜ਼ਿੰਦਗੀ ਦੀਆਂ ਮੁਸੀਬਤਾਂ ਬਰਾਬਰ ਵਧਦੀਆਂ ਗਈਆਂ ਅਤੇ ਹਰ ਪਹਿਲੂ ਤੋਂ ਉਹ ਦੁਨੀਆਂ ਦੇ ਕੰਮਾਂ ਵਿੱਚ ਨਾਕਾਮਯਾਬ ਰਿਹਾ, ਹਾਂ ਉਸ ਤੋਂ ਦੁਨੀਆਂ ਨੂੰ ਇੰਨਾ ਲਾਭ ਜ਼ਰੂਰ ਹੋ ਗਿਆ ਕਿ ਉਸਦੀ ਦਸ਼ਾ ਦੇਖਕੇ ਕਈਆਂ ਨੇ ਅਪਨੇ ਆਪ ਨੂੰ ਸੰਭਾਲਿਆ।

ਮਾਤਾ ਪਿਤਾ ਦੇ ਇਲਮ ਖਿਆਲ ਨੇ ਦੋਨਾਂ ਲੜਕਿਆਂ ਦੇ ਆਉਣ ਵਾਲੇ ਚਾਲ

ਚਲਨ ਦਾ ਮਸਾਲਾ ਅੰਦਰੋ ਅੰਦਰ ਜਮਾਂ ਕਰ ਦਿੱਤਾ ਅਤੇ ਅਜੇਹੇ ਸਾਮਾਨ ਪਸੰਦ ਕਰਨ ਵਾਲੀਆਂ ਰੂਹਾਂ ਉਹਨਾਂ ਵੱਲ ਝੁਕੀਆਂ ਅਤੇ ਅੱਡੋ ਅੱਡ ਸੁਭਾਵ ਦੇ ਲੜਕੇ ਇਕ ਹੀ ਮਾਤਾ ਪਿਤਾ ਤੋਂ ਪੈਦਾ ਹੋਏ। ਦੋਹਾਂ ਨੇ ਅਪਨੇ ਅਪਨੇ ਸੁਭਾਵ ਅਨੁਸਾਰ ਸਾਥੀ ਅਰ ਸਾਮਾਨ ਤਲਾਸ਼ ਕੀਤੇ, ਇਕ ਦੇ ਸਾਥੀਆਂ ਦੇ ਖਿਆਲ ਨੇ ਉਸਨੂੰ ਤਰੱਕੀ ਦੀ ਪਉੜੀ ਚੜ੍ਹਨ ਦਾ ਸਮਾਂ ਦਿੱਤਾ ਅਤੇ ਦੂਸਰੇ ਦੇ ਸਾਥੀਆਂ ਦੇ ਖਿਆਲ ਨੇ ਉਸਨੂੰ ਦਿਨ ਬਦਿਨ ਦੁਖਾਂ ਅਤੇ ਮੁਸੀਬਤਾਂ ਵਿਚ ਸੁੱਟਿਆ, ਇੱਕ ਕਾਮਯਾਬ ਹੁੰਦਾ ਰਿਹਾ ਅਰ ਦੂਸਰਾ ਨਾ ਕਾਮਯਾਬ।

ਇਹ ਇਕ ਮਸਲਾ ਹੈ ਕਿ "ਹਰ ਵਸਤੂ ਅਪਨੇ ਜੇਹੀ ਵਸਤੂ ਨੂੰ ਆਪਣੀ ਵੱਲ ਖਿੱਚਦੀ ਹੈ" ਅਤੇ ਇਕ ਹੀ ਤਰਾਂ ਦੇ ਪਰਿੰਦੇ ਅਕੱਠੇ ਉਡਦੇ ਹਨ, ਜੋ ਜੇਹੋ ਜਿਹਾ ਸੀ ਉਸਨੇ ਉਹੋ ਜੇਹੇ ਸਾਮਾਨ ਹੀ ਅਪਨੀ ਵੱਲ ਖਿੱਚੇ।

ਕੀ ਕੋਈ ਦਾਨਾ ਆਦਮੀ ਇਹ ਕਹਿ ਸਕਦਾ ਹੈ ਕਿ ਇਕ ਦੀ ਕਾਮਯਾਬੀ ਅਤੇ ਦੂਸਰੇ ਦੀ ਨਾਕਾਮਯਾਬੀ ਵਿੱਚ 'ਪਰਾਲਬਧ' ਦਾ ਕੋਈ ਦਖਲ ਹੋ ਸਕਦਾ ਹੈ ? ਨਹੀਂ ! ਇਹ ਕੇਵਲ ਮਾਤਾ ਪਿਤਾ ਦਾ ਹੀ ਕਸੂਰ ਸੀ, ਜੇ ਦੂਸਰੇ ਲੜਕੇ ਨੂੰ ਪੈਦਾ ਹੋਵਨ ਦੇ ਬਾਦ ਹੀ ਹਿੰਮਤ ਦੇਣ ਵਾਲੇ ਖਿਆਲ ਅਤੇ ਹੌਸਲਾ ਦੇਣ ਵਾਲੇ ਅਸਰ ਮਿਲਦੇ ਤਦ ਉਸਦੇ ਖਿਆਲ ਭੀ ਭਲਾਈ ਵੱਲ ਪਲਟਾ ਖਾਂਦੇ ਅਤੇ ਹਮਲੇ ਦੇ ਦਿਨਾਂ ਵਾਲੀ ਗਲਤੀ ਦਾ ਬਹੁਤ ਸਾਰਾ ਫਰਕ ਨਿਕਲਕੇ ਉਹ ਭੀ ਚੰਗੇ ਜਜ਼ਬੇ ਅਪਨੇ ਦਿਲ ਵਿਚ ਪੈਦਾ ਕਰ ਲੈਂਦਾ, ਤਦ ਉਸਦੇ ਸਾਥੀ ਭਲੇ ਆਦਮੀ ਹੁੰਦੇ, ਜਿਨ੍ਹਾਂ ਦੇ ਖਿਆਲ ਉਸ ਦੀ ਜ਼ਿੰਦਗੀ ਨੂੰ ਚੰਗਾ ਕਰ ਦਿੰਦੇ ਅਤੇ ਉਹ ਹੋਰ ਤਰਾਂ ਦਾ ਆਦਮੀ ਬਣ ਜਾਂਦਾ। ਇਸਨੂੰ ਇੰਨੀ ਗੁੜ੍ਹਤੀ ਭੀ ਮਿਲ ਜਾਂਦੀ ਕਿ ਇੱਛਾ ਸ਼ਕਤੀ ਨੂੰ ਚੰਗੇ ਢੰਗ ਵਿੱਚ ਵਰਤਨਾ ਆਦਮੀ ਦੀ ਭਲਾਈ ਦਾ ਅਸਲੀ ਵਸੀਲਾ ਹੈ ਅਤੇ ਉਸਦੇ ਨਾਲ ਹੌਸਲੇ ਅਤੇ ਦਲੇਰੀ ਦਾ ਸਲੂਕ ਕੀਤਾ ਜਾਂਦਾ ਤਦ ਉਸਦੀ ਕਿਸਮਤ ਬਿਲਕੁਲ ਬਦਲ ਜਾਂਦੀ।

ਹਰ ਇਕ ਚੀਜ਼ ਦਾ ਕੋਈ ਨਾ ਕੋਈ ਸਬੱਬ ਜ਼ਰੂਰ ਹੈ, ਕੋਈ ਚੀਜ਼ ਅੱਜ ਤੱਕ ਐਸੀ ਨਹੀਂ ਹੋਈ ਅਰ ਨਾਂ ਹੋਵੇਗੀ ਜਿਸਨੂੰ ਖ਼ਿਆਲ ਪੈਦਾ ਨਹੀਂ ਕਰ ਸਕਦਾ, ਜਿੱਥੇ ਖਿਆਲ ਨਹੀਂ ਹੁੰਦਾ ਓਥੇ ਕੰਮ ਕਰਨ ਦਾ ਢੰਗ ਭੀ ਪੈਦਾ ਨਹੀਂ ਹੁੰਦਾ, ਨਾ ਹੀ ਕੰਮ ਦੀ ਸ਼ਕਲ ਨਿਕਲਦੀ ਹੈ, ਜਦ ਤੱਕ ਦਿਮਾਗ਼ ਵਿਚ ਖਿਆਲੀ ਨਕਸ਼ਾ ਕਾਇਮ ਨਹੀਂ ਹੋ ਜਾਂਦਾ ਤਦ ਤੱਕ ਕੁਛ ਭੀ ਨਹੀਂ ਹੁੰਦਾ। ਕੰਮ ਦੀ ਸਾਰੀ ਬਨਾਵਟ ਦਿਮਾਗ਼ੀ ਘਾੜਤ ਦੀ ਨਕਲ ਹੋਯਾ ਕਰਦੀ ਹੈ, ਖਿਆਲ ਕੰਮ ਨਾਲੋਂ ਪਹਿਲ ਹੁੰਦਾ ਹੈ, ਇਸ ਵਾਸਤੇ ਸਾਡੇ ਇਰਦ ਗਿਰਦ ਦੇ ਸਭ ਸਾਮਾਨ ਉਨ੍ਹਾਂ ਖਿਆਲਾਂ ਦੇ ਨਤੀਜੇ ਹਨ ਜੋ ਅਸੀਂ ਜਾਂ ਸਾਡੇ ਹਮਸਾਏ ਲੋਕ ਸੋਚਿਆ ਕਰਦੇ ਹਨ। ਜੇ ਆਦਮੀ ਵਿੱਚ ਕੁਦਰਤ ਦਾ ਪਿਆਰ ਹੈ, ਜੇ ਆਦਮੀ ਵਿਚ ਸੁੰਦ੍ਰਤਾ ਨੂੰ ਪਸੰਦ ਕਰਨ ਦਾ ਮਾਦਾ ਹੈ ਤਦ ਉਸਦੇ ਅਜੇਹੇ ਖਿਆਲਾਂ ਨੂੰ ਅਪਨੇ ਮਕਾਨ ਦੀ ਸਜਾਵਟ, ਬਾਗ ਦੀ ਤਰਤੀਬ, ਬਗੀਚੇ ਦੀ ਬਹਾਰ, ਲਿਬਾਸ ਅਰ ਜ਼ਬਾਨ ਵਗੈਰਾ ਵਿੱਚ ਪ੍ਰਗਟ ਹੋਵਨ ਦਾ ਮੌਕਾ ਮਿਲੇਗਾ, ਜੇ ਉਹ ਤੰਗ ਖਿਆਲਾਂ ਦਾ ਹੈ ਅਰ ਤੰਗ ਖ਼ਯਾਲ ਉਸਦੇ ਦਿਲ ਪੁਰ ਗ਼ਾਲਬ ਰਹਿੰਦੇ ਹਨ ਤਦ ਉਸਦੇ ਆਸ ਪਾਸ ਦੇ ਸਾਮਾਨ ਭੀ ਉਹੋ ਜਹੇ ਹੀ ਹੋਵਨਗੇ, ਇਹ ਗੱਲ ਆਦਮੀ ਦੇ ਕੰਮਾਂ ਦੇ ਸਾਰੇ ਨਜ਼ਾਰਿਆਂ

ਵਿਚ ਠੀਕ ਅਰ ਸੱਚੀ ਨਿਕਲੇਗੀ, ਖਿਆਲ ਹੀ ਮਾਦੇ ਨੂੰ ਰੋਸ਼ਨ ਕਰਦਾ ਹੈ ਅਤੇ ਸਡੋਲ ਬਣੌਂਦਾ ਹੈ। ਅੱਛੀ ਅਮਾਰਤ ਕੀ ਹੈ ? ਦਿਮਾਗ਼ ਦੇ ਪਰਦਿਆਂ ਪਰ ਖਿਆਲ ਦਾ ਖੂਬਸੂਰਤ ਨਕਸ਼ਾ ਖਿਚਿਆ ਗਿਆ, ਰਾਜ ਨੇ ਉਸਨੂੰ ਇੱਟ, ਪੱਥਰ ਦੀ ਤਰਤੀਬ ਵਿੱਚ ਬਦਲ ਦਿੱਤਾ, ਮਕ਼ਾਨ ਅਤੇ ਕਮਰੇ ਆਦਿਕ ਸਭ ਉਸੇ ਤਰਾਂ ਹੀ ਬਨੇ ਹਨ ਜਿਸ ਤਰਾਂ ਖਿਆਲ ਨੇ ਸੋਚਿਆ ਸੀ, ਇਸ ਵਾਸਤੇ ਸਾਡੇ ਚੌਹੀਂ ਪਾਸੀਂ ਉਸੇ ਤਰਾਂ ਸਮਾਨ ਨਜ਼ਰ ਆਵਨਗੇ ਜਿਨ੍ਹਾਂ ਵਾਸਤੇ ਅਸੀਂ ਸੋਚਦੇ ਰਹੇ ਹਾਂ, ਜਾਂ ਜਿਨ੍ਹਾਂ ਪੁਰ ਸਾਡੇ ਖਿਆਲਾਤ ਅਸਰ ਡਾਲਦੇ ਰਹੇ ਹਨ। ਸਾਡੇ ਹਮਸਾਯਾਂ ਅਰ ਮਿਲਨ ਗਿਲਨ ਵਾਲਿਆਂ ਦੇ ਖਿਆਲ ਭੀ ਸਾਡੇ ਚਾਲ ਚਲਨ, ਸਾਡੇ ਦਿਮਾਗ਼ ਅਤੇ ਸਾਡੀ ਕਿਸਮਤ ਪੁਰ ਘੱਟ ਅਸਰ ਪਾਉਂਣ ਵਾਲੇ ਨਹੀਂ ਹੁਦੇ, ਇਹ ਭੀ ਸਾਫ ਜ਼ਾਹਰ ਹੈ ਕਿ ਜੋ ਕੰਮ ਅਸੀਂ ਕਰਦੇ ਹਾਂ, ਜੋ ਕਾਮਯਾਬੀ ਸਾਨੂੰ ਹਾਸਲ ਹੁੰਦੀ ਹੈ ਇਹ ਸਭ ਉਨ੍ਹਾਂ ਇਕੱਠੇ ਖਿਆਲਾਂ ਤੋਂ ਕਦੀ ਵੱਧਕੇ ਨਹੀਂ ਹੁੰਦੀ ਜਿਨ੍ਹਾਂ ਦੇ ਅਸਰ ਹੇਠ ਅਸੀਂ ਕੰਮ ਕਰਦੇ ਹਾਂ, ਕਿਉਂਕਿ ਸਾਡੀ ਸੋਹਬਤ ਸਾਡੇ ਇਰਦ ਗਿਰਦ ਦੇ ਹਾਲ ਅਰ ਸਾਡੇ ਮਿਲਨ ਗਿਲਨ ਵਾਲਿਆਂ ਦੇ ਖਿਆਲ ਮਿਲ ਮਿਲਾਕੇ ਸਾਡੀ ਜ਼ਿੰਦਗੀ ਅਤੇ ਸਾਡੀ ਕਿਸਮਤ ਦਾ ਫੈਸਲਾ ਕਰਦੇ ਰਹਿੰਦੇ ਹਨ, ਇਸ ਵਾਸਤੇ ਜਦ ਅਸੀਂ ਚੰਗੀ ਤ੍ਰੱਕੀ ਦੇ ਇੱਛਾਵੰਦ ਹੋਈਏ, ਤਰਾਂ ਤਰਾਂ ਦੇ ਖਿਆਲ, ਤਰਾਂ ਤਰਾਂ ਦੀ ਸੋਹਬਤ ਅਤੇ ਤਰਾਂ ਤਰਾਂ ਦੇ ਸਾਮਾਨ ਨਾਲ ਵਾਸਤਾ ਰਖੀਏ, ਤਦ ਅਸੀਂ ਅਪਨੇ ਆਪ ਜ਼ਰੂਰ ਹੀ ਤਰਾਂ ਤਰਾਂ ਨਾਲ ਕੰਮ ਕਰਨ ਲੱਗ ਪਵਾਂਗੇ।

ਜਿਸ ਵੇਲੇ ਆਦਮੀ ਦੀ ਕਾਮਯਾਬੀ ਖਤਰੇ ਵਿਚ ਪੈ ਜਾਂਦੀ ਹੈ, ਉਸਤੋਂ ਇਹ ਨਤੀਜਾ ਨਿਕਾਲਨਾ ਚਾਹੀਏ ਕਿ ਜਿਨ੍ਹਾਂ ਲੋਕਾਂ ਦੇ ਤਅੱਲਕ ਵਿਚ ਜਾਂ ਜਿਨ੍ਹਾਂ ਦੇ ਨਾਲ ਉਹ ਕੰਮ ਕਰ ਰਿਹਾ ਹੈ ਉਹਨਾਂ ਦਾ ਦਿਮਾਗ਼ੀ ਅਸਰ ਉਸ ਵਾਸਤੇ ਲਾਭਦਾਇਕ ਸਾਬਤ ਨਹੀਂ ਹੋ ਰਿਹਾ, ਇਸ ਲਈ ਉਸਨੂੰ ਅਪਨੇ ਸਾਥੀ ਅਤੇ ਤਅੱਲਕ ਬਦਲ ਦੇਣ ਵਿਚ ਢਿਲ ਨਹੀਂ ਕਰਨੀ ਚਾਹੀਦੀ, ਕਿਉਂਕਿ ਇਹੋ ਸਾਮਾਨ ਹਨ ਜੋ ਇਸਦੇ ਮਦਦਗਾਰ ਬਣੇ ਹਨ, ਜੋ ਇਸ ਤਰਾਂ ਕਰੇਗਾ ਓਹ ਕਾਮਯਾਬ ਹੋਵੇਗਾ ਅਤੇ ਅਪਨੀ ਕਿਸਮਤ ਦਾ ਆਪ ਬਨਾਉਣ ਵਾਲਾ ਕਿਹਾ ਜਾਵੇਗਾ। ਜੇ ਮੁਨਾਸਬ ਅਸਰ ਨੇੜਿਓਂ ਹਾਸਲ ਨਹੀਂ ਹੁੰਦਾ ਤਦ ਇਲਮ ਖਿਆਲ ਦੀ ਤਾਕਤ ਨਾਲ ਕੰਮ ਲੈਂਦਿਆਂ ਹੋਇਆਂ ਉਸਨੂੰ ਫਾਸਲੇ ਪਰ ਰਹਿਣ ਵਾਲੇ ਆਦਮੀਆ ਦੀ ਮਦਦ ਹਾਸਲ ਕਰਨੀ ਚਾਹੀਦੀ ਹੈ ਜੋ ਉਸਦੇ ਅਨੁਕੂਲ ਹਨ ਅਤੇ ਉਸ ਨਾਲ ਹਮਦਰਦੀ ਰੱਖਦੇ ਹਨ। ਹਰ ਇਕ ਆਦਮੀ ਨੂੰ ਸੁਤੰਤ੍ਰਤਾ ਹਾਸਲ ਹੈ ਜੇ ਉਹ ਥੋਹੜਾ ਜਿਹਾ ਅਪਨੀ ਇੱਛਾ ਸ਼ਕਤੀ ਨੂੰ ਕੰਮ ਵਿਚ ਲਿਆਵੇ ਤਦ ਉਹ ਅਪਨੀ ਜ਼ਿੰਦਗੀ ਅਤੇ ਕਿਸਮਤ ਦਾ ਮਾਲਕ ਹੋਵੇਗਾ, ਜੇ ਉਸਨੂੰ ਇਸ ਤਰਾਂ ਨਾਲ ਫਾਇਦਾ ਉਠਾਵਨ ਵਿਚ ਕੁਛ ਰੁਕਾਵਟ ਹੈ ਤਦ ਉਹ ਖਾਹਮਖਾਹ ਦੂਸਰਿਆਂ ਦੇ ਮਿਲੇ ਹੋਏ ਖਿਆਲਾਂ ਦਾ ਗੁਲਾਮ ਬਣ ਜਾਵੇਗਾ ਅਰ ਉਸਦੀ ਕਿਸਮਤ ਨੂੰ ਚਾਹੇ ਉਹ ਬੁਰੀ ਹੋਵੇ ਜਾਂ ਭਲੀ ਉਹ ਖਿਆਲ ਹੀ ਇੱਕ ਖਾਸ ਸੱਚੇ ਵਿੱਚ ਢਾਲਣਗੇ।

ਅੱਠਵਾਂ ਕਾਂਡ

# ਰੂਹ ਦੀ ਅਟੱਲਤਾ—ਸੁਪਨੇ (ਖ੍ਵਾਬ) ਕੀਹ ਹਨ ?

## ਰੂਹ ਦੀ ਅਟੱਲਤਾ

ਆਦਮੀ ਵਿੱਚ ਦੂਸਰੇ ਜਾਨਵਰਾਂ ਪਸ਼ੂਆਂ ਆਦਿਕਾਂ ਨਾਲੋਂ ਇਹੋ ਵਾਧਾ ਹੈ ਕਿ ਇਸ ਵਿੱਚ ਦਿਲ ਅਤੇ ਦਿਮਾਗ਼ ਦੀ ਤਾਕਤ ਓਹਨਾਂ ਨਾਲੋਂ ਵਧੇਰੇ ਹੈ ਅਰ ਇਹ ਅਕਲ ਦਾ ਮਾਲਕ ਹੈ।

ਇਹ ਗੱਲ ਬਿਲਕੁਲ ਠੀਕ ਹੈ ਕਿ ਅਕਲ ਸਦਾ ਤੋਂ ਹੈ ਅਰ ਕੋਈ ਕਾਰਣ ਨਹੀਂ ਕਿ ਉਹ ਅੱਗੋਂ ਨੂੰ ਨਾ ਰਹੇਗੀ। ਇਲਮ ਖਿਆਲ ਨੇ ਏਹ ਸਿੱਧ ਕਰ ਦਿੱਤਾ ਹੈ ਕਿ ਜੋ ਲੋਗ ਦੇਹ ਤਿਆਗ ਗਏ ਹਨ ਉਹਨਾਂ ਨੇ ਭੀ ਦੁਨੀਆਂ ਵਾਲਿਆਂ ਨੂੰ ਕਈ ਵਾਰ ਪੈਗ਼ਾਮ (ਸੰਦੇਸੇ) ਭੇਜੇ ਹਨ, ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਆਦਮੀ ਦੇ ਮਰ ਜਾਣ ਤੋਂ ਬਾਦ ਭੀ ਇਸਦਾ ਕੋਈ ਨਾਂ ਕੋਈ ਹਿੱਸਾ ਜ਼ਰੂਰ ਜੀਉਂਦਾ ਰਹਿੰਦਾ ਹੈ, ਇਸ ਅਮਰ ਹਿੱਸੇ ਨੂੰ ਰੂਹ ਆਖਦੇ ਹਨ। ਇਹ ਕੁਦਰਤੀ ਗੱਲ ਹੈ ਕਿ ਜੋ ਲੋਕ ਇਸ ਖਾਸ ਮਜ਼ਮੂਨ ਨੂੰ ਵਿਚਾਰਦੇ ਹਨ ਉਹ ਇਸ ਨਤੀਜੇ ਪਰ ਪਹੁੰਚਦੇ ਹਨ ਕਿ ਆਦਮੀ ਦਾ ਜੋ ਹਿੱਸਾ ਮਰਨ ਦੇ ਬਾਦ ਬਾਕੀ ਰਹਿੰਦਾ ਹੈ ਉਹ ਇਸਦੀ ਉੱਚੀ ਦਿਮਾਗ਼ੀ ਤਾਕਤ ਹੋਵੇਗੀ ਜਿਸਨੂੰ ਦਿਲ ਤੇ ਦਿਮਾਗ਼ ਕੇਂਹਦੇ ਹਨ, "ਉਹ ਕੀਹ ਚੀਜ਼ ਹੈ ਜਿਸ ਨਾਲ ਜ਼ਿੰਦਗੀ ਦਾ ਵਜੂਦ ਹੈ ?" ਇਕ ਨਿਰਾਰਥਕ ਮਸਲਾ ਹੁੰਦਾ ਜੇ ਇਸਨੂੰ ਮਲੂਮ ਕਰਨ ਲਈ ਅਕਲ ਨਾਲ ਨਾਂ ਹੁੰਦੀ। ਕਿਉਂਕਿ ਦਿਲ ਤੇ ਦਿਮਾਗ਼ ਅਕਲ ਦੇ ਹਥਿਆਰ ਹਨ ਇਸ ਲਈ ਇਹਨਾਂ ਤੋਂ ਬਾਝ ਅਕਲ ਦਾ ਹੋਣਾ ਅਸੰਭਵ ਸੀ। ਜੇ ਦਿਲ ਤੇ ਦਿਮਾਗ਼ ਜਿਸਮੀ ਹਵਾਸ ਹੁੰਦੇ ਤਦ ਜ਼ਰੂਰ ਜਿਸਮ ਦੇ ਨਾਲ ਹੀ ਖਤਮ ਹੋ ਜਾਂਦੇ, ਇਸਤੋਂ ਮਲੂਮ ਹੁੰਦਾ ਹੈ ਕਿ ਦਿਲ ਤੇ ਦਿਮਾਗ਼ ਅਕਲ ਵਾਂਗੂ ਕਦੇ ਨਹੀਂ ਮਰਦੇ, ਇਸ ਲਈ ਇਸ ਤੋਂ ਇਹ ਨਤੀਜਾ ਨਿਕਲਿਆ ਕਿ ਸਰੀਰ ਦਾ ਜੋ ਹਿੱਸਾ ਜੀਉਂਦਾ ਰਹਿੰਦਾ ਹੈ ਓਹ ਦਿਲ ਤੇ ਦਿਮਾਗ਼ ਹੀ ਹੈ ਅਤੇ ਰੂਹ ਉਸਤੋਂ ਅੱਡ ਨਹੀਂ ਹੈ, ਜੇ ਇਹ ਗੱਲ ਦਿਲ ਵਿਚ ਰੱਖ ਲਈ ਜਾਵੇ ਤਦ ਇਸ ਗੱਲ ਦਾ ਸਮਝਣਾ ਸੌਖਾ ਹੋ ਜਾਊ ਕਿ ਰੂਹ ਨੇ ਇਸ ਸਰੀਰ ਵਿਚ ਅਪਨੇ ਆਪ ਨੂੰ ਕਿਸੇ ਵੱਡੇ ਮੰਤਵ ਵਾਸਤੇ ਵਾਸਾ ਦਿੱਤਾ ਹੋਇਆ ਹੈ। ਲੋਕ ਕਹਿੰਦੇ ਹਨ ਕਿ ਜਦ ਬੱਚਾ ਪੈਦਾ ਹੁੰਦਾ ਹੈ ਰੂਹ ਭੀ ਨਵੀਂ ਪੈਦਾ ਹੁੰਦੀ ਹੈ, ਇਹ ਝੂਠ ਹੈ ! ਰੂਹ ਨੂੰ ਪ੍ਰਮਾਤਮਾਂ ਜਾਂ ਆਦਮੀ ਕਿਸੇ ਨੇ ਨਹੀਂ ਬਨਾਇਆ ਸਗੋਂ ਇਹ ਆਪਨੇ ਆਪ ਹੀ ਪ੍ਰਮਾਤਮਾਂ ਨਾਲੋਂ ਹੈ। ਇਹ ਇਕ ਚੈਤੰਨਤਾ ਅਤੇ ਸੋਚਦਾਰ ਜੌਹਰ (ਰੂਹ) ਹੈ, ਜੋ ਇਸ ਨਵੇਂ ਜਿਸਮ ਵੱਲ ਇਸ ਨੂੰ ਅਪਨੀ ਰਹਿਣ ਦੀ ਜਗਾ ਬਨਾਉਣ ਲਈ ਆ ਗਿਆ ਹੈ।

ਜਦ ਤੱਕ ਇਹ ਜਿਸਮ ਹੱਛੀ ਹਾਲਤ ਵਿੱਚ ਰਹਿੰਦਾ ਹੈ ਰੂਹ ਇਸ ਵਿੱਚ ਵਸਦਾ ਰਹਿੰਦਾ ਹੈ, ਜਦ ਇਹ ਰਹਿਣ ਵੱਸਣ ਦੇ ਯੋਗ ਨਹੀਂ ਰਹਿੰਦਾ ਤਦ ਇਹ ਰੂਹ ਉਸੇ ਪਾਸੇ

ਚਲੀ ਜਾਂਦੀ ਹੈ ਜਿੱਥੋਂ ਆਈ ਸੀ, ਅਤੇ ਤਦ ਤੱਕ ਓਥੇ ਹੀ ਰਹਿੰਦੀ ਹੈ ਜਦ ਤੱਕ ਇਸ ਵਾਸਤੇ ਫੇਰ ਨਵਾਂ ਘਰ ਤਿਆਰ ਨਹੀਂ ਹੋ ਜਾਂਦਾ। ਇਹ ਰੂਹ ਇਲਮ ਖਿਆਲ ਦੇ ਵਸੀਲੇ ਜਿਸਮ ਵੱਲ ਆਉਂਦੀ ਹੈ, ਮਾਤਾ ਪਿਤਾ ਅਪਨੇ ਖਿਆਲ ਨਾਲ ਲੜਕਿਆਂ ਲਈ ਸਿਫਤਾਂ (ਗੁਣ) ਪੈਦਾ ਕਰ ਦੇਂਦੇ ਹਨ ਅਤੇ ਉਸੇ ਵੇਲੇ ਉਸ ਕਿਸਮ ਦੀ ਰੂਹ ਖਿੱਚੀ ਆਉਂਦੀ ਹੈ ਅਰ ਮਾਤਾ ਦੀ ਕੁੱਖ ਵਿੱਚ ਦਾਖਲ ਹੋ ਜਾਂਦੀ ਹੈ, ਜਿਸਨੂੰ ਉਨ੍ਹਾਂ ਸਿਫਤਾਂ ਨਾਲ ਹਮਦਰਦੀ ਅਤੇ ਪਿਆਰ ਹੈ ਅਤੇ ਜੋ ਉਸ ਜਿਸਮਾਨੀ ਘਰ ਨੂੰ ਪਸੰਦ ਕਰਦੀ ਹੈ, ਜਿਸਨੂੰ ਮਾਤਾ ਪਿਤਾ ਨੇ ਮਿਲਕੇ ਉਸਦੇ ਰਹਿਣ ਲਈ ਬਣਾਯਾ ਹੈ। ਜੇ ਆਵਨ ਵਾਲੇ ਲਈ ਮਾਂ ਬਾਪ ਦੇ ਖਿਆਲ ਮੁਹੱਬਤ ਅਤੇ ਨੇਕੀ ਦੇ ਹਨ ਤਾਂ ਨੇਕ ਰੂਹ ਆਵੇਗੀ, ਜੇ ਉਨ੍ਹਾਂ ਦੇ ਖਿਆਲ ਬੁਰੇ ਹਨ ਤਦ ਬੁਰੀ ਰੂਹ ਆਵੇਗੀ, ਕਿਉਂਕਿ ਇਲਮ ਖਿਆਲ ਦੇ ਨਿਯਮ ਦੇ ਅਸਰ ਹੇਠ ਹਰ ਵਸਤੂ ਅਪਨੇ ਜਹੀ ਵਸਤੂ ਨੂੰ ਹੀ ਆਪਣੀ ਵੱਲ ਖਿਚਦੀ ਹੈ।

ਆਦਮੀ ਨੂੰ ਅਜੇਹੀ ਤਾਕਤ ਬਖਸ਼ੀ ਗਈ ਹੈ ਕਿ ਉਹ ਰੂਹ ਦੇ ਰਹਿਣ ਲਈ ਜਿਸਮਾਨੀ ਮਕਾਨ ਬਨਾਵੇ ਅਤੇ ਇਹ ਭੀ ਇਸ ਦੇ ਅਖਤਿਆਰ ਵਿਚ ਹੈ ਕਿ ਇਲਮ ਖਿਆਲ ਦੀ ਤਾਕਤ ਨਾਲ ਜਿਸ ਤਰਾਂ ਦੀ ਰੂਹ ਚਾਹੇ ਇਸ ਮਕਾਨ ਵਿੱਚ ਰਹਿਣ ਲਈ ਸੱਦ ਲਵੇ, ਪਰ ਨਾਂ ਤਾਂ ਇਸ ਨੂੰ ਰੂਹ ਪੈਦਾ ਕਰਨ ਦਾ ਅਖਤਿਆਰ ਹੈ ਨਾਂ ਉਸਨੂੰ ਮਾਰਨ ਦਾ, ਆਦਮੀ ਕੇਵਲ ਇੱਕ ਰਾਜ ਦੀ ਹੈਸੀਅਤ ਰੱਖਦਾ ਹੈ ਅਰ ਜੇ ਏਹ ਖ਼ਰਾਬ ਮਕਾਨ ਬਨਾਉਂਦਾ ਹੈ ਅਰ ਇਸਦੀ ਬਨਾਵਟ ਵਿੱਚ ਚੰਗੀਆਂ ਚੀਜ਼ਾਂ ਨਹੀਂ ਲਗਾਉਂਦਾ ਤਦ ਹੱਛੀ ਰੂਹ ਨੂੰ ਨਹੀਂ ਬੁਲਾ ਸਕੇਗਾ, ਜਿਨ੍ਹਾਂ ਰੂਹਾਂ ਵਿੱਚ ਹੌਸਲੇ ਅਤੇ ਤਰੱਕੀ ਦੇ ਜਜ਼ਬੇ ਹਨ ਉਹ ਇਸ ਵੱਲ ਨਹੀਂ ਆਉਣਗੀਆਂ, ਪ੍ਰੰਤੂ ਜੇ ਮਕਾਨ ਦਾ ਨਕਸ਼ਾ ਚੰਗਾ ਹੈ, ਮੌਕੇ ਮੌਕੇ ਸਿਰ ਅਛੇ ਸਾਮਾਨ ਨਾਲ ਮਕਾਨ ਬਣਾਇਆ ਗਿਆ ਹੈ, ਮਕਾਨ ਦੇ ਬਨਾਉਣ ਵਿੱਚ ਹੁਨਰਵੰਦੀ ਅਤੇ ਅਕਲ ਤੋਂ ਕੰਮ ਲੀਤਾ ਹੈ, ਤਦ ਉਸ ਵੱਲ ਅਜੇਹੀ ਰੂਹ ਆਵੇਗੀ ਜੋ ਬਿਲਕੁਲ ਸੁੱਧ ਪਵਿੱਤ੍ਰ ਅਤੇ ਅਨੰਦ ਦਾਤੀ ਹੋਵੇਗੀ ਅਰ ਉਸ ਮਕਾਨ ਨੂੰ ਪਸੰਦ ਕਰਨ ਵਾਲੀ ਹੋਵੇਗੀ, ਉਸ ਮਕਾਨ ਵਿਚ ਰਹਿਣ ਵਾਲਾ ਅਜਿਹਾ ਵਜੂਦ ਹੋਵੇਗਾ ਜੋ ਇਸ ਦੇ ਨਫੇ ਨੁਕਸਾਨ ਦੀ ਕਦਰ ਨੂੰ ਜਾਣਦਾ ਹੋਊ। ਜਦ ਤੋਂ ਰੂਹ ਜਿਸਮ ਵਿੱਚ ਆਉਂਦੀ ਹੈ ਉਹ ਦੂਸਰਿਆਂ ਦੇ ਖਿਆਲਾਂ ਦੀ ਮਦਦ ਨਾਲ ਜਾਂ ਤਾਂ ਉਸਦੀ ਮੁਰੰਮਤ ਕਰਦੀ ਰਹੇਗੀ ਜਾਂ ਹੋਰ ਹਾਲਤ ਵਿਚ ਉਸਨੂੰ ਬਰਬਾਦ ਕਰ ਦੇਵੇਗੀ, ਇਹ ਹਾਲ ਉਸ ਰੂਹ ਪਰ ਨਿਰਭਰ ਹੈ ਜੋ ਇਸ ਘਰ ਵਿਚ ਵਸਦੀ ਹੈ। ਇਲਮ ਖਿਆਲ ਦਾ ਨਿਯਮ ਦੱਸਦਾ ਹੈ ਕਿ ਅਸੀਂ ਕਿਸ ਹੱਦ ਤੱਕ ਅਪਨੇ ਲੜਕਿਆਂ ਦੀ ਭਲਾਈ ਦੇ ਜ਼ਿੰਮੇਵਾਰ ਹਾਂ। ਹਰ ਇੱਕ ਆਦਮੀ ਨੂੰ ਆਉਣ ਵਾਲੀ ਨਸਲ ਦੇ ਨਫੇ ਨੁਕਸਾਨ ਪੁੰਨ ਪਾਪ ਸੁਖ ਦੁਖ ਨੂੰ ਸੋਚ ਸਮਝਕੇ ਫੇਰ ਮਾਪੇ ਬਣਨ ਦੀ ਜ਼ਿੰਮੇਵਾਰੀ ਲੈਣੀ ਚਾਹੀਦੀ ਹੈ, ਜੇ ਤੁਹਾਡੇ ਖਿਆਲ ਨੇਕ ਅਤੇ ਯੋਗ ਹਨ ਤਦ ਤੁਹਾਡੇ ਲੜਕਿਆਂ ਦੇ ਜਿਸਮ ਵਿਚ ਨੇਕ ਅਤੇ ਸ਼ਰੀਫ ਰੂਹਾਂ ਦਾਖਲ ਹੋਣਗੀਆਂ ਅਤੇ ਉਹ ਤੁਹਾਡੀ ਸ਼ਰਾਫਤ ਅਤੇ ਖੂਬੀਆਂ ਦੇ ਪ੍ਰਤਿਬਿੰਬ (ਅਕਸ) ਬਣਕੇ ਦੁਨੀਆਂ ਨੂੰ ਦੱਸਣਗੀਆਂ, ਜੇ ਤੁਸੀਂ ਖੋਟੇ ਅਤੇ ਅਯੋਗ ਖਿਆਲਾਂ ਨੂੰ ਸੋਚਦੇ ਹੋ ਤਦ ਤੁਹਾਡੀ ਜ਼ਿੰਦਗੀ ਆਪ ਖਰਾਬ ਅਤੇ ਅਯੋਗ ਹੋ ਜਾਵੇਗੀ ਅਤੇ ਤੁਹਾਡੇ ਲੜਕੇ ਗੁਨਾਹ ਅਤੇ ਨਾਕਸ ਖਿਆਲਾਂ ਦੇ ਅਕਸ ਦੀ ਸੂਰਤ ਵਿਚ ਨਜ਼ਰ ਆਉਣਗੇ ਅਤੇ ਸਦਾ ਤੁਹਾਨੂੰ ਬਦਚਲਨੀ ਅਤੇ ਪਲੀਦਗੀ ਦੀ ਚੇਤਾਵਨੀ ਕਰਦੇ ਰਹਿਣਗੇ, ਇਸ ਤਰਾਂ ਤੁਹਾਡੇ ਖਿਆਲ ਤੁਹਾਡੇ ਲਈ

ਜਾਂ ਤਾਂ ਸੁਵਰਗ ਬਣਾਨ ਜਾਂ ਨਰਕ !

## ਸੁਪਨੇ ਕੀ ਹਨ ?

ਸੁਪਨੇ ਹਰ ਇਕ ਆਦਮੀ ਦੇ ਆਮ ਤਜਰਬੇ ਤੋਂ ਹਨ, ਪਰ ਅਜੇਹੇ ਲੋਕ ਘਟ ਮਿਲਨਗੇ ਜਿਨ੍ਹਾਂ ਨੇ ਅਸਲੀਅਤ ਾ ਪਤਾ ਕਰਕੇ ਤਸੱਲੀ ਕੀਤੀ ਹੋਵੇ, ਤਸਵੀਰਾਂ ਜੋ ਨੀਂਦਰ ਵਿੱਚ ਸਾਡੀ ਅੰਦਰੂਨੀ ਨਿਗਾਹ ਦੇ ਸਾਹਮਣੇ ਗੁਜ਼ਰਦੀਆਂ ਰਹਿੰਦੀਆਂ ਹਨ ਉਨ੍ਹਾਂ ਪੁਰ ਸਦਾ ਤੋਂ ਚਰਚਾ ਹੁੰਦੀ ਆਈ ਹੈ, ਪਦਾਰਥ ਵਿੱਦਯਾ ਦਾ ਟੋਲਾ ਭੀ ਇਸਦੀ ਅਸਲੀਅਤ ਦੀ ਖੋਜ ਵਿੱਚ ਬਹੁਤੇਰਾ ਚਿਰ ਲੱਗਾ ਰਿਹਾ ਹੈ, ਪਰ ਅਜੇ ਤੱਕ ਇਨ੍ਹਾਂ ਦਾ ਕਾਰਨ ਬਹੁਤ ਘੱਟ ਆਦਮੀਆਂ ਨੂੰ ਮਲੂਮ ਹੋਯਾ ਹੈ, ਫੇਰ ਭੀ ਹਰ ਇਕ ਆਦਮੀ ਨੇ ਕਿਸੇ ਨਾ ਕਿਸੇ ਤਰਾਂ ਦੇ ਸੁਪਨੇ ਦੇਖੇ ਹਨ, ਜਿਨ੍ਹਾਂ ਵਿੱਚੋਂ ਕਈਆਂ ਦਾ ਤਾਂ ਯਕੀਨ ਹੋ ਜਾਂਦਾ ਹੈ, ਪਰ ਕਈ ਸੁਪਨੇ ਅਜੇਹੇ ਹੁੰਦੇ ਹਨ ਜਿਨ੍ਹਾਂ ਦਾ ਯਕੀਨ ਨਹੀਂ ਹੋ ਸਕਦਾ। ਲਗਭਗ ਹਰ ਇਕ ਆਦਮੀ ਦਸ ਸਕੇਗਾ ਕਿ ਕਈ ਸੁਪਨੇ ਅਜੇਹੇ ਡਿੱਠੇ ਕਿ ਜਿਨ੍ਹਾਂ ਦੀਆਂ ਗੱਲਾਂ ਠੀਕ ਸਾਬਤ ਹੋਈਆਂ, ਬਹੁਤ ਮਾਵਾਂ ਨੂੰ ਉਨ੍ਹਾਂ ਦੇ ਦੂਰ ਪ੍ਰਦੇਸ਼ਾਂ ਵਿੱਚ ਵਸਦੇ ਪੁੱਤ੍ਰਾਂ ਦੀ ਬੀਮਾਰ, ਮੁਸੀਬਤ ਆਦਿਕ ਬਾਬਤ ਠੀਕ ੨ ਸੁਪਨੇ ਦੇਖਨ ਵਿਚ ਆਏ ਹਨ। ਜੇ ਮਾਵਾਂ ਨੂੰ ਇਸ ਪ੍ਰਕਾਰ ਦੇ ਸੁਪਨੇ ਆਉਂਦੇ ਹਨ ਤਦ ਇਸ ਵਿੱਚ ਰਤਾ ਸੰਸਾ ਨਹੀਂ ਕਿ ਉਨ੍ਹਾਂ ਦੇ ਲੜਕਿਆਂ ਵੱਲੋਂ ਖਿਆਲੀ ਪੈਗ਼ਾਮ (ਸੰਦੇਸੇ) ਦੀ ਸ਼ਕਲ ਵਿੱਚ ਭੇਜੇ ਗਏ ਸਨ, ਇਹ ਗੱਲ ਕਹਿਣੀ ਕਿ ਉਨ੍ਹਾਂ ਨੂੰ ਕਿਸੇ ਹੋਰ ਵਸੀਲੇ ਨਾਲ ਇਹ ਗਿਆਨ ਹੋਯਾ ਹੈ ਬਿਲਕੁਲ ਨਿਕੰਮੀ ਅਤੇ ਨਿਰਾਰਥ ਹੈ।

ਮੈਂ ਕਈ ਸਾਲ ਇਸ ਮਜ਼ਮੂਨ ਪਰ ਗ਼ੌਰ ਕਰਦਾ ਰਿਹਾ, ਪਰ ਜਦ ਤੱਕ ਇਲਮ ਖਿਆਲ ਦੀ ਖੋਜ ਵਿੱਚ ਕਾਮਯਾਬੀ ਨਹੀਂ ਹੋਈ ਸੀ, ਇਸ ਮਸਲੇ ਦੇ ਹੱਲ ਕਰਨ ਦੀ ਤਸੱਲੀ ਬਖਸ਼ ਸੂਰਤ ਨਜ਼ਰ ਨਹੀਂ ਆਉਂਦੀ ਸੀ, ਹੁਣ ਇਹ ਭੇਦ ਆਪਣੇ ਆਪ ਖੁਲ੍ਹ ਗਿਆ ਹੈ ਅਤੇ ਇਸਦੀ ਅਸਲੀਯਤ ਹੱਥ ਆ ਗਈ ਹੈ। ਸੁਪਨੇ ਸਦਾ ਨੀਂਦਰ ਦੀ ਹਾਲਤ ਵਿਚ ਹੀ ਆਇਆ ਕਰਦੇ ਹਨ ਪਰ ਸਦਾ ਨਹੀਂ ਆਉਂਦੇ, ਜਿਸਨੂੰ ਅਸੀਂ ਨੀਂਦਰ ਕਹਿੰਦੇ ਹਾਂ ਉਹ ਅਸਲ ਵਿੱਚ ਇੱਕ ਅਜੇਹੀ ਹਾਲਤ ਹੈ ਜਿਸ ਵਿੱਚ ਸਾਡੇ ਪੰਜ ਇੰਦਰੇ ਸੂਨਤਾ ਦੀ ਦਸ਼ਾ ਵਿੱਚ ਹੋ ਜਾਂਦੇ ਹਨ। ਇੰਦਰੇ ਜਦ ਸੌਂ ਜਾਂਦੇ ਹਨ ਤਦ ਆਦਮੀ ਦੀ ਵਿਚਾਰ ਸ਼ਕਤੀ ਜਾਗਦੀ ਰਹਿੰਦੀ ਹੈ ਅਤੇ ਜਿੱਥੋਂ ਤੱਕ ਸਮਝ ਪੈਂਦੀ ਹੈ ਇਹ ਗੱਲ ਥੋੜੀ ਸੂਨਤਾ ਵੱਲ ਪਲਟਦੀ ਹੈ, ਇੰਦ੍ਰਿਆਂ ਵੱਲੋਂ ਬਿਲਕੁਲ ਬੇਪ੍ਰਵਾਹ ਨਹੀਂ ਹੋ ਜਾਂਦੀ, ਬਾਜ਼ੇ ੨ ਸੌਣ ਵਾਲੇ ਅਜੇਹੇ ਹੁੰਦੇ ਹਨ ਜਿਨ੍ਹਾਂ ਵਿੱਚ ਇਲਮ ਖਿਆਲ ਦੀ ਸ਼ਕਤੀ ਜਾਗਰਤ ਅਵਸਥਾ ਵਿੱਚ ਵਧੇਰੇ ਹੋ ਜਾਂਦੀ ਹੈ, ਨੀਂਦਰ ਵੇਲੇ ਜਦ ਸਾਰੀਆਂ ਸ਼ਕਤੀਆਂ ਸੌਂਣ ਲਗਦੀਆਂ ਹਨ ਤਦ ਦਿਮਾਗ਼ ਨੂੰ ਖਿਆਲੀ ਪੈਗ਼ਾਮ ਕਬੂਲ ਕਰਨ ਦਾ ਚੰਗਾ ਸਮਾਂ ਹੱਥ ਆ ਜਾਂਦਾ ਹੈ, ਕਿਉਂਕਿ ਖਰਾਬ ਹਾਲਤਾਂ ਉਸ ਵੇਲੇ ਦਿਮਾਗ਼ ਦੀ ਇਕਾਂਤ ਦਸ਼ਾ ਵਿਚ ਦਖਲ ਨਹੀਂ ਦੇ ਸਕਦੀਆਂ।

ਜੇਹੜੇ ਅਸਰ ਸਾਡੇ ਪੁਰ ਨੀਂਦ ਦੀ ਹਾਲਤ ਵਿੱਚ ਅਸਰ ਪਾਉਂਦੇ ਹਨ ਉਹ ਕਿਸੇ ਤਰਾਂ ਉਨ੍ਹਾਂ ਖਿਆਲਾਂ ਨਾਲੋਂ ਅੱਡ ਨਹੀਂ ਹਨ ਜੋ ਅਕਸਰ ਜਾਗਰਤ ਅਵਸਥਾ ਵਿੱਚ ਸਾਡੇ ਪੁਰ ਗੁਜ਼ਰਦੇ ਹਨ, ਅਸੀਂ ਜਾਣਦੇ ਹਾਂ ਕਿ ਖਿਆਲ ਦੇ ਕਬੂਲ ਕਰਨ ਅਤੇ ਬਾਹਰ ਭੇਜਣ ਵਿੱਚ ਇਕਾਂਤ ਦੀ ਸਹਾਇਤਾ ਦੀ ਲੋੜ ਹੁੰਦੀ ਹੈ, ਨੀਂਦ ਦਾ ਇਕਾਂਤ ਨਾਲ ਕਿਸੇ ਹੱਦ ਤੱਕ ਗਹਿਰਾ ਸੰਬੰਧ ਹੈ, ਕਿਉਂਕਿ ਵਾਸ਼ਨਾਂ ਸਭ ਤਾਬਿਆ ਹੋ ਜਾਂਦੀਆਂ ਹਨ, ਅਕਸਰ ਖਬਰਾਂ

ਸਾਨੂੰ ਉਸ ਵਕਤ ਮਿਲਦੀਆਂ ਹਨ ਜਦ ਅਸੀਂ ਜਾਗੋ ਮੀਟੀ ਦੀ ਹਾਲਤ ਵਿੱਚ ਹੋਯਾ ਕਰਦੇ ਹਾਂ ਅਤੇ ਉਹ ਖਬਰਾਂ ਮੁਕੰਮਲ ਹੁੰਦੀਆਂ ਹਨ, ਦੂਸਰੇ ਵੇਲੇ ਸਾਨੂੰ ਖਿਆਲਾਂ ਦੇ ਹਿੱਸੇ ਮਿਲਦੇ ਹਨ ਅਤੇ ਫਿਰ ਉਸੇ ਵੇਲੇ ਦੂਸਰੇ ਖਿਆਲ ਦੀ ਵਧੀਕ ਮਜ਼ਬੂਤ ਧਾਰ ਆ ਜਾਂਦੀ ਹੈ ਤੇ ਨਵੇਂ ੨ ਹਾਲ ਸੁਣੇ ਜਾਂਦੇ ਹਨ, ਅਗਲੇ ਪਿਛਲੇ ਹਾਲ ਕੁਛ ਅਜੇਹੇ ਮਿਲ ਜੁਲਕੇ ਬਿਗੜ ਜਾਂਦੇ ਹਨ ਕਿ ਅਸੀਂ ਉਨ੍ਹਾਂ ਨੂੰ ਪਛਾਣ ਨਹੀਂ ਸਕਦੇ ਅਰ ਨਾ ਜਾਣ ਸਕਦੇ ਹਾਂ ਕਿ ਉਨ੍ਹਾਂ ਦਾ ਸਾਡੀ ਜ਼ਿੰਦਗੀ ਦੀਆਂ ਘਟਨਾਂ ਨਾਲ ਕੀ ਸੰਬੰਧ ਹੈ। ਜੇ ਅਸੀਂ ਇਨ੍ਹਾਂ ਸੁਪਨਿਆਂ ਨੂੰ ਖਯਾਲ ਦੇ ਸੰਦੇਸੇ ਮੰਨ ਲਈਏ ਤਦ ਸਾਨੂੰ ਮਲੂਮ ਹੋ ਜਾਵੇਗਾ ਕਿ ਇਹ ਉਨ੍ਹਾਂ ਖਿਆਲਾਂ ਨਾਲੋਂ ਕਿਸੇ ਹਾਲਤ ਵਿਚ ਭੀ ਅੱਡ ਨਹੀਂ ਹਨ, ਜੋ ਜਾਗ੍ਰਤ ਅਵਸਥਾ ਵਿੱਚ ਸਾਡੇ ਪੁਰ ਅਕਸਰ ਗੁਜ਼ਰਦੇ ਹਨ, ਅਸੀਂ ਉਨ੍ਹਾਂ ਵੱਲ ਬਹੁਤ ਘੱਟ ਖਿਆਲ ਦਿੰਦੇ ਹਾਂ। ਰਾਤ ਵੇਲੇ ਆਵਨ ਦੇ ਕਾਰਨ ਲੋਕ ਉਨ੍ਹਾਂ ਨੂੰ ਖਾਸ ਕਿਸਮ ਦੇ ਦਰਜੇ ਵਿੱਚ ਕਾਇਮ ਕਰ ਦਿੰਦੇ ਹਨ।

ਰਾਤ ਦੇ ਬਹੁਤ ਸਾਰੇ ਖਿਆਲ ਦੇ ਸੰਦੇਸੇ ਜਾਗਦਿਆਂ ਹੀ ਭੁੱਲ ਜਾਂਦੇ ਹਨ, ਇਸਦਾ ਕਾਰਣ ਇਹ ਹੈ ਕਿ ਜਾਂ ਤਾਂ ਉਹ ਕੇਵਲ ਹੀ ਬੀਤੀਆਂ ਗੱਲਾਂ ਦੇ ਕਮਜ਼ੋਰ ਨਕਸ਼ ਸਨ, ਉਨ੍ਹਾਂ ਵਿਚ ਸ਼ਕਤੀ ਦਾ ਨਾਮ ਨਿਸ਼ਾਨ ਭੀ ਨਹੀਂ ਸੀ ਅਤੇ ਜਾਂ ਕਮਜ਼ੋਰ ਇੱਛਾ ਸ਼ਕਤੀ ਨੇ ਉਹਨਾਂ ਨੂੰ ਭੇਜਿਆ ਸੀ। ਜੋ ਖਿਆਲ ਦਿਲ ਪੁਰ ਗੈਹਰਾ ਅਸਰ ਕਰਦੇ ਹਨ ਉਹ ਜਾਗਣ ਪਰ ਭੀ ਯਾਦ ਸ਼ਕਤੀ ਤੇ ਪੱਥਰ ਦੀ ਲੀਕ ਬਣ ਜਾਂਦੇ ਹਨ। ਇਹਨਾਂ ਨੂੰ ਓਸੇ ਤਰਾਂ ਸਮਝਣਾ ਚਾਹੀਦਾ ਹੈ ਜਿਸ ਤਰਾਂ ਦਿਨ ਦੇ ਸੰਦੇਸੇ ਨੂੰ ਸੋਚੀਦਾ ਹੈ।

ਖਿਆਲਾਂ ਦੀਆਂ ਲੈਹਰਾਂ ਰਾਤ ਅਤੇ ਦਿਨ ਇਕੋ ਜੇਹੀਆਂ ਚਲਦੀਆਂ ਹਨ, ਇਸ ਲਈ ਉਹ ਉਸ ਦਿਮਾਗ਼ ਪਰ ਅਸਰ ਕਰ ਦੇਂਦੀਆਂ ਹਨ ਜੋ ਉਨ੍ਹਾਂ ਦੇ ਮੁਆਫਿਕ ਹੈ। ਸਮਾਂ ਚਾਹੀਦਾ ਹੈ, ਦਿਨ ਹੋਵੇ ਭਾਵੇਂ ਰਾਤ। ਜਦ ਅਸੀਂ ਇਲਮ ਖਿਆਲ ਅਨੁਸਾਰ ਸੁਪਨੇ ਦੀ ਤਸ਼ਰੀਹ ਕਰਦੇ ਹਾਂ ਤਦ ਇਸ ਵਿੱਚ ਸਾਨੂੰ ਕੋਈ ਭੀ ਅਨੋਖੀ ਗੱਲ ਮਲੂਮ ਨਹੀਂ ਹੁੰਦੀ, ਜੋ ਕਾਨੂੰਨ ਦਿਨ ਵੇਲੇ ਅਸਰ ਕਰਨ ਵਾਲਾ ਹੁੰਦਾ ਹੈ ਓਹੋ ਰਾਤ ਨੂੰ ਭੀ ਕੰਮ ਕਰਦਾ ਹੈ, ਕਿਉਂਕਿ ਅਸਲ ਵਿਚ ਦੋਵੇਂ ਇਕ ਹੀ ਹਨ।

ਅਪਨੇ ਤਜਰਬੇ ਨਾਲ ਮੈਂ ਆਖ ਸਕਦਾ ਹਾਂ ਕਿ ਪਹਿਲੀ ਰਾਤ ਦੇ ਸੰਦੇਸੇ ਅਕਸਰ ਸੱਚੇ ਹੁੰਦੇ ਹਨ, ਇਹ ਜ਼ਿਆਦਾ ਉਸ ਵੇਲੇ ਆਉਂਦੇ ਹਨ ਜਦ ਮੈਂ ਸੌਣ ਜਾਂਦਾ ਹਾਂ, ਕਈ ਵਾਰੀ ਇਸ ਵੇਲੇ ਸਾਰੇ ਦਾ ਸਾਰਾ ਗਿਆਨ ਹੋ ਜਾਂਦਾ ਹੈ, ਅਜੇਹਾ ਭੀ ਹੁੰਦਾ ਹੈ ਕਿ ਜਦ ਨੀਂਦਰ ਆ ਗਈ ਤਦ ਭੀ ਇਸਦਾ ਸਿਲਸਿਲਾ ਬਰਾਬਰ ਜਾਰੀ ਰਹਿੰਦਾ ਹੈ, ਜਦ ਸਵੇਰੇ ਉਠਿਆ ਉਹ ਖਿਆਲ ਜਿਨ੍ਹਾਂ ਦੀ ਮੈਨੂੰ ਲੋੜ ਸੀ ਸਭ ਮਲੂਮ ਹੋ ਗਏ, ਮੈਂ ਖਿਆਲ ਦੇ ਇਸ ਹਿੱਸੇ ਨੂੰ ਸੁਪਨਾਂ ਨਹੀਂ ਕਹਿਦਾ, ਕਿਉਂਕਿ ਇਹ ਕੇਵਲ ਅਗਲੇ ਖਿਆਲ ਦਾ ਪਿਛਲਾ ਹਿੱਸਾ ਸੀ ਅਤੇ ਇਸ ਹਾਲਤ ਵਿਚ ਇਨ੍ਹਾਂ ਵਿੱਚ ਰੱਤੀ ਜਿੰਨਾਂ ਭੀ ਫਰਕ ਨਹੀਂ ਸੀ ਅਤੇ ਦੋਹਾਂ ਦਾ ਸਿਲਸਿਲੇ ਦੇ ਲਿਹਾਜ਼ ਨਾਲ ਇਕ ਤਰਾਂ ਨਾਲ ਹੀ ਗਿਆਨ ਹੋਯਾ।

ਹੁਣ ਹਰ ਆਦਮੀ ਸਮਝ ਸਕੇਗਾ ਕਿ ਕਿਸ ਤਰਾਂ ਇਲਮ ਖਿਆਲ ਨੇ ਸੁਪਨੇ ਦੀ ਗੁੰਝਲ ਨੂੰ ਦੂਰ ਕਰ ਦਿੱਤਾ ਅਤੇ ਏਹ ਅੜੌਣੀ ਹੱਲ ਹੋ ਗਈ। ਹਰ ਇਕ ਆਦਮੀ ਨੂੰ ਯਾਦ ਰਖਨਾ ਚਾਹੀਦਾ ਹੈ ਕਿ ਸੁਪਨੇ ਵਿੱਚ ਕਿਹੋ ਜੇਹੇ ਖਿਆਲ ਆਉਂਦੇ ਰਹਿੰਦੇ ਹਨ ਅਤੇ ਉਨ੍ਹਾਂ ਦਾ ਅਸਰ ਕੰਮ ਪੁਰ ਕੀ ਅਰ ਕਿਸ ਪ੍ਰਕਾਰ ਦਾ ਪੈਂਦਾ ਰਿਹਾ ਹੈ ? ਸੁਪਨੇ ਵਿਚ ਕੋਈ ਗੱਲਾਂ ਅਜੇਹੀਆਂ ਨਹੀਂ ਮਿਲ ਸਕਦੀਆਂ ਜੋ ਜਾਗ੍ਰਤ ਅਵਸਥਾ ਵਿਚ ਨਹੀਂ ਹਨ।

ਨੌਵਾਂ ਕਾਂਡ

# ਤੀਖਣ ਬੁੱਧੀ ਕੀ ਹੈ ?

ਜੋ ਲੋਕ ਅਪਨੇ ਆਪ ਨੂੰ ਛੋਟੇ ਦਰਜੇ ਦਾ ਖੁਸ਼ ਨਸੀਬ ਸਮਝਦੇ ਹਨ ਉਹ ਅਕਸਰ ਤੀਖਣ ਬੁੱਧੀ ਦੇ ਮਸਲੇ ਪਰ ਵਿਚਾਰ ਕਰਦੇ ਰਹੇ, ਜਿਸਨੇ ਆਦਮੀ ਨੂੰ ਹੈਰਾਨੀ ਅਰ ਪਰੇਸ਼ਾਨੀ ਵਿੱਚ ਪਾ ਛਡਿਆ। ਜਦ ਕੋਈ ਆਦਮੀ ਅਪਨੇ ਹੁਨਰ ਜਾਂ ਕੰਮ ਵਿਚ ਨਿਪੁੰਨ ਹੋ ਜਾਂਦਾ ਹੈ, ਦੁਨੀਆਂ ਕਹਿੰਦੀ ਹੈ ਕਿ ਇਸ ਵਿੱਚ ਤੀਖਣ ਬੁੱਧੀ ਹੈ। ਬਹੁਤ ਘੱਟ ਆਦਮੀ ਇਸ ਗੱਲ ਦੀ ਬਨਾਵਟ ਨੂੰ ਸਮਝਦੇ ਹੋਣਗੇ, ਇਸ ਤੋਂ ਭੀ ਹੋਰ ਘੱਟ ਆਦਮੀਆਂ ਨੂੰ ਇਸ ਗੱਲ ਦੀ ਸਮਝ ਆਉਂਦੀ ਹੋਵੇਗੀ ਕਿ ਇਹ ਤਾਕਤ, ਜ਼ੇਹਨ ਅਰ ਬੁੱਧੀ ਜੋ ਇਸ ਪ੍ਰਕਾਰ ਦੀ ਖਾਸ ਵਡਿਆਈ ਅਤੇ ਵਸ਼ੇਸ਼ਤਾ ਪੈਦਾ ਕਰ ਲੈਂਦੀ ਹੈ ਕਿੱਥੋਂ ਆ ਜਾਂਦੀ ਹੈ। ਪਦਾਰਥ ਵਿੱਦਜਾ ਦੇ ਜਾਣੂ ਕਹਿੰਦੇ ਹਨ ਕਿ ਤੀਖਣ ਬੁੱਧੀ ਉਸ ਆਦਮੀ ਵਿੱਚ ਹੁੰਦੀ ਹੈ ਜਿਸ ਵਿੱਚ ਕਿਸੇ ਖਾਸ ਕੰਮ ਜਾਂ ਹੁਨਰ ਦੀ ਖਾਸ ਯੋਗਜਤਾ ਹੁੰਦੀ ਹੈ, ਸੰਭਵ ਹੈ ਕਿ ਉਹ ਆਲ੍ਹਾ ਦਰਜੇ ਦਾ ਗਵੱਯਾ ਹੋਵੇ, ਚਿੱਤ੍ਰਕਾਰ ਹੋਵੇ, ਕਵੀਸ਼ਰ ਹੋਵੇ, ਪਦਾਰਥ ਵਿੱਦਜਾ ਦਾ ਭੂਸ਼ਣ ਹੋਵੇ ਜਾਂ ਕਿਸੇ ਖਾਸ ਟੋਲੇ ਦਾ ਆਗੂ ਹੋਵੇ, ਇਸ ਵਿੱਚ ਕੋਈ ਗੱਲ ਨਹੀਂ, ਇਸਦੀ ਬਨਾਵਟ ਵਿੱਚ ਕੋਈ ਅਜਿਹੀ ਖਾਸ ਅਤੇ ਨਿਯਮ ਤੋਂ ਵਖਰੀ ਵਿਸ਼ੇਸ਼ਤਾ ਹੁੰਦੀ ਹੈ ਜਿਸਦੀ ਸਹਾਇਤਾ ਨਾਲ ਉਹ ਸਹਿਲ ਹੀ ਅਜੇਹੇ ਗੁਣਾਂ ਦਾ ਗਿਆਨ ਹਾਸਲ ਕਰ ਲੈਂਦਾ ਹੈ, ਜੋ ਦੂਸਰਿਆਂ ਲਈ ਬੜੇ ਮੁਸ਼ਕਲ ਅਰ ਕਠਨ ਪ੍ਰਤੀਤ ਹੁੰਦੇ ਹਨ। ਤੀਖਣ ਬੁੱਧੀ ਵਾਲੇ ਆਦਮੀ ਖਾਸ ਕਿਸਮ ਦੇ ਜੀਵ ਹੁੰਦੇ ਹਨ, ਕਿਉਂਕਿ ਉਹ ਜਮਾਂਦਰੂ ਹੀ ਖਾਸ ਕਿਸਮ ਦੇ ਕੰਮ ਲਈ ਖਾਸ ਕਿਸਮ ਦੀ ਸਾਮਰਥਾ ਨਾਲ ਲਿਆਉਂਦੇ ਹਨ, ਉਸ ਖਾਸ ਕੰਮ ਵਾਸਤੇ ਉਨ੍ਹਾਂ ਵਿੱਚ ਨਿਹਾਇਤ ਦਰਜੇ ਦੀ ਯੋਗਜਤਾ ਹੁੰਦੀ ਹੈ, ਪਰ ਇਲਮ ਦੀ ਦੂਸਰੀ ਸ਼ਾਖ ਵਿੱਚ ਉਨ੍ਹਾਂ ਦੀ ਵਾਕਬੀ ਬਹੁਤ ਥੋੜੀ ਹੁੰਦੀ ਹੈ, ਕਈ ਹਾਲਤਾਂ ਵਿਚ ਤਾਂ ਉਹ ਨਾ ਤਜਰਬਾਕਾਰ ਬੱਚਿਆਂ ਤੋਂ ਬੀ ਪਰਲੇਪਾਰ ਹੁੰਦੇ ਹਨ। ਹੁਣ ਪ੍ਰਸ਼ਨ ਇਹ ਹੈ ਕਿ ਇਸ ਕਿਸਮ ਦਾ ਖਾਸ ਗਿਆਨ ਉਨ੍ਹਾਂ ਨੂੰ ਕਿੱਥੋਂ ਮਿਲ ਜਾਂਦਾ ਹੈ ? ਪਦਾਰਥ ਵਿੱਦਜਾ ਵਾਲੇ ਹਜ਼ਾਰਾਂ ਸਾਲਾਂ ਤੋਂ ਇਸ ਸਵਾਲ ਦੇ ਜਵਾਬ ਦੀ ਭਾਲ ਵਿਚ ਗਲਤਾਨ ਹਨ, ਪਰ ਇਲਮ ਖਿਆਲ ਦੀ ਖੋਜ ਤੋਂ ਪਹਿਲਾਂ ਕਿਸੇ ਨੂੰ ਭੀ ਇਸ ਭੇਦ ਦਾ ਪਤਾ ਲਗਾਉਂਨ ਦਾ ਸਮਾਂ ਨਹੀਂ ਮਿਲਿਆ ਸੀ।

ਤਜਰਬਾ ਦਸਦਾ ਹੈ ਕਿ ਹਰ ਨਤੀਜੇ ਦੇ ਕੋਈ ਨਾ ਕੋਈ ਕਾਰਨ ਜ਼ਰੂਰ ਹੋਯਾ ਕਰਦੇ ਹਨ, ਇਸ ਲਈ ਇਹ ਗੱਲ ਜ਼ਰੂਰੀ ਹੈ ਕਿ ਇਸ ਅਕਲੀ ਪ੍ਰਕਾਸ਼ ਦਾ ਭੀ ਕੋਈ ਨਾ ਕੋਈ ਖਾਸ ਕਾਰਨ ਜ਼ਰੂਰ ਹੋਵੇਗਾ। ਇਲਮ ਖਿਆਲ ਨੇ ਇਸ ਗੁੰਝਲ ਨੂੰ ਖੋਲ੍ਹਿਆ ਅਰ ਉਸਦੀ ਸਹਾਇਤਾ ਨਾਲ ਇਕ ਅਨਜਾਣ ਆਦਮੀ ਭੀ ਇਸ ਗੱਲ ਨੂੰ ਸਾਫ ਸਮਝ ਸਕਦਾ ਹੈ ਅਰ ਇਹ ਗੱਲ ਭੀ ਹੋਰਨਾਂ ਨਵੀਆਂ ਗੱਲਾਂ ਵਾਂਗ ਬਿਲਕੁਲ ਸਾਦੀ ਅਤੇ ਮਮੂਲੀ ਗੱਲ ਮਲੂਮ

ਹੁੰਦੀ ਹੈ ਅਤੇ ਜਿਥੇ ਇਸਦੀ ਸਫਾਈ ਕਰ ਦਿੱਤੀ ਜਾਂਦੀ ਹੈ, ਆਮ ਤੀਬਅਤਾਂ ਨੂੰ ਉਸਦੀ ਅਸਲੀਯਤ ਜਾਨ ਲੈਣ ਵਿੱਚ ਸੁਖਾਲ ਹੋ ਜਾਂਦਾ ਹੈ, ਜਿੰਦਗੀ ਵਿੱਚ ਅਸੀਂ ਅਕਸਰ ਸਾਦੀਆਂ ੨ ਗੱਲਾਂ ਵੱਲ ਕੋਈ ਧਿਆਨ ਨਹੀਂ ਦਿੰਦੇ, ਕਿਉਂਕਿ ਸਾਨੂੰ ਉਸ ਕਾਨੂੰਨ ਦੀ ਖਬਰ ਨਹੀਂ ਰਹਿੰਦੀ, ਜਿਸਦੇ ਅਸਰ ਵਿੱਚ ਉਹ ਗੱਲਾਂ ਹੋਯਾ ਕਰਦੀਆਂ ਹਨ ਅਤੇ ਜਦ ਕਦੀ ਅਸੀਂ ਅਜੇਹੇ ਨਜ਼ਾਰੇ ਨੂੰ ਦੇਖਦੇ ਹਾਂ ਜਿਸਦਾ ਕਾਰਨ ਸਾਨੂੰ ਮਲੂਮ ਨਹੀਂ ਹੁੰਦਾ ਤਦ ਕਹਿ ਉਠਦੇ ਹਾਂ "ਹੈਂ ! ਕਹੀ ਅਨੋਖੀ ਤੇ ਅਚੰਭੇ ਦੀ ਗੱਲ ਹੈ ?"

ਇਲਮ ਖਿਆਲ ਇਕ ਐਸਾ ਕਾਨੂਨ ਹੈ ਜਿਸਦਾ ਅਸਰ ਹਰ ਤਰਾਂ ਦੀ ਦਿਮਾਗ਼ੀ ਯੋਗਤਾ ਪਰ ਰਹਿੰਦਾ ਹੈ ਅਤੇ ਸਭ ਉਸਦੀ ਤਾਬਿਆ ਹਨ, ਉਸਦੀ ਪੈਦਾਇਸ਼ ਭਾਵੇ ਵਡੇ ਆਦਮੀਆਂ ਤੋਂ ਹੋਵੇ ਭਾਵੇਂ ਛੋਟੇ ਆਦਮੀਆਂ ਤੋਂ, ਕਿਉਂਕਿ ਇਹ ਪਹਿਲਾਂ ਦਸ ਦਿੱਤਾ ਗਿਆ ਹੈ ਕਿ ਜਦ ਕਿਸੇ ਕਿਸਮ ਦੀ ਦਿਮਾਗ਼ੀ ਬਨਾਵਟ ਕਿਸੇ ਖਾਸ ਹਾਲਤ ਪਰ ਕਾਇਮ ਹੋ ਜਾਂਦੀ ਹੈ ਤਦ ਉਸ ਖਾਸ ਹਾਲਤ ਵਿੱਚ ਰਹਿਣ ਵਾਲੇ ਦਿਲਾਂ ਅਤੇ ਦਿਮਾਗ਼ਾਂ ਵਿੱਚ ਇਕ ਪ੍ਰਕਾਰ ਦੀ ਹਮਦਰਦੀ ਅਤੇ ਹਮਜਿਨਸੀ ਆ ਜਾਂਦੀ ਹੈ। ਤੀਖਣ ਬੁੱਧੀ ਵਾਲੇ ਆਦਮੀ ਅਜੇਹੇ ਜੀਵ ਹਨ ਜਿਨ੍ਹਾਂ ਦਾ ਦਿਮਾਗ਼ ਅਜੇਹੀ ਖਾਸ ਹਾਲਤ ਪਰ ਕਾਇਮ ਹੋ ਜਾਂਦਾ ਹੈ ਜਿਸਨੂੰ ਦੁਨੀਆਂ ਦੇ ਜਿਊਂਦੇ ਜਾਂ ਮੋਏ ਹੋਏ ਯੋਗ ਆਦਮੀਆਂ ਨੇ ਹਾਸਲ ਕਰ ਲੀਤਾ ਸੀ ਅਤੇ ਜੋ ਸਾਰੀ ਜ਼ਿੰਦਗੀ ਇਕ ਹੀ ਕੰਮ ਨੂੰ ਕਰਨ ਵਿਚ ਲੱਗੇ ਰਹੇ ਸਨ। ਜੋ ਆਦਮੀ ਅਪਨੇ ਦਿਮਾਗ਼ ਨੂੰ ਖਾਸ ਬਨਾਵਟ ਪਰ ਕਰ ਲੈਂਦਾ ਹੈ ਉਸਨੂੰ ਉਨ੍ਹਾਂ ਸਾਰਿਆਂ ਦੇ ਖਯਾਲ ਮਿਲ ਜਾਂਦੇ ਹਨ, ਕਿਉਂਕਿ ਮਜ਼ਬੂਤ (ਬਲਵਾਨ) ਖਯਾਲ ਕਦੇ ਨਹੀਂ ਮਰਦੇ, ਉਹ ਅਬੋਲ ਹੀ ਇਕਾਂਤ ਹਾਲਤ ਵਿੱਚ ਉਨ੍ਹਾਂ ਸਭ ਖਯਾਲਾਂ ਨੂੰ ਅਪਨੀ ਵੱਲ ਖਿੱਚ ਲਿਆਉਂਦਾ ਹੈ, (ਕਿਉਂਕਿ ਤੀਖਣ ਬੁੱਧੀ ਵਾਲੇ ਆਦਮੀ ਸਦਾ ਆਲ੍ਹਾ ਦਰਜੇ ਦੇ ਸੋਚਣ ਅਤੇ ਗੌਰ ਕਰਨ ਵਾਲੇ ਹੁੰਦੇ ਹਨ) ਉਹ ਅਸਲ ਵਿਚ ਬੀਤੇ ਹੋਏ ਜਾਂ ਮੌਜੂਦ ਆਲ੍ਹਾ ਦਿਮਾਗ਼ਾਂ ਦੇ ਖਿਯਾਲ ਅਤੇ ਇਲਮ ਦੀਆਂ ਲਹਿਰਾਂ ਨੂੰ ਅਪਨੀ ਵਲ ਖਿੱਚਕੇ ਉਨ੍ਹਾਂ ਥੋਂ ਗੁਲਾਮਾਂ ਦੀ ਤਰਾਂ ਕੰਮ ਲੈਂਦਾ ਹੈ ਅਤੇ ਦੁਨੀਆਂ ਉਸਦੀ ਉਪਮਾਂ ਦੇ ਪੁਲ ਬੰਨ੍ਹ ਦਿੰਦੀ ਹੈ, ਜਿਸ ਇਲਮ ਅਤੇ ਲਿਆਕਤ ਦਾ ਉਸ ਵਿਚੋਂ ਪ੍ਰਕਾਸ਼ ਹੁੰਦਾ ਹੈ, ਉਨ੍ਹਾਂ ਦਾ ਅਰੰਭ ਉਸ ਆਦਮੀ ਥੋਂ ਨਹੀਂ ਹੁੰਦਾ ਬਲਕਿ ਉਹ ਸਦਾ ਤੋਂ ਸਨ ਅਰ ਸਦਾ ਰਹਿਣਗੀਆਂ, ਉਹ ਮਰ ਜਾਵੇਗਾ ਪਰ ਉਸਦੀ ਅਕਲ ਦੂਸਰੇ ਆਦਮੀਆਂ ਦੇ ਦਿਮਾਗ਼ ਵਿੱਚ ਜਾਕੇ ਜਿਊਂਦੀ ਰਹੇਗੀ। ਉਸ ਦੇ ਦਿਮਾਗ ਦੀ ਕਿਸੇ ਖਾਸ ਹਾਲਤ ਨੇ ਉਸਨੂੰ ਅਜਿਹੀ ਕੁੰਜੀ ਬਖਸ਼ ਦਿੱਤੀ ਕਿ ਉਸਨੇ ਸਹਿਜੇ ਹੀ ਹੋਰਨਾਂ ਦੇ ਜਮਾਂ ਕੀਤੇ ਹੋਏ ਅਕਲੀ ਖਜ਼ਾਨੇ ਨੂੰ ਖੋਹਲ ਲਿਆ ਅਤੇ ਉਸਨੂੰ ਅਪਨੇ ਵਰਤਾਉ ਵਿੱਚ ਲੈ ਆਂਦਾ, ਕਿਉਂਕਿ ਦੂਸਰਿਆਂ ਦੇ ਅਕੱਠੇ ਕੀਤੇ ਹੋਏ ਇਲਮੀ ਅਤੇ ਅਕਲੀ ਖਿਆਲਾਂ ਦਾ ਨਕਾਸ਼ ਉਸ ਵਿੱਚੋਂ ਹੋਨ ਲਗਾ, ਦੁਨੀਆਂ ਉਸਨੂੰ ਕਰਾਮਾਤ ਜਾਂ ਅਨੋਖੀ ਅਤੇ ਅਸਚਰਜਤਾ ਦੀ ਗੱਲ ਮੰਨਣ ਲੱਗ ਪਈ।

ਤੀਖਣ ਬੁੱਧੀ ਵਾਲੇ ਆਦਮੀ ਦੇ ਤਜਰਬੇ ਜ਼ਿੰਦਗੀ ਦੇ ਦੂਸਰੇ ਮੁਆਮਲਿਆਂ ਵਿਚ ਨਾਕਸ ਅਤੇ ਥੋਹੜੇ ਹੁੰਦੇ ਹਨ, ਇਸਦਾ ਕਾਰਨ ਏਹ ਹੈ ਕਿ ਉਹ ਇੱਕੋ ਤਰ੍ਹਾਂ ਤੇ ਮਜ਼ਮੂਨ ਸੰਬੰਧੀ ਇੰਨੇ ਦੂਰ ਦੂਰ ਦੇ ਖਿਆਲ ਇਕੱਠੇ ਕਰਨ ਦੀ ਧੁਨ ਵਿੱਚ ਲੱਗ ਜਾਂਦਾ ਹੈ ਕਿ ਉਹ ਦੂਸਰੇ ਛੋਟੇ ਕੰਮਾਂ ਵੱਲ ਧਿਆਨ ਹੀ ਨਹੀਂ ਦੇ ਸਕਦਾ ਅਤੇ ਇਸ ਲਈ ਜਾਂ ਤਾਂ ਦੂਸਰੀ

ਤਰਾਂ ਦੇ ਖਿਆਲ ਉਸ ਵੱਲ ਨਹੀਂ ਆਉਂਦੇ ਜਾਂ ਜਦ ਕਦੀ ਆਉਂਦੇ ਹਨ ਤਦ ਉਸਦੇ ਦਿਲ ਵਿੱਚ ਖਿੱਲਰਨੇ ਸ਼ੁਰੂ ਹੋ ਜਾਂਦੇ ਹਨ। ਸਾਰੀ ਦੁਨੀਆਂ ਅਕਲ ਅਤੇ ਖਿਆਲਾਂ ਨਾਲ ਭਰੀ ਪਈ ਹੈ ਅਤੇ ਉਹ ਇਸ ਉਡੀਕ ਵਿਚ ਰਹਿੰਦੇ ਹਨ ਕਿ ਕੋਈ ਉਹਨਾਂ ਨੂੰ ਲੈਕੇ ਵਰਤਾਉ ਵਿੱਚ ਲਿਆਵੇ। ਹਰ ਇੱਕ ਆਦਮੀ ਤੀਖਣ ਬੁੱਧੀ ਵਾਲਾ ਹੋ ਸਕਦਾ ਹੈ, ਉਸ ਵਿੱਚ ਹਰ ਤਰਾਂ ਦੀਆਂ ਯੋਗਜਤਾਂ ਦੇ ਨਿਕਾਸ ਦੀ ਥਾਂ ਬਣੀ ਹੋਈ ਹੈ, ਕੋਈ ਆਦਮੀ ਨਹੀਂ ਕਹਿ ਸਕਦਾ ਹੈ ਕਿ ਉਹ ਕਿੰਨਾਂ ਤੇ ਕਿਸ ਕਦਰ ਕੰਮ ਕਰ ਸਕਦਾ ਹੈ, ਇਸਦਾ ਪਤਾ ਕੇਵਲ ਉਸ ਵੇਲੇ ਲਗਦਾ ਹੈ ਜਦ ਪ੍ਰੀਖਿਆ ਤੇ ਪਰਖਣ ਦਾ ਸਮਾਂ ਬਣਦਾ ਹੈ। ਕਿਸੇ ਆਦਮੀ ਨੂੰ ਅਸੀਂ ਤੀਖਣ ਬੁੱਧੀ ਵਾਲਾ ਨਹੀਂ ਕਹਾਂਗੇ, ਜੇ ਉਹ ਦੁਨੀਆਂ ਨੂੰ ਦੂਸਰੇ ਆਦਮੀਆਂ ਦੇ ਮੁਕਾਬਲੇ ਵਿਚ ਵਧੀਕ ਲਾਭਦਾਇਕ ਅਤੇ ਚੰਗਾ ਇਲਮ-ਦਾਨ ਸਾਬਤ ਨਹੀਂ ਕਰਦਾ। ਕਿਹਾ ਜਾਂਦਾ ਹੈ "ਜਿੰਨਾਂ ਦਿਓਗੇ ਓਨਾ ਲਓਗੇ" ਇਸ ਵਾਸਤੇ ਹਰ ਇਕ ਆਦਮੀ ਨੂੰ ਚਾਹੀਦਾ ਹੈ ਕਿ ਚੰਗੀ ਤੋਂ ਚੰਗੀ ਚੀਜ਼ ਦੁਨੀਆਂ ਨੂੰ ਦੇਵੇ ਅਤੇ ਚੰਗੀ ਤੋਂ ਚੰਗੀ ਚੀਜ਼ ਉਸਨੂੰ ਮਿਲਦੀ ਰਹੇਗੀ।

ਸਭ ਤੋਂ ਪਹਿਲਾਂ ਆਦਮੀ ਨੂੰ ਫੈਸਲਾ ਕਰ ਲੈਣਾ ਚਾਹੀਦਾ ਹੈ ਕਿ ਜ਼ਿੰਦਗੀ ਦੀ ਕਿਸ ਸ਼ਾਖ ਵਿਚ ਨਾਮ ਅਤੇ ਪ੍ਰਸਿੱਧੀ ਹਾਸਲ ਕਰਨ ਦੀ ਇੱਛਾ ਹੈ। ਇਸਨੂੰ ਅਜੇਹੇ ਕੰਮ ਦੀ ਦੀ ਚੋਣ ਕਰਨੀ ਚਾਹੀਦੀ ਹੈ ਜਿਸ ਵਾਸਤੇ ਉਸ ਵਿੱਚ ਕੁਦਰਤੀ ਅਤੇ ਸੁਭਾਵਕ ਯੋਗਜਤਾ ਹੈ, ਅਰਥਾਤ ਕੰਮ ਇਸ ਤਰਾਂ ਦਾ ਹੋਵੇ ਕਿ ਉਸਨੂੰ ਦੂਸਰਿਆਂ ਪਾਸੋਂ ਵਧੇਰੇ ਦਿਮਾਗੀ ਮਦਦ ਮਿਲ ਸਕੇ, ਇਹ ਕੋਈ ਔਖੀ ਗੱਲ ਨਹੀਂ, ਜੇ ਕੋਈ ਆਦਮੀ ਅਪਨੇ ਕਮਰੇ ਵਿੱਚ ਜਾਵੇ ਜਿਸ ਵਿੱਚ ਉਹ ਸਦਾ ਰਿਹਾ ਕਰਦਾ ਹੈ ਅਤੇ ਅਜੇਹੀ ਇਕਾਂਤ ਤੇ ਇਕੱਲ ਦੀ ਹਾਲਤ ਵਿੱਚ ਹੋ ਜਾਵੇ ਕਿ ਬਿਰਤੀ ਕਿਸੇ ਤਰਾਂ ਖਿੰਡਰ ਪੁੰਡਰ ਨਾਂ ਸਕੇ ਅਤੇ ਨਾਂ ਹੀ ਇਕਾਂਤ ਵਿੱਚ ਕੋਈ ਖਲਲ ਪਵੇ, ਫਿਰ ਆਰਾਮ ਨਾਲ ਬੈਠਕੇ ਖਜਾਲ ਨੂੰ ਆਪਣੀਆਂ ਹੀ ਬੀਤੀਆਂ ਹੋਈਆਂ ਖਾਹਿਸ਼ਾਂ ਮਰਜ਼ੀਆਂ ਅਤੇ ਮਨ ਦੇ ਝੁਕਾਵਾਂ ਵੱਲ—ਜੋ ਉਸਦੇ ਤਜਰਬੇ ਵਿੱਚ ਆਏ ਹਨ— ਦੁੜਾਵੇ। ਭਾਵੇਂ ਕਿਸੇ ਪੇਸ਼ੇ ਜਾਂ ਕੰਮ ਕਾਜ ਦੇ ਮੁਤਅੱਲਕ ਸੋਚਨ ਲੱਗੇ, ਬੜੀ ਆਸਾਨੀ ਨਾਲ ਅਪਨੇ ਆਪ ਫੈਸਲਾ ਕਰ ਸਕੇਗਾ ਕਿ ਕਿਸ ਪ੍ਰਕਾਰ ਦੇ ਕੰਮ ਵਿੱਚ ਵਧੇਰੇ ਆਨੰਦ ਅਰ ਮੁਰਾਦ ਨੂੰ ਪ੍ਰਾਪਤ ਹੋ ਸਕਦਾ ਹੈ ਅਤੇ ਕਿਸ ਕੰਮ ਵਿੱਚ ਸਭਾਵ ਦਾ ਵਸ਼ੇਸ਼ ਝੁਕਾਉ ਹੈ। ਜਦ ਇਨ੍ਹਾਂ ਗੱਲਾਂ ਦੀ ਤਸੱਲੀ ਹੋ ਗਈ ਤਦ ਇਸਨੂੰ ਸਮਝ ਪੈ ਜਾਵੇਗੀ ਕਿ ਫਲਾਣੇ ਕੰਮ ਜਾਂ ਪੇਸ਼ੇ ਦੇ ਸਿਲਸਿਲੇ ਵਿੱਚ ਮੈਨੂੰ ਹੋਰਨਾਂ ਦੇ ਖਿਆਲਾਂ ਪਾਸੋਂ ਬਹੁਤ ਕੁਛ ਮਦਦ ਮਿਲ ਸਕੇਗੀ ਅਤੇ ਜਾਣ ਜਾਵੇਗਾ ਕਿ ਇਸ ਕੰਮ ਵਿੱਚ ਉਸਨੂੰ ਹੋਰਨਾਂ ਨਾਲੋਂ ਵਧੇਰੇ ਕਾਮਯਾਬੀ ਅਤੇ ਨੇਕਨਾਮੀ ਹਾਸਲ ਹੋ ਜਾਵੇਗੀ। ਇਸਦੇ ਇਸ ਵੇਲੇ ਦੇ ਖਿਆਲ ਅਤੇ ਜਜ਼ਬੇ ਭੀ ਦੂਸਰਿਆਂ ਵੱਲੋਂ ਸਹਾਇਤਾ ਲਈ ਮਿਲੇ ਸਨ, ਸਭ ਨੂੰ ਇਸ ਕਿਸਮ ਦੀ ਮਦਦ ਮਿਲਿਆ ਕਰਦੀ ਹੈ, ਪਰ ਕਿਉਂਕਿ ਇਨ੍ਹਾਂ ਨੂੰ ਇਸ ਕਾਨੂੰਨ ਤੋਂ ਵਾਕਬੀ ਨਹੀਂ ਸੀ, ਇਸ ਲਈ ਇਹ ਨਾ ਮਾਲੂਮ ਹੋ ਸਕਿਆ ਕਿ ਕਿਉਂ ਅਤੇ ਕਿਸ ਤਰਾਂ ਖਿਆਲਾਂ ਦੀਆਂ ਲਹਿਰਾਂ ਉਨ੍ਹਾਂ ਵੱਲ ਆਈਆਂ।

ਪਿਆਰੇ ਪਾਠਕੋ ! ਹੁਣ ਤੁਸੀਂ ਨਿਯਮ ਨੂੰ ਸਮਝਦੇ ਹੋ, ਇਸ ਲਈ ਤੁਹਾਡਾ ਫਰਜ਼ ਹੈ ਕਿ ਅੱਗੇ ਲਈ ਤੁਸੀਂ ਅਜੇਹੀਆਂ ਖਿਆਲੀ ਲਹਿਰਾਂ ਥੋਂ ਲਾਭ ਉਠਾਉਂਦੇ ਰਹੋ। ਜੋ ਲੋਕ ਅਜੇ ਤੱਕ ਅਪਨੀ ਤਬੀਅਤ ਅਤੇ ਸੁਭਾਵ ਦੇ ਅਨੁਸਾਰ ਕੰਮ ਨਹੀਂ ਕਰਦੇ ਰਹੇ ਉਨ੍ਹਾਂ ਨੂੰ

ਚਾਹੀਦਾ ਹੈ ਕਿ ਝੱਟ ਸੋਚ ਸਮਝ ਕਰਕੇ ਅਪਨੀ ਕੁਦਰਤੀ ਯੋਗਤਾ ਅਨੁਸਾਰ ਕੰਮ ਵਿੱਚ ਲਗਨ ਤਾਂ ਕਿ ਉਨ੍ਹਾਂ ਦਾ ਧਿਆਨ ਮੁਨਾਸਬ ਅਤੇ ਠੀਕ ਪਾਸੇ ਵੱਲ ਲਗੇ। ਇਹ ਉਨ੍ਹਾਂ ਦੇ ਲਾਭ ਦੀ ਗੱਲ ਹੈ ਕਿ ਉਹ ਹਰ ਕਿਸਮ ਦੀਆਂ ਛਪੀਆਂ ਜਾਂ ਜ਼ਬਾਨੀ ਹਦਾਇਤਾਂ ਉਸ ਨਵੇਂ ਕੰਮ ਦੇ ਮੁਤਅੱਲਕ ਪ੍ਰਾਪਤ ਕਰ ਲੈਣ, ਪਰ ਜਦ ਉਹ ਫੈਸਲਾ ਕਰਨ ਲੱਗਨ ਜੋ ਅਸਲ ਵਿਚ ਔਖਾ ਕੰਮ ਹੈ, ਏਸ ਦੱਸੇ ਹੋਏ ਨਿਯਮ ਅਨੁਸਾਰ ਅਪਨੇ ਦਿਲ ਨੂੰ ਇਕਾਂਤ ਕਰ ਲੈਣ ਤਦ ਉਨ੍ਹਾਂ ਨੂੰ ਜ਼ਰੂਰੀ ਗੱਲਾਂ ਉਸੇ ਵੇਲੇ ਮਿਲ ਜਾਣਗੀਆਂ ਅਤੇ ਉਹ ਠੀਕ ਤੇ ਪੂਰਾ ਫੈਸਲਾ ਕਰਨ ਵਿੱਚ ਗਲਤੀ ਨਾ ਕਰਨਗੇ। ਜਿੰਨਾਂ ਉਹ ਨਵੇਂ ਕੰਮ ਨੂੰ ਸਾਬਤ ਕਦਮੀ ਨਾਲ ਕਰਦੇ ਰਹਿਣਗੇ ਓਨਾਂ ਹੀ ਉਨ੍ਹਾਂ ਦੀ ਦਿਮਾਗੀ ਬਨਾਵਟ ਅਪਨੇ ਆਪ ਹੌਲੀ ੨ ਉਸ ਹਾਲਤ ਨੂੰ ਅੱਪੜ ਜਾਵੇਗੀ ਜਿਸ ਹਾਲਤ ਪਰ ਉਸ ਖਾਸ ਪੇਸ਼ੇ ਵਿੱਚ ਕਾਮਯਾਬ ਆਦਮੀਆਂ ਨੇ ਅਪਨੇ ਆਪ ਨੂੰ ਕਾਇਮ ਕਰ ਲੀਤਾ ਸੀ ਅਤੇ ਕਾਇਮ ਕੀਤਾ ਹੋਯਾ ਹੈ। ਜਦ ਤੱਕ ਆਦਮੀ ਕਾਮਯਾਬ ਹੋਵਨ ਦਾ ਯਤਨ ਨਹੀਂ ਕਰੇਗਾ ਉਸਨੂੰ ਨਾਕਾਮਯਾਬ ਆਦਮੀਆਂ ਦੇ ਖਿਆਲ ਮਿਲਦੇ ਰਹਿਣਗੇ, ਹਰ ਇਕ ਆਦਮੀ ਜਾਣਦਾ ਹੈ ਕਿ "ਕਾਮਯਾਬੀ ਵਾਂਗੂੰ ਹੋਰ ਕੋਈ ਕਾਮਯਾਬੀ ਨਹੀਂ ਹੁੰਦੀ" ਅਤੇ ਇਕ ਨਾਕਾਮਯਾਬੀ ਦੂਸਰੀ ਨਾਕਾਮਯਾਬੀ ਦਾ ਕਾਰਨ ਹੋਵੇਗੀ। ਅਸਾਂ ਅਨਗਿਣਤ ਵਾਰੀ ਵੇਖਿਆ ਹੈ ਕਿ ਜਦ ਆਦਮੀ ਕਾਮਯਾਬ ਹੋਣ ਲਗਦਾ ਹੈ ਉਹ ਜਿਸ ਕੰਮ ਵਿਚ ਹੱਥ ਲਗਾਉਂਦਾ ਹੈ ਸਭ ਕਾਮਯਾਬ ਹੁੰਦੇ ਜਾਂਦੇ ਹਨ ਅਤੇ ਜਦ ਦੂਸਰਾ ਆਦਮੀ ਨਾਕਾਮਯਾਬ ਹੋਣ ਲਗਦਾ ਹੈ ਤਦ ਉਸਦੇ ਸਭ ਕੰਮ ਵਾਰੀ ੨ ਮੂਧੇ ਹੁੰਦੇ ਚਲੇ ਜਾਂਦੇ ਹਨ, ਇਨ੍ਹਾਂ ਸਭ ਗੱਲਾਂ ਦਾ ਕਾਰਣ ਉਹ ਖਯਾਲ ਹਨ ਜੋ ਉਹ ਰਾਤ ਦਿਨ ਸੋਚਦਾ ਰਹਿੰਦਾ ਹੈ, ਜੇ ਉਹ ਕਾਮਯਾਬੀ ਦੇ ਖਿਆਲ ਦਿਮਾਗ਼ ਦੇ ਪੜਦਿਆਂ ਵਿੱਚੋਂ ਬਾਹਰ ਕਢਦਾ ਹੈ ਤਦ ਦੂਸਰਿਆਂ ਦੀ ਕਾਮਯਾਬੀ ਦੇ ਖਿਆਲ ਉਸ ਵੱਲ ਉਲਟਦੇ ਹਨ, ਜੇ ਭੁੱਲ ਕਰਕੇ ਕਿਤੇ ਮੁਰਝਾਈ ਤਬੀਅਤ ਦਾ ਬਣ ਜਾਂਦਾ ਹੈ ਅਤੇ ਨਾਕਾਮਯਾਬੀ ਦੇ ਖਿਆਲ ਦਿਮਾਗ਼ ਵਿਚੋਂ ਕਢਦਾ ਹੈ ਤਦ ਉਸੇ ਤਰਾਂ ਦੇ ਖਿਆਲ ਖਿੱਚ ਦੇ ਨਿਯਮ ਅਨੁਸਾਰ ਉਸ ਵੱਲ ਉਲਟ ਪੈਂਦੇ ਹਨ। ਇਸ ਲਈ ਬੜੀ ਜ਼ਰੂਰੀ ਗੱਲ ਹੈ ਕਿ ਕੋਈ ਆਦਮੀ ਮੁਰਝਾਈ ਤਬੀਅਤ ਵਾਲਾ ਨਾ ਬਣੇ, ਨਹੀਂ ਤਾਂ ਉਹ ਨਾ ਕੇਵਲ ਅਪਨੀ ਉੱਨਤੀ ਨੂੰ ਹੀ ਰੋਕੇਗਾ ਸਗੋਂ ਉਸਦਾ ਬਣਿਆਂ ਬਨਾਯਾ ਸਾਰਾ ਕੰਮ ਵਿਗੜ ਜਾਵੇਗਾ।

ਜੇ ਕੋਈ ਆਦਮੀ ਉਨ੍ਹਾਂ ਖਿਆਲਾਂ ਪੁਰ ਅਮਲ ਕਰਦਾ ਹੈ ਜੋ ਉਸਨੂੰ ਇਕਾਂਤ ਵਿੱਚ ਮਿਲਦੇ ਹਨ ਤਦ ਉਸਨੂੰ ਅਪਨੇ ਆਪ ਪਤਾ ਲੱਗ ਜਾਵੇਗਾ ਕਿ ਉਸਦਾ ਇਲਮ ਉੱਨਤ ਹੋ ਰਿਹਾ ਹੈ ਅਤੇ ਜੋ ਗੱਲ ਪਹਿਲੋਂ ਅਸੰਭਵ ਸੀ ਉਹ ਸੰਭਵ ਮਲੂਮ ਹੋ ਰਹੀ ਹੈ, ਜੇ ਇਸ ਸਾਇੰਸ ਨੂੰ ਹਰ ਇਕ ਆਦਮੀ ਪ੍ਰੀਖਯਾ ਦੀ ਕਸਵੱਟੀ ਪਰ ਰੱਖਕੇ ਪਰਖ ਲਵੇ ਤਦ ਉਸਨੂੰ ਯਕੀਨ ਹੋ ਜਾਵੇਗਾ ਕਿ ਇਸ ਵਿੱਚ ਖੁਦ ਇਕ ਤਰਾਂ ਦੀ ਬਹੁਤ ਹੀ ਸੂਖਮ ਜਹੀ ਸ਼ਕਤੀ ਮੌਜੂਦ ਹੈ। ਜਦ ਤੁਸਾਂ ਇਸ ਸ਼ਕਤੀ ਦੇ ਵਰਤਾਉ ਤੋਂ ਕੁਛ ਇਲਮ ਹਾਸਲ ਕਰ ਲੀਤਾ ਤਦ ਫਿਰ ਅਪਨੀ ਕੋਸ਼ਿਸ਼ ਦੇ ਸਿਲਸਿਲੇ ਨੂੰ ਬੰਦ ਨਾ ਕਰ ਦਿਓ, ਸਗੋਂ ਉਸਨੂੰ ਹੋਰ ਵਧੇਰੇ ਉੱਨਤ ਕਰਨ ਦੇ ਵਿਚਾਰ ਨਾਲ ਯੋਗ ਤਰੀਕੇ ਪੁਰ ਜਾਰੀ ਰੱਖੋ ਅਤੇ ਇਕ ਦਿਨ ਤੁਸੀਂ ਅਪਨੇ ਆਪ ਤੀਖਣ ਬੁੱਧੀ ਵਾਲੇ ਬਨ ਜਾਓਗੇ। ਜੋ ਲੋਕ "ਇਲਮ ਖਯਾਲ" ਨੂੰ ਜ਼ਰ ਕੇ

ਨਹੀਂ ਵਰਤਦੇ ਉਹ ਅਪਨੀ ਵਰਤਮਾਨ ਹਾਲਤ ਨੂੰ ਕਦੇ ਉੱਨਤ ਨਹੀਂ ਕਰ ਸੱਕਣਗੇ। ਸਾਬਤ ਕਦਮੀ, ਦਲੇਰੀ ਅਤੇ ਨੇਕੀ ਨੂੰ ਅਪਨਾ ਅਸੂਲ ਬਨਾ ਲਵੋ, ਯਾਦ ਰੱਖੋ ਜਿਸ ਵਿਚ ਸ਼ੌਕ ਅਤੇ ਸਿਦਕ ਹੈ ਦੁਨੀਆਂ ਅਪਨੇ ਆਪ ਉਸ ਵਾਸਤੇ ਰਸਤਾ ਬਨਾਵਨ ਲਈ ਮਜਬੂਰ ਹੈ।

ਦਸਵਾਂ ਕਾਂਡ

## ਯੋਗ ਪੇਸ਼ੇ ਦੀ ਚੋਣ

"ਕੀ ਮੈਂ ਕੁਦਰਤ ਵੱਲੋਂ ਕਾਮਯਾਬੀ ਹਾਸਲ ਕਰਨ ਦੇ ਯੋਗ ਬਨਾਯਾ ਗਿਆ ਹਾਂ ?" ਇਹ ਇਸ ਤਰਾਂ ਦਾ ਪ੍ਰਸ਼ਨ ਹੈ ਜਿਸਦਾ ਜਵਾਬ ਬਹੁਤ ਸਾਰੇ ਮਰਦ ਤੇ ਤ੍ਰੀਮਤਾਂ ਦੀ ਜ਼ਿੰਦਗੀ ਵਿੱਚ ਨਹੀਂ ਦਿੱਤਾ ਜਾ ਸਕਿਆ, ਆਮ ਆਦਮੀ ਮੁਨਾਸਬ ਪੇਸ਼ੇ, ਕੰਮ ਜਾਂ ਕਾਰੋਬਾਰ ਵਿੱਚ ਦਾਖਲ ਹੋਵਨ ਦੇ ਇੱਛਾਵੰਦ ਰਹਿੰਦੇ ਹਨ, ਪਰ ਜੇ ਉਨ੍ਹਾਂ ਨੂੰ ਮਲੂਮ ਹੋ ਜਾਵੇ ਕਿ ਉਹ ਕਿਸ ਕੰਮ ਦੇ ਯੋਗ ਹਨ ਅਤੇ ਕਿਸ ਤਰਾਂ ਆਪਣੀਆਂ ਕੋਸ਼ਸ਼ਾਂ ਥੋਂ ਲਾਭ ਉਠਾ ਸਕਦੇ ਹਨ। ਜ਼ਿੰਦਗੀ ਦੇ ਸਿਲਸਿਲੇ ਵਿੱਚ ਹਰ ਇਕ ਆਦਮੀ ਨੂੰ ਖਾਸ ੨ ਥਾਵਾਂ ਵਿਚ ਖਾਸ ੨ ਫਰਜ਼ ਪੂਰੇ ਕਰਨ ਲਈ ਯੋਗ ਬਨਾਯਾ ਗਿਆ ਅਰ ਨੀਯਤ ਕੀਤਾ ਗਿਆ ਹੈ। ਆਦਮੀ ਇਸ ਦੁਨੀਆਂ ਵਿੱਚ ਐਵੇਂ ਕਿਸੇ ਖਾਸ ਮਨਤੱਵ ਤੋਂ ਖਾਲੀ ਹੀ ਨਹੀਂ ਭੇਜਿਆ ਗਿਆ, ਜੇ ਇਸਦੀ ਕੋਈ ਲੋੜ, ਕੀਮਤ ਜਾਂ ਹੈਸੀਅਤ ਨਾ ਹੁੰਦੀ ਤਦ ਇਹ ਕਦੀ ਭੀ ਇੱਥੇ ਨਾ ਆਉਂਦਾ, ਕਿਉਂਕਿ ਕੁਦਰਤ ਇੰਨੀ ਸਿਆਣੀ ਅਤੇ ਜੁਗਤਣ ਪ੍ਰਬੰਧਕਾ ਹੈ ਕਿ ਉਹ ਅਕਾਰਥ ਅਤੇ ਫਜ਼ੂਲ ਚੀਜ਼ਾਂ ਲਈ ਨਹੱਕ ਸਮਾਂ ਬੇਅਰਥ ਨਹੀਂ ਗੁਆਉਂਦੀ, ਸੋ ਜੇ ਆਦਮੀ ਦੀ ਹਸਤੀ ਦਾ ਕੋਈ ਮਨਤੱਵ ਹੈ ਤਦ ਕੁਦਰਤ ਨੇ ਅਜੇਹੇ ਵਸੀਲੇ ਜ਼ਰੂਰ ਰਚੇ ਹੋਣਗੇ ਜਿਨ੍ਹਾਂ ਦੀ ਮਦਦ ਨਾਲ ਆਦਮੀ ਨੂੰ ਉਨ੍ਹਾਂ ਦੀ ਵਾਕਫੀਅਤ ਹੋ ਜਾਵੇ, ਬਹੁਤ ਸਾਰੀਆਂ ਹਾਲਤਾਂ ਵਿੱਚ ਉਸਦੀ ਵਾਕਫੀ ਨਾ ਹੋਵਨ ਦਾ ਕਾਰਨ ਕੇਵਲ ਇਹ ਸੀ ਕਿ ਉਹ ਕਾਨੂਨ ਥੋਂ ਜਾਣੂੰ ਨਹੀਂ ਸੀ, ਹੁਣ ਜੋ ਲੋਕ ਪੜ੍ਹਨ ਅਤੇ ਸਿੱਖਨ ਦੇ ਇੱਛਾਵੰਦ ਹਨ ਉਨ੍ਹਾਂ ਨੂੰ ਇਹ ਇਲਮ ਸੁਖੱਲਾ ਪ੍ਰਾਪਤ ਹੋ ਸਕਦਾ ਹੈ।

ਜੇ ਹਰਇਕ ਆਦਮੀ ਦੁਨੀਆਂ ਵਿੱਚ ਅਪਨੇ ਸੁਭਾਵ ਯੋਗਤਾ ਅਤੇ ਸਮਝ ਦੇ ਅਨੁਸਾਰ ਅਪਨੀ ਜ਼ਿੰਦਗੀ ਦੇ ਕੰਮ ਨੂੰ ਯੋਗ ਹੈਸੀਅਤ ਦੇ ਲਿਹਾਜ਼ ਨਾਲ ਲੱਗ ਜਾਂਦਾ ਤਦ ਉਸਦੇ ਕਾਰੋਬਾਰ ਵਿੱਚ ਕਹੀ ਆਰਾਮਦਾਰੀ ਰਹਿੰਦੀ, ਇਹ ਬੇਚੈਨੀ ਅਤੇ ਹਿਲਜੁਲ ਜੋ ਨਜ਼ਰ ਆਉਂਦੀ ਹੈ ਸਭ ਇਸਤੋਂ ਬਚੇ ਰਹਿੰਦੇ। ਵਰਤਮਾਨ ਸਮੇਂ ਵਿੱਚ ਹਰਇਕ ਆਦਮੀ ਅਪਨੀ ਤਾਕਤ ਦਾ ਬਹੁਤ ਸਾਰਾ ਹਿੱਸਾ ਬੇਅਰਥ ਜ਼ਾਯਾ ਕਰ ਰਿਹਾ ਹੈ, ਇਸਦੀ ਅੱਧੀ ਅਵਸਥਾ (ਉਮਰ) ਇਸੇ ਗੱਲ ਦੇ ਜਾਣਨ ਵਿੱਚ ਖਰਚ ਹੋ ਜਾਂਦੀ ਹੈ ਕਿ ਦੁਨੀਆਂ ਵਿੱਚ ਉਸ ਲਈ ਕੀ ਹੈਸੀਅਤ ਅਤੇ ਕਿਸ ਪ੍ਰਕਾਰ ਦੀ ਜ਼ਿੰਦਗੀ ਨੀਯਤ ਕੀਤੀ ਗਈ ਹੈ। ਇਹ ਢੂੰਡ ਬਹੁਤ ਸਾਰਾ ਸਮਾਂ ਲੈ ਜਾਂਦੀ ਹੈ, ਬਹੁਤ ਸਾਰੇ ਲੋਕ ਤਾਂ ਗਿਰੀ ਹੋਈ ਹਿੰਮਤ ਦੇ ਬਣ ਜਾਂਦੇ ਹਨ, ਮੈਦਾਨ ਵਿੱਚ ਪਿੱਠ ਦਿਖਾਕੇ ਭੱਜ ਜਾਂਦੇ ਹਨ ਅਤੇ ਆਤਮ ਘਾਤ ਕਰ ਬੈਠਦੇ ਹਨ, ਅਸੀਂ ਵੇਖਦੇ ਹਾਂ ਕਿ ਹਰ ਜਗਾਂ ਨਾਕਸ ਅਤੇ ਨਿਕੰਮਿਆਂ ਪੇਸ਼ਿਆਂ ਵਿੱਚ ਆਦਮੀ ਦੀ ਯੋਗਤਾ ਅਫਲ ਜਾ ਰਹੀ ਹੈ, ਜਿਸ ਕੰਮ ਨੂੰ ਰੂਹ ਨਹੀਂ ਪਸੰਦ ਕਰਦੀ ਸਗੋਂ ਨਫਰਤ ਕਰਦੀ ਹੈ

ਉਸ ਕੰਮ ਵਿਚ ਬਦੋ ਬਦੀ ਜੁੱਟਨਾਂ ਮੌਤ ਨੂੰ ਛੇਤੀ ਸੱਦਨ ਦਾ ਸੰਦੇਸਾ ਹੈ, ਉਹ ਕੰਮ ਜ਼ਿੰਦਗੀ ਨੂੰ ਕੁਚਲ ਦਿੰਦਾ ਹੈ, ਹੌਸਲੇ ਅਤੇ ਦਲੇਰੀ ਨੂੰ ਨਸ਼ਟ ਕਰਨ ਵਾਸਤੇ ਅਯੋਗ ਕੰਮ ਨਾਲੋਂ ਵੱਧਕੇ ਹੋਰ ਕੋਈ ਦੁਸ਼ਮਨ ਨਹੀਂ। ਅਸੀਂ ਦੇਖਦੇ ਹਾਂ ਕਿ ਇਕ ਨੌ-ਜਵਾਨ ਆਦਮੀ ਵਿੱਚ ਜ਼ਰੂਰੀ ਯੋਗਤਾ ਨਹੀਂ ਹੈ ਅਤੇ ਉਹ ਵਕੀਲ ਬਣਨ ਲਈ ਜਾ ਰਿਹਾ ਹੈ, ਇਕ ਕਾਰੀਗਰ ਦੀ ਹੈਸੀਅਤ ਵਿਚ ਸ਼ਾਜਦ ਉਹ ਬਹੁਤ ਅੱਛਾ ਰਹਿੰਦਾ। ਇਕ ਲੜਕੀ ਨੂੰ ਕੁਦਰਤ ਨੇ ਟੱਬਰਦਾਰੀ ਦੇ ਫਰਜ਼ ਪੂਰੇ ਕਰਨ ਲਈ ਯੋਗਤਾ ਪ੍ਰਦਾਨ ਕੀਤੀ ਹੈ ਪਰ ਓਹ ਤਮਾਸ਼ੇ ਜਾਂ ਥੀਏਟਰ ਦੀ ਨੌਕਰੀ ਕਰ ਲੈਂਦੀ ਹੈ ਜਾਂ ਕਲਰਕੀ ਦਾ ਪੇਸ਼ਾ ਅਖਤਿਆਰ ਕਰਦੀ ਹੈ। ਜਿਸਨੂੰ ਕੁਦਰਤ ਨੇ ਇੱਕ ਵੱਡਾ ਪ੍ਰਚਾਰਕ ਬਨਣ ਦੇ ਯੋਗ ਬਨਾਯਾ ਹੈ ਉਹ ਜੁੱਤੀਆਂ ਗੰਢਦਾ ਫਿਰਦਾ ਹੈ। ਜਿਸਨੂੰ ਸੰਗੀਤ ਵਿੱਦਿਆ ਵਿੱਚ ਨਿਪੁੰਨ ਹੋਣਾ ਚਾਹੀਦਾ ਸੀ, ਉਹ ਦੁਕਾਨਦਾਰੀ ਕਰਦਾ ਹੈ।

ਇਸੇ ਤਰਾਂ ਮਾਪੇ ਅਪਨੀ ਬੇਸਮਝੀ ਅਤੇ ਬੇਇਲਮੀ, ਬੁਜ਼ਦਿਲੀ ਅਤੇ ਹਠ ਧਰਮੀ, ਨਿਕੰਮੀ ਮਗਰੂਰੀ ਅਤੇ ਮੂਰਖਤਾ ਦੇ ਕਾਰਨ ਅਪਨੇ ਬੱਚਿਆਂ ਨੂੰ ਅਯੋਗ ਕੰਮ ਵਿੱਚ ਲਗਾਉਂਦੇ ਹਨ ਅਤੇ ਉਨ੍ਹਾਂ ਦੀਆਂ ਜ਼ਿੰਦਗੀਆਂ ਨੂੰ ਬਰਬਾਦ ਕਰ ਦਿੰਦੇ ਹਨ, ਓਹ ਰੱਤੀ ਜਿੰਨਾਂ ਭੀ ਖਿਆਲ ਨਹੀਂ ਕਰਦੇ ਕਿ ਉਨ੍ਹਾਂ ਦੀ ਕੁਦਰਤੀ ਯੋਗਤਾ ਕੀਹ ਹੈ, ਜਦ ਮਾਪੇ ਇਸ ਪਰਕਾਰ ਕੁਦਰਤੀ ਨਿਯਮ ਦੇ ਉਲਟ ਚਲਨ ਦੇ ਗੁਨਾਹੀ ਬਣਦੇ ਹਨ ਤਦ ਸਖਤ ਗਲਤੀ ਕਰ ਬੈਠਦੇ ਹਨ, ਉਨ੍ਹਾਂ ਦੀ ਬੇਸਮਝੀ ਨਾਲ ਕੇਵਲ ਉਨ੍ਹਾਂ ਦੇ ਬੱਚਿਆਂ ਦੀ ਯੋਗਤਾ ਹੀ ਨਹੀਂ ਨਸ਼ਟ ਹੁੰਦੀ ਸਗੋਂ ਉਨ੍ਹਾਂ ਦੀ ਜ਼ਿੰਦਗੀ ਦੀਆਂ ਕੁੱਲ ਆਸਾਂ ਉਮੈਦਾਂ ਦਾ ਖੂਨ ਹੋ ਜਾਂਦਾ ਹੈ। ਹੁਣ ਇਸਦੀ ਬਿਲਕੁਲ ਲੋੜ ਨਹੀਂ, ਕਿਉਂਕਿ ਇਲਮ ਖਿਆਲ ਨੇ ਉਸ ਭੇਦ ਨੂੰ ਖੋਹਲ ਦਿੱਤਾ ਹੈ, ਜਿਸ ਨਾਲ ਹਰ ਆਦਮੀ ਅਪਨੇ ਲਈ ਸੱਚਾ ਯੋਗ ਅਤੇ ਮੁਨਾਸਬ ਪੇਸ਼ਾ ਤਲਾਸ਼ ਕਰ ਸਕਦਾ ਹੈ, ਉਸਨੂੰ ਕਹੋ ਕਿ ਫੌਰਨ ਜ਼ਿੰਦਗੀ ਦੇ ਸ਼ਾਹਰਾਹ ਪੁਰ ਕਦਮ ਮਾਰਨਾ ਸ਼ੁਰੂ ਕਰ ਦੇਵੇ ਅਤੇ ਅੰਤ ਵਿੱਚ ਉਸਨੂੰ ਕਾਮਯਾਬੀ ਅਤੇ ਉਜਾਗਰਤਾ ਦੋਨੋਂ ਹਾਸਲ ਹੋ ਜਾਵਨਗੀਆਂ। ਜਿਨ੍ਹਾਂ ਮਰਦਾਂ, ਤ੍ਰੀਮਤਾਂ ਨੂੰ ਇਸ ਗੱਲ ਦੇ ਜਾਨਣ ਦੀ ਇੱਛਾ ਹੋਵੇ ਕਿ ਉਨ੍ਹਾਂ ਵਿੱਚ ਕਿਸ ਪ੍ਰਕਾਰ ਦੀ ਯੋਗਤਾ ਹੈ, ਤਦ ਉਹ ਪੂਰਨ ਵਿਚਾਰ ਨਾਲ ਹੇਠਲੇ ਪ੍ਰਸ਼ਨਾਂ ਦਾ ਆਪ ਹੀ ਉਤਰ ਦੇਣ :-

ਕੀ ਜੇ ਸਮਾਂ ਮਿਲਦਾ ਹੋਵੇ ਤਦ ਤੁਸੀਂ ਅਪਨੇ ਲਈ ਖਾਸ ਕਿਸਮ ਦਾ ਪੇਸ਼ਾ ਤਜਵੀਜ਼ ਕਰਦੇ ? ਕੀ ਕਦੀ ਤੁਹਾਨੂੰ ਕਿਸੇ ਖਾਸ ਪੇਸ਼ੇ ਜਾਂ ਖਾਸ ਤਰਾਂ ਦੇ ਕਾਰੋਬਾਰ ਵਿਚ ਦਾਖਲ ਹੋਵਨ ਦੀ ਅਭਲਾਖਾ ਹੋਈ ਹੈ ? ਕੀ ਕਦੇ ਤੁਹਾਨੂੰ ਕਿਸੇ ਕੰਮ ਵਿਚ ਉਜਾਗਰੀ ਅਤੇ ਨੇਕ ਨਾਮੀ ਹਾਸਲ ਕਰਨ ਤੇ ਹੋਰਨਾਂ ਨਾਲੋਂ ਵਧ ਜਾਵਨ ਦਾ ਚਾਉ ਵੀ ਹੋਯਾ ਹੈ ? ਕੀ ਤੁਹਾਨੂੰ ਕਦੇ ਐਸਾ ਤਜਰਬਾ ਹੋਯਾ ਹੈ ਕਿ ਫਲਾਣਾ ਕੰਮ ਕਰਨ ਨਾਲ ਤੁਹਾਨੂੰ ਖੁਸ਼ੀ ਨਸੀਬ ਹੋਵੇਗੀ ? ਜੇ ਤੁਹਾਨੂੰ ਇਨ੍ਹਾਂ ਵਿੱਚੋਂ ਕਿਸੇ ਤਰਾਂ ਦਾ ਭੀ ਤਜਰਬਾ ਹੋਯਾ ਹੈ ਤਦ ਤੁਹਾਨੂੰ ਅਪਨੀ ਕੁਦਰਤੀ ਯੋਗਤਾ ਅਰ ਪੇਸ਼ੇ ਦੇ ਚੁਣਨ ਦਾ ਗਿਆਨ ਕਦੀ ਹੋ ਚੁੱਕਾ ਸੀ। ਇਹ ਖਯਾਲ ਹਮੇਸ਼ਾਂ ਤੁਹਾਡੇ ਦਿਲ ਵਿੱਚ ਬਾਰ ਬਾਰ ਪੈਦਾ ਹੁੰਦੇ ਰਹਿਣਗੇ ਅਤੇ ਤੁਹਾਨੂੰ ਚਾਉ ਰਹੇਗਾ ਕਿ ਇਸ ਤਰਾਂ ਦਾ ਕੰਮ ਕਰਨਾ ਚਾਹੀਦਾ ਹੈ ਅਤੇ ਇਹ ਅਭਲਾਖਾ, ਇਹ ਖਯਾਲ ਅਤੇ ਇਹ ਜਜ਼ਬੇ ਤੁਹਾਡੇ ਸੱਚੇ ਅ ਗੂ ਹਨ, ਜਿਨ੍ਹਾਂ ਦੇ ਪਿੱਛੇ ੨ ਕਿ ਤੁਹਾਨੂੰ ਚਲਨਾ ਚਾਹੀਦਾ ਹੈ,

ਜੇ ਇਹ ਮਨਜ਼ੂਰ ਨਾ ਹੁੰਦਾ ਕਿ ਉਹ ਤੁਹਾਡੀ ਹਦਾਇਤ ਕਰਨ ਤਦ ਉਹ ਇਸ ਤਰਾਂ ਤੁਹਾਡੇ ਦਿਲ ਵਿਚ ਰੋਹ ੨ ਕੇ ਨਾ ਆਉਂਦੇ, ਇਹ ਪ੍ਰੇਰਨਾਂ ਅਤੇ ਮਨ ਭਾਉਂਦੇ ਜਜ਼ਬੇ ਐਵੇਂ ਬਿਨਾਂ ਕਾਰਨ ਹੀ ਪੈਦਾ ਨਹੀਂ ਹੁੰਦੇ, ਇਨ੍ਹਾਂ ਦੀ ਤੈਹ ਵਿੱਚ ਇਕ ਕਾਨੂੰਨ ਛਿਪਿਆ ਹੋਯਾ ਹੈ ਜੋ ਉਨ੍ਹਾਂ ਨੂੰ ਉਭਾਰਦਾ ਹੈ। ਕੀ ਕਦੇ ਤੁਸੀਂ ਐਸੇ ਕੰਮ ਵਿਚ ਕਾਮਯਾਬ ਹੋ ਸਕਦੇ ਜਿਸਨੂੰ ਤੁਸੀਂ ਪਸੰਦ ਨਹੀਂ ਕਰਦੇ ਹੋ ? ਨਹੀਂ, ਕਿਉਂਕਿ ਤੁਹਾਡੇ ਸਾਰੇ ਖਯਾਲ ਅਤੇ ਸਾਰੀ ਤਾਕਤ ਉਸ ਕੰਮ ਵਿੱਚ ਕਦੇ ਦਾਖਲ ਨਹੀਂ ਹੁੰਦੀ ਅਤੇ ਤੁਸੀਂ ਸਿਰਫ ਉਪਰਲੇ ਦਿਲੋਂ ਹੀ ਉਸਨੂੰ ਕਾਮਯਾਬ ਬਨਾਵਨ ਦੇ ਯਤਨ ਵਿੱਚ ਲੱਗੇ ਰਹਿੰਦੇ ਹੋ, ਜੇ ਇਹ ਗੱਲ ਤੁਹਾਡੀ ਨਫਰਤ ਅਤੇ ਅਰੁਚੀ ਦੇ ਮਾਮਲੇ ਵਿਚ ਠੀਕ ਹੈ ਤਦ ਤੁਹਾਡੀ ਪ੍ਰੇਰਨਾਂ ਦੇ ਬਾਰੇ ਵਿੱਚ ਭੀ ਠੀਕ ਅਤੇ ਸੱਚੀ ਸਾਬਤ ਹੋਵੇਗੀ।

ਫਿਰ ਅਪਨੇ ਸਭ ਜਜ਼ਬਿਆਂ ਅਰ ਖੁਆਹਸ਼ਾਂ ਨੂੰ ਅਕੱਠਾ ਕਰੋ ਜੋ ਬੀਤ ਚੁੱਕੇ ਜਮਾਨੇ ਵਿੱਚ ਦਿਲ ਪੁਰ ਗੁਜਰੇ ਹਨ ਅਤੇ ਤੁਸੀ ਫੋਰਨ ਫੈਸਲਾ ਕਰ ਲਵੋਗੇ ਕਿ ਕੇਹੜਾ ਕੰਮ ਤੁਹਾਡੇ ਕਰਨ ਦੇ ਯੋਗ ਹੈ।

ਬਾਜੇ ਆਦਮੀ ਸਵਾਲ ਕਰਨਗੇ :- "ਆਖਰ ਇਹ ਜਜ਼ਬੇ ਕੀਹ ਹਨ ਅਤੇ ਅਸੀਂ ਕਿਉਂ ਇਨ੍ਹਾਂ ਵੱਲ ਧਿਆਨ ਕਰੀਏ ?" ਇਹ ਖਿਆਲੀ ਸੰਦੇਸੇ ਹਨ ਜੋ ਤੁਹਾਨੂੰ ਅਸਲੀ ਹਮਦਰਦੀ ਰੱਖਨ ਵਾਲੇ ਭੇਜਦੇ ਰਹਿੰਦੇ ਹਨ ਅਤੇ ਆਪਸ ਵਿੱਚ ਦੀ ਦਿਮਾਗੀ ਖਿੱਚ ਦੇ ਕਾਰਨ ਉਨ੍ਹਾਂ ਦੇ ਖਿਆਲ ਤੁਹਾਡੀ ਵੱਲ ਖਿੱਚੇ ਚਲੇ ਆਉਂਦੇ ਹਨ, ਇਹ ਉਨ੍ਹਾਂ ਲੋਕਾਂ ਦੇ ਸੰਦੇਸੇ ਹਨ ਜੋ ਤੁਹਾਨੂੰ ਕਾਮਯਾਬ ਹੋਵਨ ਲਈ ਮਦਦ ਦੇਣਗੇ, ਗਫਲਤ ਨਾ ਕਰੋ, ਇਨ੍ਹਾਂ ਨਾਲ ਬੇਪਰਵਾਹੀ ਦਾ ਸਲੂਕ ਨਾ ਹੋਵੇ, ਅਪਨੇ ਆਸ ਪਾਸ ਦੇਖੋ, ਮਾਪਿਆਂ ਨੇ ਧੱਕੋ ਜੋਰੀ ਕਿੰਨੇ ਲੜਕਿਆਂ ਦੀਆਂ ਜ਼ਿੰਦਗੀਆਂ ਨੂੰ ਨਾਕਾਮਯਾਬ ਅਤੇ ਕੌੜਾ ਬਨਾ ਦਿਤਾ ਹੈ, ਹਜ਼ਾਰਾਂ ਆਦਮੀ ਐਸੇ ਨਿਕਲਨਗੇ ਜਿਨ੍ਹਾਂ ਦੀ ਜ਼ਿੰਦਗੀ ਭਾਰੂ ਸਾਬਤ ਹੋਈ ਹੈ, ਉਨ੍ਹਾਂ ਨੇ ਕੰਮ ਨੂੰ ਮੁਕੰਮਲ ਬਣੌਨ ਵਿਚ ਅਪਨੀ ਜ਼ਿੰਦਗੀ ਦਾ ਬਹੁਤ ਅੱਛਾ ਹਿੱਸਾ ਖਰਚ ਕੀਤਾ, ਪਰ ਨਤੀਜਾ ਸਦਾ ਨਾਕਾਮਯਾਬੀ ਅਤੇ ਨਿਕੰਮਾ ਹੀ ਰਿਹਾ, ਇਸ ਤਰਾਂ ਕਿਉਂ ਹੋਯਾ ? ਕਿਉਂਕਿ ਕੁਦਰਤ ਵੱਲੋਂ ਉਨ੍ਹਾਂ ਵਿਚ ਇਸ ਕੰਮ ਦੀ ਯੋਗਤਾ ਨਹੀਂ ਸੀ। ਨਾਕਾਮਯਾਬ ਹੋਵਨ ਤੋਂ ਬਾਦ ਬਾਜਿਆਂ ਨੇ ਅਪਨੇ ਕੁਦਰਤੀ ਸੁਭਾਵ ਦੇ ਅਨੁਸਾਰ ਕੰਮ ਸ਼ੁਰੂ ਕੀਤਾ ਅਤੇ ਕਾਮਯਾਬੀ ਹਾਸਲ ਕਰ ਲੀਤੀ। ਜਦ ਆਦਮੀ ਨੂੰ ਮਾਲੂਮ ਹੋ ਜਾਵੇ ਕਿ ਉਹ ਅਪਨੀ ਤਬੀਯਤ ਅਤੇ ਸੁਭਾਵ ਦੀ ਯੋਗਤਾ ਅਨੁਸਾਰ ਕੰਮ ਨਹੀਂ ਕਰ ਰਿਹਾ, ਓਸਨੂੰ ਫਜ਼ੂਲ ਸਿਰ ਖਪਾਈ ਵਲੋਂ ਕਨਾਰਾ ਕਰਕੇ ਕੋਸ਼ਸ਼ ਦੇ ਰੁਖ ਨੂੰ ਮੁਨਾਸਬ ਪਾਸੇ ਵੱਲ ਫੇਰ ਦੇਨਾ ਚਾਹੀਦਾ ਹੈ। ਜੇ ਉਹ ਇਲਮ ਖਿਆਲ ਦੇ ਅਨੁਸਾਰ ਦੂਸਰਿਆਂ ਪਾਸੋਂ ਮਦਦ ਲੈਂਦਾ ਰਹੇਗਾ ਤਦ ਉਸਨੂੰ ਸ਼ਰਤੀਆ ਕਾਮਯਾਬੀ ਹਾਸਲ ਹੋ ਜਾਵੇਗੀ।

ਜੇ ਕੋਈ ਆਦਮੀ ਕਿਸੇ ਕਾਰਨ ਅਤੇ ਬਹੁਤ ਸਾਰਿਆਂ ਕੰਮਾਂ ਦੇ ਝੰਬੇਲੇ ਵਿਚ ਪੈ ਜਾਵਨ ਦੇ ਸਬੱਬ ਫੈਸਲਾ ਨਹੀਂ ਕਰ ਸਕਦਾ ਤਦ ਉਸ ਨੂੰ ਕੁਛ ਦਿਨ ਇਕੱਲ ਵਿਚ ਰੈਹਕੇ, ਇਕਾਂਤ ਦੀ ਮੌਜ ਲੈਣੀ ਚਾਹੀਦੀ ਹੈ, ਇਸ ਵੇਲੇ ਜੋ ਗੱਲਾਂ ਇਸਦੇ ਦਿੱਲ ਵਿਚ ਆਵਨ ਉਨ੍ਹਾਂ ਪਰ ਅਮਲ ਕਰੇ, ਫਿਰ ਓਹ ਯੋਗ ਫੈਸਲਾ ਕਰ ਸਕੇਗਾ। ਜਿਸ ਵੇਲੇ ਠੀਕ ਅਤੇ ਮੁਨਾਸਬ ਕੰਮ ਹੱਥ ਆ ਗਿਆ, ਅਪਨੇ ਸਾਰੇ ਦਿਲੀ ਜਜ਼ਬਿਆਂ ਸਹਿਤ ਉਸ ਕੰਮ

ਵਿੱਚ ਲੱਗ ਜਾਵੇ, ਅਤੇ ਹਰ ਰੋਜ਼ ਦਿਲ ਵਿੱਚ ਕਿਹਾ ਕਰੇ "ਮੈਂ ਕਾਮਯਾਬ ਹੋਵਾਂਗਾ, ਮੈਂ ਵੱਧ ਜਾਵਾਂਗਾ ਅਤੇ ਅਪਨੇ ਪੇਸ਼ੇ ਦੀ ਉਜਾਗਰੀ ਹਾਸਲ ਕਰਾਂਗਾ"। ਸਾਡੀ ਕਾਮਯਾਬੀ ਅਸਲ ਵਿੱਚ ਸਾਡੇ ਖਿਆਲਾਂ ਦੀ ਔਲਾਦ ਹੈ, ਜੇ ਸਾਡੇ ਖਿਆਲ ਬੁਰੇ ਅਰ ਬੇ ਪਰਵਾਹੀ ਦੇ ਹਨ ਤਦ ਸਾਡੀ ਕਾਮਯਾਬੀ ਭੀ ਉਸੇ ਤਰਾਂ ਦੀ ਹੋਵੇਗੀ, ਜੋ ਲੋਕ ਦੁਨੀਆਂ ਵਿਚ ਬੜੇ ਦਿਮਾਗ਼ ਅਤੇ ਦਿਲ ਦੇ ਸਮਝੇ ਗਏ ਹਨ, ਓਹ ਅਪਨੀ ਪਾਕ ਦਿਲੀ ਅਤੇ ਯੋਗ ਕੰਮ ਵਾਸਤੇ ਮਸ਼ਹੂਰ ਸਨ, ਕਿਉਂਕਿ ਉਨ੍ਹਾਂ ਨੇ ਇਕ ਕੰਮ ਵਿੱਚ ਪੂਰੇ ਯਤਨ ਨਾਲ ਲਗਕੇ ਅਪਨੀ ਗਰਮਜੋਸ਼ੀ ਅਤੇ ਸਰਗਰਮੀ ਦੀ ਸਾਰੀ ਤਾਕਤ ਨੂੰ ਉਸੇ ਕੰਮ ਵਿਚ ਲਗਾ ਰਖਿਆ ਸੀ ਅਤੇ ਉਨ੍ਹਾਂ ਨੂੰ ਉਸ ਵਿਚ ਖਾਸ ਕਾਮਯਾਬੀ ਹਾਸਲ ਹੋ ਗਈ। ਉਹ ਆਦਮੀ ਖੁਸ਼-ਨਸੀਬ ਹੈ ਜੋ ਕੇਵਲ ਇਕ ਕੰਮ ਵਿੱਚ ਹੀ ਅਪਨੇ ਦਿਲ ਅਤੇ ਦਿਮਾਗ਼ ਨੂੰ ਲਗਾ ਦਿੰਦਾ ਹੈ, ਓਹੀ ਉਸਦੇ ਸਾਰੇ ਜਜ਼ਬਿਆਂ ਦੇ ਕੇਂਦਰ ਬਣ ਜਾਂਦੇ ਹਨ ਅਤੇ ਉਨ੍ਹਾਂ ਦੇ ਖਯਾਲ ਦਾ ਸਾਰਾ ਬੋਝ ਉਸੇ ਪੁਰ ਪੈਂਦਾ ਹੈ ਅਤੇ ਉਹੋ ਉਨ੍ਹਾਂ ਦੀ ਜ਼ਿੰਦਗੀ ਦਾ ਮੰਤਵ ਹੁੰਦਾ ਹੈ। ਕਾਮਯਾਬੀ ਕੇਵਲ ਇਸ ਤਰਾਂ ਹਾਸਲ ਹੁੰਦੀ ਹੈ, ਇਸੇ ਕਾਮਯਾਬੀ ਲਈ ਜ਼ਬਰਦਸਤ ਇੱਛਾ ਸ਼ਕਤੀ ਦੇ ਪੈਦਾ ਕਰਨ ਅਤੇ ਸਾਰੇ ਖਯਾਲ ਨੂੰ ਕੰਮ ਪੁਰ ਲਗਾ ਦੇਵਨ ਦੀ ਲੋੜ ਹੈ। ਜੇ ਮੇਰੇ ਪੜ੍ਹਨ ਵਾਲਿਆਂ ਵਿਚੋਂ ਕਿਸੇ ਦੀ ਇੱਛਾ ਸ਼ਕਤੀ ਕਮਜ਼ੋਰ ਹੈ ਤਦ ਉਸਨੂੰ ਪਿਛਲੇ ਕਾਂਡ ਦੀਆਂ ਹਦਾਯਤਾਂ ਪਰ ਅਮਲ ਕਰਨਾ ਚਾਹੀਦਾ ਹੈ, ਉਨ੍ਹਾਂ ਪੁਰ ਪਾਬੰਦ ਰੈਹਣ ਨਾਲ ਜ਼ਬਰਦਸਤ ਇੱਛਾ ਸ਼ਕਤੀ ਪੈਦਾ ਹੋ ਜਾਵੇਗੀ ਜੇ ਇਕਾਂਤ ਦੀ ਤਾਕਤ ਕਮਜ਼ੋਰ ਹੈ ਤਦ ਇਕਾਂਤ ਦੀ ਮਸ਼ਕ ਕਰੇ, ਜੋ ਆਦਮੀ ਅਪਨੇ ਆਪ ਦੀ ਉੱਨਤੀ ਹਿਤ ਇਕ ਘੰਟਾ ਭੀ ਖਰਚ ਕਰੇਗਾ ਉਸਨੂੰ ਹਜ਼ਾਰ ਗੁਨਾਂ ਨਫਾ ਪਹੁੰਚਦਾ ਰਹੇਗਾ।

ਯਾਰ੍ਹਵਾਂ ਕਾਂਡ

## ਹਾਫ਼ਜ਼ਾ ਕਿਸਤਰਾਂ ਮਜ਼ਬੂਤ ਹੋਵੇ ?

ਸੋਚਨਾਂ ਅਤੇ ਵਿਚਾਰਨਾ ਜ਼ਰੂਰੀ ਕੰਮ ਹੈ ਪਰ ਜੇ ਸਾਡੀ ਯਾਦਦਾਸ਼ਤ ਦੀ ਸ਼ਕਤੀ ਅੱਛੀ ਨਹੀਂ ਅਤੇ ਅਸੀਂ ਕਿਸੇ ਗੱਲ ਨੂੰ ਯਾਦ ਨਹੀਂ ਰਖ ਸਕਦੇ ਤਦ ਖਿਆਲਾਂ ਦਾ ਹੋਣਾ ਨਾਂ ਹੋਣਾ ਇੱਕੋ ਜਿਹਾ ਹੈ। ਖਿੰਡੀਆਂ ਪੁੰਡੀਆਂ ਗੱਲਾਂ ਨਾਲੋਂ ਦੋ ਚਾਰ ਗੱਲਾਂ ਦਾ ਯਾਦ ਰਖਨਾਂ ਕਈ ਦਰਜੇ ਚੰਗਾ ਹੈ, ਯਾਦਦਾਸ਼ਤ ਦੀ ਸ਼ਕਤੀ ਤੋਂ ਉਸ ਯੋਗਤਾ ਦਾ ਭਾਵ ਹੈ ਜਿਸ ਦੀ ਮਦਦ ਨਾਲ ਅਸੀਂ ਖ਼ਯਾਲੀ ਤਸਵੀਰਾਂ ਨੂੰ ਜਿਨ੍ਹਾਂ ਦਾ ਗਯਾਨ ਸਾਨੂੰ ਕਈ ਇੰਦ੍ਰਿਆਂ ਥੋਂ ਹੋਯਾ ਹੈ ਦਿਲ ਵਿੱਚ ਕਾਇਮ ਰਖੀਏ, ਹਰ ਇੱਕ ਗੱਲ ਦਾ ਇੱਕ ਮੁਦਤ ਤੱਕ ਯਾਦ ਰਖਨਾਂ ਕੇਵਲ ਇਸ ਗੱਲ ਪੁਰ ਨਿਰਭਰ ਹੈ ਕਿ ਸਾਡੇ ਦਿਲ ਅਤੇ ਯਾਦਦਾਸ਼ਤ ਦੀ ਸ਼ਕਤੀ ਪੁਰ ਇਸਦਾ ਅਕਸ ਕੈਸਾ ਅਤੇ ਕਿੰਨਾਂ ਡੂੰਘਾ ਪਿਆ ਹੈ, ਜਿਸ ਵੇਲੇ ਕੋਈ ਅਚਨਚੇਤ ਮਾਮਲਾ ਜ਼ੋਰ ਸ਼ੋਰ ਨਾਲ ਆ ਜਾਂਦਾ ਹੈ ਅਤੇ ਓਹ ਦੂਸਰੇ ਖ਼ਯਾਲਾਂ ਨੂੰ ਅਲਹਿਦਾ ਕਰਕੇ ਆਪ ਦਿਲ ਪੁਰ ਅਪਨਾਂ ਜ਼ਬਰਦਸਤ ਅਸਰ ਪੈਦਾ ਕਰ ਲੈਂਦਾ ਹੈ, ਇਸ ਦੀ ਯਾਦ ਨੂੰ ਦੂਰ ਕਰਨਾਂ ਬਹੁਤ ਹੀ ਮੁਸ਼ਕਲ ਹੈ, ਜਿਨ੍ਹਾਂ ਮਾਮਲਿਆਂ ਵਿਚ ਸਾਡੀ ਦਿਲਚਸਪੀ ਨਹੀਂ ਹੁੰਦੀ ਜਾਂ ਜਿਨ੍ਹਾਂ ਵੱਲ ਅਸੀਂ ਵਧੇਰੇ ਧਿਆਨ ਨਹੀਂ ਦੇਂਦੇ ਓਹ ਝਟ ਭੁੱਲ ਜਾਂਦੇ ਹਨ ਅਤੇ ਸਾਡੀ ਹਸਤੀ ਦਾ ਹਿੱਸਾ ਨਹੀਂ ਬਣਦੇ। ਕਿਸੇ ਖਿਆਲ ਦਾ ਦਿਮਾਗ਼ ਵਿੱਚ ਕਾਇਮ ਰਖਨਾ ਉਸ ਖ਼ਯਾਲ ਦੀ ਮਜ਼ਬੂਤੀ ਪਰ ਨਿਰਭਰ ਹੈ, ਜਿੰਨੇ ਖ਼ਯਾਲ ਦਿਮਾਗ਼ ਵਿੱਚ ਬੈਠ ਜਾਂਦੇ ਹਨ ਓਹ ਸਾਡੀਆਂ ਜ਼ਿੰਦਗੀਆਂ ਦੇ ਹਿੱਸੇ ਹੋ ਜਾਂਦੇ ਹਨ, ਕਿਉਂਕਿ ਓਹ ਸਾਡੇ ਵਿੱਚ ਕਾਇਮ ਹੋਕੇ ਸਾਡੇ ਆਗੂ ਬਣਦੇ ਰਹਿੰਦੇ ਹਨ। ਜੇ ਖ਼ਯਾਲ ਦਾ ਦਿਲ ਪੁਰ ਗੈਹਰਾ ਤੇ ਡੂੰਘਾ ਨਕਸ਼ ਹੋ ਗਿਆ ਹੈ ਅਤੇ ਉਹ ਜ਼ੇਹਨ ਵਿੱਚ ਬੈਠ ਗਿਆ ਹੈ ਤਦ ਸਾਡੀ ਅਗਲੀ ਜ਼ਿੰਦਗੀ ਨੂੰ ਢਾਲਨ ਵਿੱਚ ਓਹ ਇੱਕ ਸਰਗਰਮ ਹਿੱਸਾ ਬਣ ਜਾਵੇਗਾ।

ਜੇ ਨਕਸ਼ ਕਮਜ਼ੋਰ ਹੈ ਤਦ ਛੇਤੀ ਮਿਟ ਜਾਵੇਗਾ ਅਤੇ ਉਸਦਾ ਜ਼ਰਾ ਜਿੰਨਾ ਅਸਰ ਭੀ ਸਾਡੇ ਵਿੱਚ ਬਾਕ਼ੀ ਨਹੀਂ ਰਹੇਗਾ।

ਕਿਸੇ ਆਦਮੀ ਨੂੰ ਯਾਦਦਾਸਤ ਦੀ ਸ਼ਕਤੀ ਦੀ ਉਸ ਵੇਲੇ ਤੱਕ ਕਦਰ ਨਹੀਂ ਮਲੂਮ ਹੁੰਦੀ ਜਦ ਤੱਕ ਕਿਸੇ ਜਾਣੀ ਹੋਈ ਗੱਲ ਜਾਂ ਵਾਕੇ ਦੇ ਵਰਤਨ ਦਾ ਸਮਾਂ ਨਹੀਂ ਆਉਂਦਾ. ਬਹੁਤ ਆਦਮੀਆਂ ਦੀਆਂ ਜ਼ਿੰਦਗੀਆਂ ਵਿੱਚ ਕਦੀ ੨ ਅਜੇਹੇ ਖ਼ਯਾਲ ਆਏ ਹਨ ਕਿ ਜੇ ਉਨ੍ਹਾਂ ਨੂੰ ਯਾਦ ਕਰ ਲੀਤਾ ਜਾਂਦਾ ਅਤੇ ਮੁਨਾਸਬ ਵਕਤ ਤੇ ਉਨ੍ਹਾਂ ਥੋਂ ਕੰਮ ਲਿਆ ਜਾ ਸਕਦਾ ਤਦ ਉਹ ਸਾਨੂੰ ਦੌਲਤ ਵੰਦ ਅਤੇ ਨਾਮੀ ਗ੍ਰਾਮੀ ਬਨਾ ਦਿੰਦੇ। ਕਰੀਬ ੨ ਹਰ ਆਦਮੀ ਨੂੰ ਅਜੇਹੇ ਖ਼ਯਾਲਾਂ ਦੀ ਯਾਦ ਹੋਵੇਗੀ ਜੋ ਅਪਨੇ ਵਿਤ ਅਨੁਸਾਰ ਕੀਮਤੀ ਸਨ, ਇਕ ਖ਼ਯਾਲ ਨੇ ਅਸਰ ਕਰਦਿਆਂ ਹੀ ਦਿਲ ਨੂੰ ਜੋਸ਼ ਨਾਲ ਭਰ ਦਿੱਤਾ, ਇਸ ਵੇਲੇ ਆਸ

ਦੀ ਸ਼ਾਨਦਾਰ ਤਸਵੀਰ ਖਯਾਲੀ ਅੱਖ ਦੇ ਸਾਹਮਣੇ ਆ ਗਈ, ਪਰ ਨਾਕਸ ਯਾਦਦਾਸ਼ਤ ਦੀ ਸ਼ਕਤੀ ਨਾਲ ਕੰਮ ਪਿਆ ਅਰ ਜਦ ਉਸ ਥੋਂ ਲਾਭ ਉਠਾਵਨ ਦਾ ਸਮਾਂ ਆਯਾ ਉਸਦੇ ਦਿਲ ਦੇ ਪਰਦੇ ਪੁਰ ਕਿਤੇ ਨਾਮ ਨਿਸ਼ਾਨ ਹੀ ਨਹੀਂ ਰਿਹਾ।

ਹਰ ਖ਼ਯਾਲ ਜਿਸਦੀ ਦਿਮਾਗ਼ ਦੇ ਦਫਤਰ ਵਿੱਚ ਰਜਿਸਟਰੀ ਹੁੰਦੀ ਹੈ, ਜਿਸਮ ਦੇ ਹਿਸਿਆਂ ਵਿੱਚ ਅਪਨੀ ਹੈਸੀਅਤ ਦੇ ਲਿਹਾਜ਼ ਨਾਲ ਤਬਦੀਲੀ ਪੈਦਾ ਕਰ ਦਿੰਦਾ ਹੈ, ਖਯਾਲ ਜਿੰਨਾਂ ਗਹਿਰਾ ਹੋਵੇਗਾ ਅਰ ਜਿੰਨੀ ਦੇਰ ਤੱਕ ਉਹ ਕਾਇਮ ਰਹੇਗਾ ਉਤਨੀ ਹੀ ਜ਼ਬਰਦਸਤ ਤਬਦੀਲੀ ਹੋਵੇਗੀ, ਇਸ ਲਈ ਜੋ ਖਯਾਲ ਸਾਨੂੰ ਨਫ਼ਾ ਜਾਂ ਨੁਕਸਾਨ ਪਹੁੰਚਾਂਦੇ ਹਨ, ਉਨ੍ਹਾਂ ਨੂੰ ਹੀ ਅਸੀਂ ਯਾਦ ਕਰ ਲੈਂਦੇ ਹਾਂ, ਬਾਜ਼ ਆਦਮੀਆਂ ਨੂੰ ਬਾਜ਼ੇ ਮਜ਼ਮੂਨ ਦੀਆਂ ਗੱਲਾਂ ਖ਼ੂਬ ਯਾਦ ਰਹਿੰਦੀਆਂ ਹਨ, ਪਰ ਉਹ ਹੋਰ ਗੱਲਾਂ ਨੂੰ ਯਾਦ ਨਹੀਂ ਕਰ ਸਕਦੇ, ਜੋ ਖਯਾਲ, ਜੋ ਵਾਕੇ, ਜੋ ਦ੍ਰਿਸ਼ਯ ਅਰ ਜੋ ਤਮਾਸ਼ੇ ਆਦਕ ਯਾਦ ਨਹੀਂ ਰਹਿੰਦੇ ਉਹ ਹੁੰਦੇ ਹੀ ਉਸ ਤਰਾਂ ਦੇ ਹਨ ਜੋ ਯਾਦ ਨਾ ਰੱਖਣ ਵਾਲੇ ਦੇ ਸੁਭਾਵ ਦੇ ਮੁਆਫਿਕ ਨਹੀਂ ਹੁੰਦੇ ਅਤੇ ਇਹ ਕਾਰਨ ਹੈ ਕਿ ਉਸਦੇ ਦਿਲ ਵਿਚ ਉਨ੍ਹਾਂ ਦਾ ਕੁਛ ਅਸਰ ਨਹੀਂ ਪੈਦਾ ਹੁੰਦਾ।

ਜ਼ਿੰਦਗੀ ਦੇ ਵਾਕਿਆਂ ਦੇ ਤਅੱਲਕ ਵਿੱਚ ਆਦਮੀ ਦੀ ਜੈਸੀ ਹਾਲਤ ਬਨ ਜਾਂਦੀ ਹੈ ਉਸੇ ਦੇ ਅਨੁਸਾਰ ਉਨ੍ਹਾਂ ਦੀ ਯਾਦਦਾਸ਼ਤ ਮਜ਼ਬੂਤ ਜਾਂ ਕਮਜ਼ੋਰ ਹੁੰਦੀ ਹੈ, ਜੇ ਉਹ ਬੇਪਰਵਾਹ ਹੈ ਅਤੇ ਆਪਣੇ ਇਰਦ ਗਿਰਦ ਦੇ ਵਾਕਿਆਂ ਵੱਲ ਸਾਵਧਾਨੀ ਦੀ ਨਿਗਾਹ ਨਹੀਂ ਪੌਂਦਾ ਤਦ ਇਹ ਉਸਦੇ ਜ਼ੇਹਨ ਵਿੱਚ ਕੇਵਲ ਕਮਜ਼ੋਰ ਖਯਾਲ ਪੈਦਾ ਕਰਨਗੇ ਅਤੇ ਉਸਦੀ ਜ਼ਿੰਦਗੀ ਪੁਰ ਉਨ੍ਹਾਂ ਦਾ ਕੋਈ ਅਸਰ ਨਹੀਂ ਪਵੇਗਾ। ਜੋ ਲੋਕ ਐਸ਼ ਪਸੰਦ ਆਰਾਮ-ਤਲਬ ਅਤੇ ਨਾਕਾਰੇ ਹੁੰਦੇ ਹਨ ਉਨ੍ਹਾਂ ਦੀ ਯਾਦਦਾਸ਼ਤ ਸ਼ਕਤੀ ਕਿਸ ਤਰਾਂ ਚੰਗੀ ਹੋਵੇ ? ਜੋ ਲੋਕ ਮੁਤਾਲਿਆ ਦੇ ਸ਼ੌਕੀਨ ਹਨ ਸਾਇੰਸ ਜਾਂ ਨਜਾਇ ਦੇ ਵਿਦਯਾਰਥੀ ਹਨ ਉਨ੍ਹਾਂ ਦੀ ਯਾਦ-ਦਾਸ਼ਤ ਸ਼ਕਤੀ ਮਜ਼ਬੂਤ ਹੁੰਦੀ ਹੈ, ਇਹ ਸਭ ਵਾਕਿਆ ਵੱਲ ਨਾ ਕੇਵਲ ਧਿਆਨ ਹੀ ਦਿਆ ਕਰਦੇ ਹਨ ਸਗੋਂ ਉਨ੍ਹਾਂ ਦੇ ਵੇਰਵੇ ਵਾਰ ਹਾਲਾਂ ਨੂੰ ਦਿਲ ਵਿੱਚ ਪਕਾਉਂਦੇ ਰਹਿੰਦੇ ਹਨ ਅਤੇ ਹਰ ਇੱਕ ਗੱਲ ਨੂੰ ਅਪਨੇ ਧਿਆਨ ਯੋਗ ਸਮਝਦੇ ਹਨ, ਜੋ ਸੁਣਦੇ ਹਨ, ਦੇਖਦੇ ਹਨ, ਕੈਂਹਦੇ ਹਨ, ਕਰਦੇ ਹਨ ਸਭ ਕੁਛ ਉਨਾਂ ਨੂੰ ਯਾਦ ਰਹਿੰਦਾ ਹੈ, ਜਿਨ੍ਹਾਂ ਦੀ ਯਾਦਦਾਸ਼ਤ ਸ਼ਕਤੀ ਬਹੁਤ ਕਮਜ਼ੋਰ ਹੈ ਉਹ ਜ਼ਿੰਦਗੀ ਦੇ ਕੇਵਲ ਮੋਟੇ ੨ ਆਨੰਦ ਹੀ ਪ੍ਰਾਪਤ ਕਰ ਸਕਦੇ ਹਨ ਅਤੇ ਉਨ੍ਹਾਂ ਖ਼ੂਬ ਸੂਰਤੀਆਂ ਨੂੰ ਨਹੀਂ ਦੇਖਦੇ ਜੋ ਇਰਦ ਗਿਰਦ ਫੈਲ ਰਹੀਆਂ ਹਨ।

ਇਹ ਖੁਸ਼ ਕਿਸਮਤੀ ਦੀ ਗੱਲ ਹੈ ਕਿ ਯਾਦਦਾਸ਼ਤ ਸ਼ਕਤੀ ਦਾ ਸੁਧਾਰ ਹੋ ਸਕਦਾ ਹੈ। ਜਿਸ ਤਾਕਤ ਨੂੰ ਜ਼ਬਰਦਸਤ ਬਨੌਣਾ ਹੋਵੇ ਉਸਨੂੰ ਲਗਾਤਾਰ ਵਰਤੋ । ਮਸ਼ਕ ਕਰਨ ਨਾਲ ਤਾਕਤ ਆਉਂਦੀ ਹੈ, ਸ਼ੌਕ ਨਾਲ ਜਦ ਗਰਮ ਜੋਸ਼ੀ ਅਤੇ ਇਕਾਂਤ ਭੀ ਮਿਲ ਜਾਵਨ ਤਦ ਅਜੀਬੋ ਗ਼ਰੀਬ ਨਤੀਜੇ ਪੈਦਾ ਹੋਵਨਗੇ। ਇੱਕ ਖਯਾਲ ਜਾਂ ਇੱਕ ਵਾਕੇ ਨੂੰ ਦਿਮਾਗ਼ ਵਿੱਚ ਰਖ ਛਡਨਾਂ ਹਜ਼ਾਰਾਂ ਵਾਕਿਆਂ ਦੇ ਕਮਜ਼ੋਰ ਅਕਸ ਰਖਨ ਨਾਲੋਂ ਕਈ ਦਰਜੇ ਚੰਗਾ ਹੈ। ਯਾਦਦਾਸ਼ਤ ਦੀ ਤਾਕਤ ਨੂੰ ਬਲਵਾਨ ਕਰਨ ਲਈ ਜ਼ਰੂਰੀ ਹੈ ਕਿ ਇੱਕ ਵੇਲੇ ਕੇਵਲ ਇੱਕ ਖਿਆਲ ਵੱਲ ਧਿਆਨ ਦਿੱਤਾ ਜਾਵੇ ਅਤੇ ਸਭ ਖਿਆਲ ਇਕੱਠੇ ਹੋਕੇ ਉਸ ਪਰ ਹਮਲਾ ਕਰਨ ਅਤੇ ਸਿਵਾਇ ਉਸਦੇ ਕਿਸੇ ਅਵਾਜ਼ ਜਾਂ ਦਿਲ ਖਿੱਚਵੇਂ ਦ੍ਰਿਸ਼ਯ ਵੱਲ ਧਿਆਨ ਨ ਜਾਵੇ। ਸਿਵਾਇ ਇਕ ਖਾਸ ਤਸਵੀਰ ਦੇ ਬਾਕੀ ਹੋਰਨਾਂ ਲਈ ਦਿਲ ਦਾ ਦਰਵਾਜ਼ਾ ਬੰਦ

ਰਹੇ, ਇਸ ਆਦਤ ਨੂੰ ਪੈਦਾ ਕਰਨ ਲਈ ਕਿਸੇ ਹੱਦ ਤੱਕ ਜ਼ਰੂਰੀ ਹੈ ਕਿ ਜਦ ਆਦਮੀ ਬਾਤ ਚੀਤ ਕਰ ਰਹੇ ਹੋਵਨ ਉਨ੍ਹਾਂ ਦੀ ਗੱਲ ਧਿਆਨ ਨਾਲ ਸੁਣੀ ਜਾਵੇ ਅਤੇ ਜਦ ਕਿਸੇ ਨਜ਼ਾਰੇ ਨੂੰ ਦੇਖਨਾਂ ਹੋਵੇ ਉਸਨੂੰ ਪੂਰੇ ਧਿਆਨ ਨਾਲ ਦੇਖਿਆ ਜਾਵੇ। ਇਸਦੇ ਬਾਦ ਅਪਨੀਆਂ ਅੱਖਾਂ ਨੂੰ ਬੰਦ ਕਰ ਲਵੋ, ਅੰਦਰ ਵੱਲ ਦੇਖੋ ਅਤੇ ਹਰ ਇਕ ਪੈਹਲੂ ਦੀ ਛਾਣ ਬੀਣ ਨ ਕਰੋ, ਜੋ ਗੱਲਾਂ ਕਮਜ਼ੋਰ ਹਨ ਉਨ੍ਹਾਂ ਨੂੰ ਯਾਦ ਕਰਨ ਦਾ ਯਤਨ ਕਰੋ, ਬਾਰ ਬਾਰ ਇਸ ਤਰਾਂ ਕਰਨ ਨਾਲ ਦਿਮਾਗ ਵਿਚ ਉਨ੍ਹਾਂ ਦੀ ਤਸਵੀਰ ਠੈਹਰ ਜਾਵੇਗੀ ਅਤੇ ਓਹ ਚਿਰ ਤਕ ਕਾਇਮ ਰੈਹਣਗੇ ਜਿਸ ਵੇਲੇ ਇਹ ਨਤੀਜਾ ਹਾਸਲ ਹੋਵੇਗਾ, ਉਸਦੀ ਜ਼ਿੰਦਗੀ ਵਿੱਚ ਅੰਦਰ ਹੀ ਅੰਦਰ ਤਬਦੀਲੀ ਆ ਜਾਵੇਗੀ ਅਤੇ ਇਹ ਖਿਆਲ ਇਸਦੇ ਸਰੀਰ ਦੇ ਅੰਗ ਬਣ ਜਾਵਣਗੇ, ਫਿਰ ਉਹ ਇਨ੍ਹਾਂ (ਖਿਆਲਾਂ) ਥੋਂ ਅੱਡ ਨਹੀਂ ਹੋ ਸਕੇਗਾ, ਕਿਉਂਕਿ ਇਨ੍ਹਾਂ ਦੀ ਉਸਦੇ ਦਿਮਾਗ਼ ਦੇ ਰਜਿਸਟਰ ਵਿੱਚ ਪੱਕੀ ਰਜਿਸਟਰੀ ਹੋ ਚੁੱਕੀ ਹੋਵੇਗੀ।

ਬੜੇ ੨ ਸੋਚਨ ਵਾਲੇ ਦੂਰ ਅੰਦੇਸ਼ ਆਦਮੀ ਕਿਸ ਤਰਾਂ ਆਪਣੇ ਦਿਮਾਗ਼ ਨੂੰ ਉੱਨਤ ਕਰ ਲੈਂਦੇ ਹਨ ਕਿ ਇਕ ਗੱਲ ਵੀ ਨਹੀਂ ਭੁਲਦੀ, ਉਨ੍ਹਾਂ ਨੂੰ ਇਸ ਤਰਾਂ ਦੇ ਮੁਤਾਲਿਆ ਅਤੇ ਤਜਰਬੇ ਦਾ ਕਿੱਥੋਂ ਸਮਾਂ ਮਿਲਦਾ ਹੈ ? ਉਹ ਐਸੀ ਜਗਾ ਚਲੇ ਜਾਂਦੇ ਹਨ ਜਿੱਥੇ ਹੋਰ ਕੋਈ ਨਹੀਂ ਰਹਿੰਦਾ, ਓਥੇ ਉਹ ਅਪਨੇ ਖਿਆਲਾਂ ਦੇ ਮਧੇ ਰਹਿੰਦੇ ਹਨ। ਖਯਾਲ ਹੀ ਉਨ੍ਹਾਂ ਦੇ ਸਾਥੀ ਹੁੰਦੇ ਹਨ। ਇਹ ਕਾਰਨ ਇਕਾਂਤ ਅਤੇ ਇਕੱਲੇ ਰਹਿਣ ਦਾ ਹੈ, ਜੋ ਇਸ ਤਰਾਂ ਉਹ ਅਪਨੇ ਜ਼ੇਹਨ ਨੂੰ ਤਰੱਕੀ ਦੇਕੇ ਬਹੁਤ ਚਿਰ ਤੱਕ ਚੱਲਨ ਵਾਲਾ ਬਨਾ ਲੈਂਦੇ ਹਨ ਤਦ ਉਨ੍ਹਾਂ ਦੀ ਮਿਸਾਲ ਤੋਂ ਸਾਨੂੰ ਸਿੱਖਯਾ ਲੈਣੀ ਚਾਹੀਦੀ ਹੈ। ਹਰ ਆਦਮੀ ਜੋ ਖਯਾਲ ਸੋਚਿਆ ਕਰਦਾ ਹੈ ਉਸੇ ਤਰਾਂ ਦਾ ਬਣਿਆਂ ਹੋਯਾ ਹੈ, ਕਿਉਂਕਿ ਇਹ ਖਯਾਲ ਉਸਦੀ ਜ਼ਿੰਦਗੀ ਦਾ ਵੱਡਾ ਹਿੱਸਾ ਹੈ ਅਤੇ ਆਦਮੀ ਆਪ ਹੌਲੀ ੨ ਖਯਾਲ ਰੂਪ ਹੀ ਹੋ ਜਾਂਦਾ ਹੈ।

ਜੋ ਲੋਕ ਹੇਠ ਲਿਖੇ ਸ਼ੁਗਲ ਨਾਲ ਦਿਲਚਸਪੀ ਰੱਖਣਗੇ ਅਤੇ ਹਦਾਇਤ ਅਨੁਸਾਰ ਇਸਦੇ ਪਾਬੰਦ ਰਹਿਣਗੇ ਥੋੜੇ ਚਿਰ ਵਿਚ ਹੀ ਉਨ੍ਹਾਂ ਨੂੰ ਅਪਨੀ ਯਾਦਦਾਸ਼ਤ ਦੀ ਕੁੱਵਤ ਵਿੱਚ ਤਰੱਕੀ ਹੋਈ ਮਾਲੂਮ ਹੋਵੇਗੀ ਅਤੇ ਜੇ ਉਹ ਜ਼ਰਾ ਭੀ ਸਾਬਤ ਕਦਮੀ ਅਤੇ ਸਬਰ ਤੋਂ ਕੰਮ ਲੈਣਗੇ ਤਦ ਉਨ੍ਹਾਂ ਨੂੰ ਅਪਨੀ ਯਾਦਦਾਸ਼ਤ ਹਰ ਹਾਲਤ ਵਿਚ ਇਤਬਾਰ ਕਰਨ ਦੇ ਯੋਗ ਸਾਬਤ ਹੋਵੇਗੀ, ਚੰਗੀ ਤਰਾਂ ਦਿਲ ਵਿਚ ਬਨਾ ਲਵੋ ਕਿ ਮਜ਼ਬੂਤ ਇੱਛਾ ਸ਼ਕਤੀ ਇਕਾਂਤ ਅਤੇ ਸਾਬਤ ਕਦਮੀ ਹਾਸਲ ਕਰਨ ਵਿੱਚ ਆਸਰਾ ਹੁੰਦੀ ਹੈ ਅਤੇ ਉਹ ਜ਼ੇਹਨ ਨੂੰ ਭੀ ਮਜ਼ਬੂਤ ਕਰ ਦਿੰਦੀ ਹੈ।

ਹਰ ਆਦਮੀ ਨੂੰ ਫੈਸਲਾ ਕਰ ਲੈਣਾ ਚਾਹੀਦਾ ਹੈ ਕਿ ਉਹ ਇਕ ਜਾਂ ਅੱਧਾ ਘੰਟਾ ਇਸ ਇੱਛਾ ਪੂਰਤੀ ਲਈ ਰੋਜ਼ ਖਰਚ ਕਰ ਸਕਦਾ ਹੈ, ਇਹ ਸ਼ੌਕ ਰੋਜ਼ ਨੀਯਤ ਸਮੇਂ ਪੁਰ ਹੋਯਾ ਕਰੇ। ਸੰਧਯਾ ਦਾ ਵਕਤ ਚੰਗਾ ਹੈ, ਜਿਸ ਕਮਰੇ ਵਿੱਚ ਬੈਠੇ ਹੋਵੋ ਓਥੇ ਹੋਰ ਕੋਈ ਨਾ ਹੋਵੇ, ਇਸਦੇ ਬਾਦ ਅਪਨੇ ਖਯਾਲਾਂ ਨੂੰ ਉਸ ਸਮੇਂ ਤੋਂ ਸ਼ੁਰੂ ਕਰੋ।

ਜਦ ਸੌਂ ਕੇ ਬਿਸਤਰੇ ਤੋਂ ਉਠੇ ਸੀ ਉਸ ਵੇਲੇ ਤੋਂ ਲੈਕੇ ਇਕਾਂਤ ਦੇ ਸਮੇਂ ਤੱਕ ਦੇ ਸਾਰੇ ਕੰਮਾਂ ਦੀ ਛਾਣ ਬੀਣ ਕਰਦੇ ਹੋਏ ਦੇਖੋ ਕਿ ਦਿਨ ਭਰ ਵਿੱਚ ਤੁਸਾਂ ਕਿਹੋ ੨ ਜੇਹੇ ਕੰਮ ਕੀਤੇ ਹਨ, ਹਰ ਇਕ ਕੰਮ ਦਾ ਖਯਾਲ ਸਿਲਸਿਲੇ ਵਾਰ ਅਰ ਤਰਤੀਬ ਸਿਰ ਹੋਵੇ, ਅਰਥਾਤ ਜੋ ਪਹਿਲਾਂ ਕੀਤਾ ਗਿਆ ਹੈ ਉਹ ਪਹਿਲਾਂ ਅਰ ਜੋ ਪਿੱਛੋ ਕੀਤਾ ਹੈ ਉਸਦਾ

ਨਕਸ਼ਾ ਪਿੱਛੋਂ ਬੰਨ੍ਹਿਆ ਜਾਵੇ, ਕਾਹਲੀ ਨਾ ਕਰੋ, ਸਾਵਧਾਨੀ ਨਾਲ ਇਕ ੨ ਕੰਮ ਦੀ ਸੀਉਣ ਉਧੇੜਦੇ ਹੋਏ ਉਨ੍ਹਾਂ ਪੁਰ ਪੂਰੀ ਤਰਾਂ ਨਾਲ ਨਜ਼ਰ ਮਾਰੋ। ਇਸ ਤਰਾਂ ਕੰਮਾਂ ਦੇ ਪਤਾ ਲਗਾਵਨ ਦੀ ਯੋਗਤਾ ਯਾਦਦਾਸ਼ਤ ਦੇ ਬਲ ਦੀ ਪ੍ਰੀਖਯਾ ਦੀ ਚੰਗੀ ਕਸਵੱਟੀ ਸਾਬਤ ਹੋਵੇਗੀ। ਜਦ ਥੋੜੇ ਦਿਨ ਮਸ਼ਕ ਹੋ ਜਾਵੇਗੀ ਤਦ ਦਿਨ ਭਰ ਦੇ ਕੰਮ ਨੂੰ ਯਾਦ ਕਰਨ ਵਿੱਚ ਖਾਸ ਤਰਾਂ ਦੀ ਦਿਲਚਸਪੀ ਪੈਦਾ ਹੋਵੇਗੀ, ਹੋਲੀ ੨ ਓਹ ਉਨ੍ਹਾਂ ਨੂੰ ਸੋਹਜੇ ਹੀ ਅਪਨੇ ਦਿਲ ਵਿੱਚ ਕਾਇਮ ਕਰ ਸਕੇਗਾ ਅਤੇ ਜ਼ਰਾ ਜ਼ਰਾ ਗੱਲਾਂ ਭੀ ਉਸਦੀ ਨਿਗਾਹ ਵਿਚੋਂ ਬਚ ਨਹੀਂ ਸਕਿਆ ਕਰਨਗੀਆਂ। ਸਾਬਤ ਕਦਮੀ ਉਸਦੇ ਜ਼ੇਹਨ ਨੂੰ ਤੇਜ਼ ਬਨਾ ਦੇਵੇਗੀ ਕਿਉਂਕਿ ਕੱਲ ਦੇ ਤਜਰਬੇ ਅਤੇ ਮੁਆਮਲੇ ਯਾਦ ਹੋਵਨਗੇ ਤਦ ਆਦਿ ਦੇ ਕੰਮ ਯਾਦ ਕਰਾਉਨ ਵਿਚ ਮਦਦਗਾਰ ਸਾਬਤ ਹੋਵਨਗੇ ਅਰ ਗੌਰ ਕਰਨ ਦੀ ਸ਼ਕਤੀ ਨੂੰ ਭੀ ਸਹਾਰਾ ਮਿਲੇਗਾ ਅਤੇ ਇਲਮ ਤੇ ਵਾਕੇ ਯਾਦ ਕਰ ਲੈਣ ਨਾਲ ਉਸਦੇ ਦਿਮਾਗ਼ ਵਿਚ ਨਵੀਆਂ ਗੱਲਾਂ ਦਾ ਜ਼ਖੀਰਾ ਅਕੱਠਾ ਹੋ ਜਾਵੇਗਾ ਅਤੇ ਇਹ ਮਸ਼ਕ ਬਹੁਤ ਚੰਗੀ ਮਲੂਮ ਹੋਨ ਲਗੇਗੀ।

ਆਦਮੀ ਦੀ ਆਮਦਨ ਨਹੀਂ ਬਲਕਿ ਬਚਤ ਉਸਨੂੰ ਦੌਲਤਵੰਦ ਬਨੌਂਦੀ ਹੈ ਇਸੇ ਤਰਾਂ ਕੇਵਲ ਦੇਖਨ ਨਾਲ ਹੀ ਨਹੀਂ ਸਗੋਂ ਯਾਦ ਰਖਨ ਨਾਲ ਹੀ ਆਦਮੀ ਅਕਲ ਮੰਦ ਹੁੰਦਾ ਹੈ। ਦੂਸਰੀ ਮਸ਼ਕ ਜੋ ਜ਼ੇਹਨ ਨੂੰ ਤ੍ਰੱਕੀ ਦੇਵੇਗੀ ਓਹ ਇਹ ਹੈ :—

ਜਿਸ ਪੁਸਤਕ ਨੂੰ ਚੰਗੀ ਸਮਝਦੇ ਹੋ ਲੈ ਲਵੋ ਅਤੇ ਇਹ ਫੈਸਲਾ ਕਰ ਲਵੋ ਕਿ ਉਸ ਵਿਚ ਜਿਨੀਆਂ ਗੱਲਾਂ ਹਨ ਸਭ ਤੁਹਾਨੂੰ ਸਿਲਸਿਲੇ ਵਾਰ ਯਾਦ ਰਹਿਣ ਅਤੇ ਤੁਸੀਂ ਸਹਿਲ ਹੀ ਉਨ੍ਹਾਂ ਸਾਰੀਆਂ ਨੂੰ ਚੇਤੇ ਰੱਖ ਸਕੋਗੇ। ਇਸਦੇ ਬਾਦ ਪਹਿਲੇ ਫਿਕਰੇ ਨੂੰ ਗ਼ੌਰ ਅਤੇ ਸਾਵਧਾਨੀ ਨਾਲ ਪੜ੍ਹੋ, ਹਰ ਲਫਜ਼ ਸੋਚਦੇ ਜਾਓ ਅਤੇ ਉਸਦੇ ਅਰਥ ਯਾਦ ਰੱਖੋ, ਇਕ ਕੋਸ਼ ਹਰ ਵੇਲੇ ਪਾਸ ਰਹੇ ਤਾਂ ਕਿ ਹਰ ਇਕ ਸ਼ਬਦ ਦੇ ਅਰਥ ਜਾਣਨ ਵਿਚ ਆਸਾਨੀ ਹੋਵੇ, ਜਦ ਤਕ ਸਾਨੂੰ ਹਰ ਸ਼ਬਦ ਦੇ ਅਰਥ ਅਤੇ ਖਯਾਲ ਨਾਲ ਵਾਕਬੀ ਨਹੀਂ ਹੋ ਜਾਂਦੀ ਤਦ ਤੱਕ ਅਸੀਂ ਉਸਨੂੰ ਯਾਦ ਨਹੀਂ ਰੱਖ ਸਕਦੇ। ਇਹ ਸ਼ਬਦ ਅਸਲ ਵਿੱਚ ਖਯਾਲ ਦੇ ਪ੍ਰਤੀਨਿਧ ਹਨ। ਸਾਨੂੰ ਹਰ ਚੀਜ਼ ਜੋ ਯਾਦ ਹੋ ਜਾਂਦੀ ਹੈ ਇਸਦਾ ਕਾਰਨ ਇਹ ਹੈ ਕਿ ਦਿਮਾਗ਼ ਵਿਚ ਉਸਦੀ ਤਸਵੀਰ ਜਾਂ ਅਕਸ ਕਾਇਮ ਹੋ ਜਾਂਦਾ ਹੈ। ਜੇ ਸਾਨੂੰ ਕਿਸੇ ਸ਼ਬਦ ਦੇ ਅਰਥ ਜਾਂ ਮਤਲਬ ਦੀ ਖਬਰ ਨਹੀਂ ਅਤੇ ਨਾਂ ਹੀ ਉਸਦੇ ਖਯਾਲ ਦੀ ਤਸਵੀਰ ਦਿਮਾਗ਼ ਵਿਚ ਉਕਰੀ ਹੋਈ ਹੈ ਤਦ ਉਹ ਜ਼ੇਹਨ ਪੁਰ ਕੋਈ ਅਸਰ ਨਹੀਂ ਕਰੇਗਾ।

ਹਰ ਰੋਜ਼ ਨਵੇਂ ੨ ਫਿਕਰੇ ਸਾਵਧਾਨੀ ਨਾਲ ਯਾਦ ਕਰੋ ਇਸ ਤਰਾਂ ਕਾਫੀ ਮਸ਼ਕ ਹੋਵੇਗੀ, ਹਰ ਰੋਜ਼ ਨਵੀਂ ਸੰਥਾ ਤੋਂ ਪਹਿਲੋਂ ਕੱਲ ਦੀ ਸੰਥਾ ਇਕ ਵਾਰ ਘੋਖ ਲਿਆ ਕਰੋ ਤਾ ਕਿ ਮਲੂਮ ਹੋ ਜਾਵੇ ਕਿ ਕੱਲ ਦੀ ਸੰਥਾ ਯਾਦ ਹੈ ਜਾਂ ਨਹੀਂ।

ਤੀਸਰੀ ਮਸ਼ਕ ਇਹ ਹੈ ਕਿ ਇਕੱਲੇ ਬੈਠਕੇ ਇਲਮ ਖਯਾਲ ਦੇ ਮੁਜਬ ਇਕਾਂਤ ਦੀ ਦਸ਼ਾ ਅਖਤਯਾਰ ਕੀਤੀ ਜਾਵੇ, ਪਹਿਲੇ ਆਪਣੇ ਖਯਾਲ ਨੂੰ ਕਿਸੇ ਖਾਸ ਆਦਮੀ ਜਾਂ ਮਜ਼ਮੂਨ ਪਰ ਕਾਇਮ ਕਰੋ, ਘਟ ਤੋਂ ਘਟ 10 ਮਿੰਟ ਤੱਕ ਇਹ ਹਾਲਤ ਰਹੇ ਤਦ ਇੱਛਾ ਸ਼ਕਤੀ ਨੂੰ ਬਿਲਕੁਲ ਅਪਨੀ ਹਾਲਤ ਪੁਰ ਛੱਡ ਦਿਓ ਅਤੇ ਖਯਾਲਾਂ ਦੀਆਂ ਲੈਹਰਾਂ ਦੀ ਉਡੀਕ ਕਰੋ। ਜੋ ਖਯਾਲ ਆਵਨ ਉਨ੍ਹਾਂ ਨੂੰ ਕਾਗਜ਼ ਪੁਰ ਨੋਟ ਕਰ ਲਵੋ, ਕਿਉਂਕਿ

ਜੇ ਇਸ ਤਰਾਂ ਨਾ ਕੀਤਾ ਗਿਆ ਤਦ ਦੂਸਰੇ ਖਿਆਲ ਦੇ ਆਵਨ ਪੁਰ ਉਹ ਖਿਆਲ ਭੁੱਲ ਜਾਊ, ਪੰਦਰਾਂ ਜਾਂ ਬੀਸ ਮਿੰਟ ਤੱਕ ਖਜਾਲ ਕਬੂਲ ਕਰਨ ਦੇ ਬਾਦ ਫਿਰ ਉਨ੍ਹਾਂ ਨੂੰ ਛੱਡ ਦਿਓ ਅਤੇ ਕਾਗਜ਼ ਪੁਰ ਵੇਰਵੇ ਨਾਲ ਜੋ ਕੁਛ ਦੇਖਿਆ ਜਾਂ ਮਲੂਮ ਕੀਤਾ ਹੈ ਲਿਖ ਲਵੋ, ਇਸ ਤਰਾਂ ਲਿਖਨ ਦੀ ਯੋਗਯਤਾ ਤੁਹਾਡੇ ਜ਼ੇਹਨ ਦੀ ਪ੍ਰੀਖਜਾ ਕਰਨ ਦਾ ਵਡਾ ਵਸੀਲਾ ਹੋਵੇਗੀ, ਲਿਖਕੇ ਉਨ੍ਹਾਂ ਨੂੰ ਪੜ੍ਹੋ ਅਤੇ ਦੂਸਰੇ ਦਿਨ ਉਸੀ ਘੰਟੇ ਤੱਕ ਲਈ ਉਨ੍ਹਾਂ ਨੂੰ ਰੱਖ ਛੱਡੋ, ਜਦ ਮਸ਼ਕ ਦਾ ਸਮਾਂ ਆਵੇ ਉਨ੍ਹਾਂ ਨੂੰ ਯਾਦ ਕਰੋ ਅਤੇ ਦੇਖੋ ਕਿ ਕਿੰਨੇ ਵਾਕੇ ਤੁਹਾਨੂੰ ਯਾਦ ਹਨ, ਜਦ ਇਹ ਯਕੀਨ ਹੋ ਜਾਵੇ ਕਿ ਉਹ ਜ਼ੇਹਨ ਵਿਚ ਕਾਇਮ ਹੋ ਗਏ ਹਨ ਤਦ ਫਿਰ ਹੋਰ ਨਵੇਂ ਖਿਆਲਾਂ ਲਈ ਦਿਲ ਨੂੰ ਇਕਾਗਰ ਕਰੋ। ਇਹ ਮਸ਼ਕ ਰੋਜ਼ ਜਾਂ ਹਰ ਦੂਸਰੇ ਦਿਨ ਕੀਤੀ ਜਾਵੇ, ਆਹਲਾ ਖਜਾਲ ਜੋ ਸੰਥਾ ਦੇ ਤੌਰ ਤੇ ਚੁਣੇ ਜਾਂਦੇ ਹਨ ਤਦ ਉਹ ਜਿੰਦਗੀ ਨੂੰ ਸ਼ਾਨਦਾਰ ਅਤੇ ਖੂਬਸੂਰਤ ਬਨਾ ਦੇਨਗੇ, ਕਿਉਂਕਿ ਆਦਮੀ ਜੋ ਕੁਛ ਸੋਚਦਾ ਹੈ ਉਹੋ ਹੋ ਜਾਂਦਾ ਹੈ। ਜੋ ਖਿਆਲ ਰੋਜ਼ ਲਖੀਂਦੇ ਰਹਿਣਗੇ ਤੁਹਾਡੀ ਜ਼ਿੰਦਗੀ ਦੇ ਅਗਲੇ ਸਮੇਂ ਲਈ ਬਹੁਤ ਲਾਭਦਾਇਕ ਸਾਬਤ ਹੋਣਗੇ। ਸਿੱਖਨਾਂ ਅਤੇ ਯਾਦ ਕਰਨਾ ਭੁੱਲ ਜਾਣ ਨਾਲੋਂ ਬਹੁਤ ਆਸਾਨ ਹੈ, ਇਸ ਲਈ ਮੇਰੀ ਸਲਾਹ ਮੰਨੋ ਤੇ ਅਜੇਹੇ ਖਿਆਲ ਕਦੀ ਨਾ ਸੋਚੋ ਜਿਨ੍ਹਾਂ ਨੂੰ ਭੁਲਾਵਨ ਦੀ ਤੁਹਾਨੂੰ ਖਾਹਸ਼ ਕਰਨੀ ਪਵੇ।

ਬਾਰ੍ਹਵਾਂ ਕਾਂਡ

# ਮਾਪੇ ਅਤੇ ਬੱਚਿਆਂ ਦਾ ਸੁਧਾਰ

# ਦੌਲਤ ਪੈਦਾ ਕਰਨ ਦਾ ਭੇਦ ਅਤੇ ਪਿਆਰ

ਮਾਪਿਆਂ ਨੂੰ ਜੇ ਇੱਛਾ ਹੈ ਕਿ ਬੱਚੇ ਉਨ੍ਹਾਂ ਦੇ ਵੱਸ ਵਿਚ ਰਹਿਣ ਤਦ ਉਨ੍ਹਾਂ ਨੂੰ ਚਾਹੀਦਾ ਹੈ ਕਿ ਸੰਤਾਨ ਦੇ ਪੈਦਾ ਹੋਣ ਤੋਂ ਪਹਿਲੇ ਉਹ ਉਨ੍ਹਾਂ ਦੇ ਸੁਧਾਰ ਦਾ ਖ਼ਯਾਲ ਰੱਖਨ। ਜੇ ਉਹ ਇਸ ਗੱਲ ਦਾ ਫੈਸਲਾ ਕਰ ਲੈਣ ਕਿ ਕਿਸ ਸੁਭਾਵ ਅਤੇ ਤਬੀਅਤ ਦਾ ਲੜਕਾ ਪੈਦਾ ਹੋਵੇ ਤਦ ਉਹ ਖ਼ਯਾਲੀ ਤੌਰ ਤੇ ਅਪਨੇ ਇਰਾਦੇ ਦੀ ਤਸਵੀਰ ਦਿਲਾਂ ਵਿਚ ਖਿੱਚ ਲੈਣ, ਫਿਰ ਜਦ ਬੱਚਾ ਪੈਦਾ ਹੋਵੇਗਾ ਤਦ ਉਸਦੇ ਸੁਧਾਰ ਵਿੱਚ ਜ਼ਰਾ ਭਰ ਭੀ ਦਿੱਕਤ ਦੀ ਗੁੰਜਾਇਸ਼ ਨਾ ਰਹੇਗੀ।

ਇਸ ਗੱਲ ਨੂੰ ਹੱਛੀ ਤਰਾਂ ਯਾਦ ਰਖੋ ਕਿ ਲੜਕਾ ਅਪਨੇ ਚਾਲ ਚਲਨ ਜਾਂ ਅਪਨੀਆਂ ਆਦਤਾਂ ਅਤੇ ਕੰਮ ਲਈ ਆਪ ਜ਼ਿੰਮੇਵਾਰ ਨਹੀਂ, ਕਿਉਂਕਿ ਉਹ ਉਨ੍ਹਾਂ ਦੇ ਘਰ ਮਲੋਂ ਮਲੀ ਨਹੀਂ ਪੈਦਾ ਹੋ ਗਿਆ। ਜੇ ਲੜਕੇ ਵਿਚ ਖੋਟੀਆਂ ਵਾਦੀਆਂ ਹਨ ਜਾਂ ਉਹ ਬਦਚਲਨ ਹੈ ਤਦ ਇਹ ਬਿਲਕੁਲ ਮਾਂ ਬਾਪ ਦਾ ਕਸੂਰ ਹੈ। ਐਸੀ ਹਾਲਤ ਵਿੱਚ ਲੜਕਾ ਮਾਂ ਬਾਪ ਦੀਆਂ ਕਮਜ਼ੋਰੀਆਂ ਅਤੇ ਨਾਦਾਨੀਆਂ ਦਾ ਮੁਫ਼ਤ ਵਿੱਚ ਸ਼ਿਕਾਰ ਹੋਯਾ ਹੈ, ਕਿਉਂਕਿ ਉਹ ਅਪਨੇ ਮਾਂ ਬਾਪ ਦੇ ਇਕੱਠੇ ਹੋਏ ੨ ਖ਼ਯਾਲਾਂ ਦੀ ਜੀਉਂਦੀ ਤਸਵੀਰ ਹੈ। ਜੇ ਮਾਂ ਬਾਪ ਅਪਨੀ ਜ਼ਿਮੇਵਾਰੀ ਨੂੰ ਸਮਝ ਲੈਣ ਅਤੇ ਇਲਮ ਖ਼ਯਾਲ ਦਾ ਮੁਨਾਸਬ ਵਰਤਾਉ ਕਰ ਸਕਨ ਤਦ ਉਹ ਅਪਨੇ ਬੱਚਿਆਂ ਵਿੱਚ ਚੰਗੀਆਂ ਵਾਦੀਆਂ, ਸੁਸ਼ੀਲ ਸੁਭਾਵ ਅਤੇ ਨੇਕ ਚਾਲ ਚਲਨ ਪੈਦਾ ਕਰ ਸਕਦੇ ਹਨ। ਜਿਸ ਤਰਾਂ ਦੇ ਇਨ੍ਹਾਂ ਦੇ ਆਪਣੇ ਖਿਆਲ ਹੋਣਗੇ ਉਸੇ ਤਰਾਂ ਦੀਆਂ ਰੂਹਾਂ ਖਿੱਚਕੇ ਉਨ੍ਹਾਂ ਵੱਲ ਆਵਨਗੀਆਂ ਜਿਨ੍ਹਾਂ ਨੂੰ ਉਨ੍ਹਾਂ ਦੇ ਖਿਆਲਾਂ ਅਤੇ ਜਜ਼ਬਿਆਂ ਨਾਲ ਹਮਦਰਦੀ ਹੈ। ਜੇ ਕਦੀ ਅਜੇਹੇ ਬੱਚੇ ਹੋਵਨ ਜਿਨਾਂ ਪਰ ਮਾਂ ਬਾਪ ਦਾ ਕਾਬੂ ਨਹੀਂ ਚੱਲਦਾ ਤਦ ਮਾਪਿਆਂ ਨੂੰ ਹੇਠਲੀ ਸਲਾਹ ਅਤੇ ਹਦਾਇਤ ਦਾ ਅਮਲ ਕਰਨਾ ਚਾਹੀਦਾ ਹੈ :—

ਸਭ ਤੋਂ ਪਹਿਲਾਂ ਉਨ੍ਹਾਂ ਨੂੰ ਮੰਨ ਲੈਣਾ ਚਾਹੀਦਾ ਹੈ ਕਿ ਬੁਰੀਆਂ ਵਾਦੀਆਂ ਦੇ ਬੱਚੇ ਨਹੀਂ ਸਗੋਂ ਉਹ ਆਪ ਜ਼ਿਮੇਵਾਰ ਹਨ। ਇਸ ਗੱਲ ਨੂੰ ਸਮਝ ਲੈਣ ਪਰ ਇਨ੍ਹਾਂ ਦੀ ਹਮਦਰਦੀ ਬੱਚੇ ਨਾਲ ਵਧੇਰੇ ਪੈਦਾ ਹੋਵੇਗੀ ਅਤੇ ਫਿਰ ਉਹ ਉਸਨੂੰ ਅਜੇਹੇ ਕਸੂਰਾਂ ਵਾਸਤੇ ਫ਼ਿਟਕਾਰਾਂ ਦਾ ਨਿਸ਼ਾਨਾ ਨਹੀਂ ਬਨਾਵਨਗੇ, ਜਿਨ੍ਹਾਂ ਦਾ ਉਹ ਮਸੂਮ ਅੱਗੇ ਹੀ ਵਾਰਸ ਬਨਿਆ ਹੋਯਾ ਹੈ। ਜੋ ਕੁੱਛ ਹੋ ਚੁੱਕਾ ਹੈ ਉਸਨੂੰ ਹਟਾਉਣਾ ਤਾਂ ਕਠਨ ਹੈ, ਇਸ ਲਈ ਉਨ੍ਹਾਂ ਨੂੰ ਸਬਰ ਵਾਲੇ ਅਤੇ ਹਲੀਮ ਬਣਕੇ ਉੱਤਮ ਨਤੀਜਿਆਂ ਦੀ ਉਡੀਕ ਵਿੱਚ ਰਹਿਣਾ ਚਾਹੀਦਾ ਹੈ। ਜਦ ਮਾਤਾ ਪਿਤਾ ਬੱਚੇ ਨਾਲ ਸਲੂਕ ਕਰ ਰਹੇ ਹੋਣ ਤਦ ਏਹ ਸਮਝਣ ਕਿ ਉਹ

ਅਪਨੇ ਨਾਲ ਸਲੂਕ ਕਰ ਰਹੇ ਹਨ, ਇਸ ਲਈ ਉਨ੍ਹਾਂ ਨੂੰ ਆਜ਼ਾਦ ਖਯਾਲੀ ਅਤੇ ਗੰਭੀਰਤਾ ਦਾ ਲੜ ਨਹੀਂ ਛਡਣਾ ਚਾਹੀਦਾ, ਲੜਕੇ ਨੂੰ ਵੱਸ ਵਿੱਚ ਲਿਆਵਨ ਤੋਂ ਪਹਿਲਾਂ ਉਹ ਅਪਨੇ ਸੁਭਾਉ ਦਾ ਸੁਧਾਰ ਕਰਨ, ਲੜਕੇ ਦੇ ਸੁਧਾਰ ਵੇਲੇ ਕਦੇ ਭੁਲਕੇ ਭੀ ਗੁੱਸੇ ਤੋਂ ਕੰਮ ਨਾਂ ਲੈਣ। ਜੇ ਉਨ੍ਹਾਂ ਨੂੰ ਗੁੱਸਾ ਆ ਗਿਆ ਤਦ ਉਨ੍ਹਾਂ ਦਾ ਯਤਨ ਬੇਅਰਥ ਜਾਵੇਗਾ, ਜੇ ਇਸ ਗੱਲ ਦੀ ਇੱਛਾ ਹੈ ਕਿ ਲੜਕੇ ਵਿੱਚ ਸ਼ਾਂਤੀ, ਹਿੰਮਤ ਅਤੇ ਬਲ ਪ੍ਰਵੇਸ਼ ਕਰਨ ਤਦ ਉਨ੍ਹਾਂ ਨੂੰ ਆਪ ਇਹ ਗੁਣ ਗ੍ਰਹਿਣ ਕਰਨੇ ਚਾਹੀਦੇ ਹਨ ਅਤੇ ਅਜੇਹੀਆਂ ਆਦਤਾਂ ਅਪਨੇ ਵਿੱਚ ਪਾ ਲੈਣੀਆਂ ਚਾਹੀਦੀਆਂ ਹਨ, ਕਿਉਂਕਿ ਗੁੱਸਾ ਕਰਨ ਅਤੇ ਬਦ-ਮਿਜ਼ਾਜ਼ੀ ਦਿਖਲਾਵਨ ਨਾਲ ਉਸੇ ਤਰਾਂ ਦੇ ਖਿਆਲ ਅਤੇ ਉਸੇ ਤਰਾਂ ਦੇ ਸੁਭਾਅ ਦੀਆਂ ਅਲਾਮਤਾਂ ਬੱਚਿਆਂ ਵਿੱਚ ਪੈਦਾ ਹੋ ਜਾਵਨਗੀਆਂ ਅਤੇ ਉਨ੍ਹਾਂ ਨੂੰ ਫਸਨ ਦਾ ਸਮਾਂ ਮਿਲਦਾ ਰਹੇਗਾ, ਜਿਸ ਦਾ ਨਤੀਜਾ ਇਹ ਹੋਵੇਗਾ ਕਿ ਸੁਧਾਰ ਦੀ ਥਾਂ ਅੱਗ ਭੜਕਨ ਲਈ ਲਕੜੀ ਵਧੇਰੇ ਮਿਲ ਜਾਵੇਗੀ ਤੇ ਉਸ ਦਾ ਸੁਭਾਵ ਅੱਗੇ ਨਾਲੋਂ ਭੀ ਭੈੜਾ ਹੋ ਜਾਵੇਗਾ। ਜੇ ਲੜਕਾ ਉਨ੍ਹਾਂ ਦੇ ਕਦਮਾਂ ਪੁਰ ਚਲਦਾ ਹੈ ਜਾਂ ਉਨ੍ਹਾਂ ਦੀਆਂ ਆਦਤਾਂ ਸਿੱਖਦਾ ਹੈ ਤਦ ਉਨ੍ਹਾਂ ਨੂੰ ਨਾਰਾਜ਼ ਹੋਵਨ ਜਾਂ ਉਸ ਮਸੂਮ ਨੂੰ ਜ਼ੋਰੋ ਧਿੱਕੀ ਦੂਸਰੇ ਪਾਸੇ ਲਗਾਵਨ ਦਾ ਕੀਹ ਹੱਕ ਹੈ ? ਜਦ ਮਾਂ ਬਾਪ ਦੇਖਨ ਕਿ ਬੱਚਿਆਂ ਦੇ ਸੁਧਾਰ ਵੇਲੇ ਓਹ ਅਪਨੇ ਆਪ ਨੂੰ ਕਾਬੂ ਵਿੱਚ ਨਹੀਂ ਰਖ ਸਕਦੇ ਤਦ ਉਨ੍ਹਾਂ ਨੂੰ ਇਲਮ ਖਿਆਲ ਦਾ ਆਸਰਾ ਲੈਣਾ ਚਾਹੀਦਾ ਹੈ, ਜਦ ਉਹ ਸ਼ਾਂਤੀ ਦੀ ਹਾਲਤ ਵਿਚ ਹੋਵਨ ਅਤੇ ਉਨ੍ਹਾਂ ਦਾ ਦਿਲ ਕਾਬੂ ਵਿੱਚ ਹੋਵੇ ਤਦ ਓਹ ਲੜਕੇ ਦੇ ਸੁਧਾਰ ਵਿੱਚ ਉਸਨੂੰ ਅਪਨੇ ਭਲੇ ਖਿਆਲਾਂ ਦਾ ਲਾਭ ਪ੍ਰਦਾਨ ਕਰਨ, ਜਦ ਬੱਚਾ ਸੌਣ ਵਾਸਤੇ ਜਾਵੇ ਤਾਂ ਓਹ ਮੁਹੱਬਤ ਨਾਲ ਉਸਨੂੰ ਪਿਆਰ ਕਰਨ, ਉਸਦਾ ਮੁੱਖੜਾ ਚੁੰਮਨ ਅਤੇ ਚੰਗੀਆਂ ੨ ਗੱਲਾਂ ਕਰਨ ਤਦ ਹੋਲੀ ੨ ਉਨ੍ਹਾਂ ਨੂੰ ਉਸ ਪਰ ਕਾਬੂ ਮਿਲਦਾ ਜਾਵੇਗਾ। ਇਸ ਤਰੀਕੇ ਦੀ ਪਾਬੰਦੀ ਨਾਲ ਓਹ ਉਸਦੇ ਸੁਭਾਅ ਦੇ ਚੰਗੇ ਹਿਸੇ ਨਾਲ ਹਮਦਰਦੀ ਅਤੇ ਹਮ ਜਿਨਸੀ ਪੈਦਾ ਕਰਕੇ ਉਸਨੂੰ ਚੰਗਾ ਬਣਾ ਲੈਣਗੇ। ਜਦ ਇੰਨਾਂ ਹੋ ਜਾਵੇ ਤਦ ਓਹ ਉਸਨੂੰ ਅਪਨੇ ਨੇਕ ਖਿਆਲਾਂ ਦੀ ਬਖਸ਼ਸ਼ ਦੇਂਦੇ ਰੈਹਨ ਅਰਥਾਤ ਸਦਾ ਇਹ ਸਿਖਛਾ ਕਰਨ ਕਿ "ਬੇਟਾ ! ਭਲੇ ਬਣ ਜਾਓ, ਅਪਨੇ ਸੁਭਾਓ ਨੂੰ ਉਤਮ ਬਨਾਓ, ਆਦਿਕ" ਜਦ ਓਹ ਉਸ ਨਾਲ ਗੱਲ ਬਾਤ ਕਰਨ ਤਦ ਉਨ੍ਹਾਂ ਗੱਲਾਂ ਨੂੰ ਕਦੇ ਨਾ ਚਿਤਾਰਿਆ ਜਾਵੇ ਜੋ ਉਨ੍ਹਾਂ ਦੇ ਵਿਰੁਧ ਸਨ, ਨਹੀਂ ਤਾਂ ਫਿਰ ਉਹੀ ਵਿਰੁਧ ਖਿਆਲ ਪੈਦਾ ਹੋ ਜਾਵਨਗੇ ਅਤੇ ਨਵੇਂ ਸਿਰੇ ਹਠ ਤੇ ਜ਼ਿਦ ਦਾਖਲ ਹੋਕੇ ਹਮਦਰਦੀ ਦੇ ਰਿਸ਼ਤੇ ਨੂੰ ਇਕ ਦਮ ਦੂਰ ਕਰ ਦੇਵਨਗੇ, ਜਦ ਤਕ ਉਹ ਬੱਚੇ ਦੇ ਹਮਦਰਦ ਨਹੀਂ ਬਨਣਗੇ ਉਨ੍ਹਾਂ ਦੇ ਖਿਆਲ ਉਸਦੇ ਦਿਲ ਅਤੇ ਦਿਮਾਗ਼ ਤੱਕ ਕਦੇ ਨਹੀਂ ਪਹੁੰਚਨਗੇ ਤੇ ਇਸ ਤਰਾਂ ਸਾਰਾ ਯਤਨ ਅਰ ਸਮਾਂ ਨਿਸਫਲ ਜਾਵੇਗਾ। ਜੇ ਲੜਕੇ ਦੀ ਜ਼ਿੰਦਗੀ ਨੇ ਸੱਚੇ ਅਤੇ ਉਤਮ ਖਿਆਲਾਂ ਨਾਲ ਭਰੀ ਹੋਈ ਹੈ ਤਦ ਫੇਰ ਉਸ ਵਿਚ ਬਦੀ ਦੀ ਗੁੰਜਾਇਸ਼ ਹੀ ਨਹੀਂ ਰਹੇਗੀ, ਲੜਕੇ ਦੀਆਂ ਸਾਰੀਆਂ ਖਸਲਤਾਂ ਉਸ ਨੂੰ ਅਪਨੇ ਮਾਂ ਬਾਪ ਪਾਸੋਂ ਮਿਲਦੀਆਂ ਹਨ, ਇਸ ਲਈ ਜਦ ਤੱਕ ਉਨ੍ਹਾਂ ਦਾ ਸੁਧਾਰ ਨਾਂ ਕੀਤਾ ਜਾਵੇਗਾ ਕੋਈ ਨਹੀਂ ਆਖ ਸਕਦਾ ਕਿ ਲੜਕੇ ਵਿਚੋਂ ਬੁਰਾਈਆਂ ਘਟ ਜਾਣਗੀਆਂ। ਇਕ ਬੁਰਾਈ ਤੋਂ ਦੂਸਰੀ ਬੁਰਾਈ ਪੈਦਾ ਹੋ ਜਾਂਦੀ ਹੈ, ਜਿਸ ਪ੍ਰਕਾਰ ਇਕ ਬੀਜ ਥੋਂ ਦੂਸਰੇ ਬੀਜ ਪੈਦਾ ਹੋ ਜਾਂਦੇ ਹਨ।

ਇਸ ਵਿਰਸੇ ਦੇ ਵਿਸ਼ਯ ਦੇ ਮੁਤੱਲਕ ਕੁਛ ਧਿਆਨ ਯੋਗ ਵਾਕੇ ਦੇਖੇ ਗਏ ਹਨ, ਇਕ

ਉਦਾਹਰਣ ਏਥੇ ਭੀ ਲਿਖਦੇ ਹਾਂ :—

ਸੰਨ 1827 ਈਸਵੀ ਵਿੱਚ ਇਕ ਬੁਰੇ ਆਚਰਣਾਂ ਵਾਲੀ ਬਦਕਾਰ ਔਰਤ ਮਰ ਗਈ, ਉਸਦੇ ਕਈ ਲੜਕੇ ਸਨ, ਉਨ੍ਹਾਂ ਸਾਰਿਆਂ ਵਿੱਚ ਭੀ ਉਹ ਬਦਕਾਰੀਆਂ ਮੌਜੂਦ ਸਨ। ਇਸ ਨਸਲ ਦੇ ਮੁਤੱਲਕ ਖੋਜ ਕਰਨ ਪੁਰ ਪਤਾ ਲੱਗਾ ਜੋ ਮਈ 1902 ਤੱਕ ਉਸ ਔਰਤ ਦੀ ਔਲਾਦ 700 ਤੋਂ ਘੱਟ ਨਹੀਂ ਸੀ ਅਤੇ ਇਹ ਸਭ ਦੇ ਸਭ ਘੱਟ ਤੋਂ ਘੱਟ ਇਕ ਵਾਰੀ ਅੱਡ ੨ ਜੁਰਮਾਂ ਵਿੱਚ ਸਜ਼ਾਵਾਰ ਹੋਏ ਅਤੇ 37 ਲੜਕੇ ਕਤਲ ਦੇ ਜੁਰਮ ਵਿੱਚ ਫਸੇ। ਇਸ ਇਕ ਇਸਤ੍ਰੀ ਦੀ ਸੰਤਾਨ ਦੇ ਅਪ੍ਰਾਧਾਂ ਦੀ ਖੋਜ ਅਤੇ ਉਨ੍ਹਾਂ ਦੀ ਸਜ਼ਾ ਆਦਿਕ ਦੇ ਸਿਲਸਿਲੇ ਵਿਚ ਹੁਣ ਤੱਕ ਕੌਮ ਨੂੰ 90 ਕ੍ਰੋੜ ਰੁਪਿਆ ਖਰਚ ਕਰਨਾ ਪਿਆ। ਇਹ ਸਭ ਜੁਰਮ ਇਕ ਇਸਤ੍ਰੀ ਦੇ ਬਦਕਾਰੀ ਦੇ ਖਿਆਲ ਦਾ ਨਤੀਜਾ ਸਨ, ਉਸ ਦੇ ਖਿਆਲ ਬੁਰੇ ਸਨ, ਇਸ ਲਈ ਉਸ ਦੀ ਸਾਰੀ ਸੰਤਾਨ ਦੇ ਜਿਸਮਾਂ ਵਿੱਚ ਬੁਰੇ ਖਿਆਲਾਂ ਵਾਲੀਆਂ ਰੂਹਾਂ ਖਿੱਚੀਆਂ ਚਲੀਆਂ ਆਈਆਂ ਜਿਨ੍ਹਾਂ ਨੂੰ ਉਸ ਨਾਲ ਹਮਦਰਦੀ ਸੀ, ਅਤੇ ਉਨ੍ਹਾਂ ਸਭਨਾਂ ਵਿੱਚ ਬੁਰੀਆਂ ਆਦਤਾਂ ਪ੍ਰਤੱਖ ਸੂਰਤ ਵਿੱਚ ਪੈਦਾ ਹੋ ਗਈਆਂ। ਜਦ ਉਹ ਅਪਨੀ ਮਾਂ ਪਾਸੋਂ ਵੱਖਰੇ ਹੋਏ, ਉਨ੍ਹਾਂ ਲਈ ਚੰਗੇ ਬਣਨ ਦਾ ਸਮਾਂ ਕੇਵਲ ਅੱਛੇ ਸਾਥੀਆਂ ਦੇ ਖਿਆਲਾਂ ਤੋਂ ਹੀ ਮਿਲ ਸਕਦਾ ਸੀ, ਪਰ ਉਨ੍ਹਾਂ ਦੇ ਜਮਾਂਦਰੂ ਜਜ਼ਬੇ ਅਜਿਹੇ ਸਨ ਕਿ ਕੇਵਲ ਬੁਰੇ ਖਿਆਲਾਂ ਨੂੰ ਹੀ ਅਪਨੀ ਵੱਲ ਖਿੱਚਦੇ ਰਹੇ ਅਤੇ ਉਨ੍ਹਾਂ ਦੇ ਸਾਥੀਆਂ ਵਿਚੋਂ ਵਧੀਕ ਉਨ੍ਹਾਂ ਦੇ ਖਿਆਲਾਂ ਵਾਲੇ ਹੀ ਆਦਮੀ ਸਨ, ਕਿਉਂਕਿ ਬੁਰਾਈ ਦਾ ਭਲਾਈ ਨਾਲ ਬਦਲਾ ਕਰਨਾ ਕਠਨ ਹੈ। ਮਾਂ ਦੇ ਗੁਨਾਹ ਸੰਤਾਨ ਦੀਆਂ ਤਿੰਨ ਚਾਰ ਪੁਸ਼ਤਾਂ ਤੱਕ ਬਰਾਬਰ ਬੁਰੇ ਨਤੀਜੇ ਪੈਦਾ ਕਰਦੇ ਰਹੇ। ਖਿਆਲਾਂ ਦੇ ਇੱਕੋ ਜੇਹੇ ਹੋਵਨ ਦੇ ਕਾਰਨ ਵਰਾਸਤ ਦੇ ਨਿਯਮ ਦੇ ਠੀਕ ਹੋਣ ਦਾ ਸਬੂਤ ਮਿਲਦਾ ਹੈ। ਇਕ ਹੀ ਪ੍ਰਕਾਰ ਦੇ ਚਾਲ ਚਲਨ ਸਿਲਸਿਲੇ ਵਾਰ ਤੁਰੇ ਆਉਂਦੇ ਹਨ ਅਤੇ ਸਾਰੇ ਅਮਲ ਚਾਹੇ ਚੰਗੇ ਹੋਵਨ ਚਾਹੇ ਮੰਦੇ ਸਾਡੀ ਔਲਾਦ (ਸੰਤਾਨ) ਤੱਕ ਪਹੁੰਚਦੇ ਰਹਿੰਦੇ ਹਨ। ਮੈਂ ਤੁਹਾਨੂੰ ਕਹਿੰਦਾ ਹਾਂ ਕਿ ਜੇ ਤੁਸੀਂ ਮੈਨੂੰ ਇਕ ਲੜਕਾ ਦਿਖਾ ਦਿਓ ਤਦ ਮੈਂ ਦੱਸ ਦਿਆਂਗਾ ਕਿ ਇਸ ਦਾ ਬਾਪ ਕਿਹੋ ਜਿਹਾ ਹੈ ?

ਇਕ ਪੁਸ਼ਤ ਵਿਚ ਪੈਦਾਇਸ਼ੀ ਬਦੀ ਦੀ ਜੜ੍ਹ ਦਾ ਕਟਨਾਂ ਅਸੰਭਵ ਹੈ, ਪਰ ਇਹ ਹੋ ਸਕਦਾ ਹੈ ਕਿ ਉਸਦੀ ਉੱਨਤੀ ਨੂੰ ਰੋਕ ਦਿੱਤਾ ਜਾਵੇ ਅਤੇ ਸ਼ੁੱਧ ਅਰ ਨੇਕ ਸੁਭਾਵ ਨਾਲ ਅਪਨੇ ਇਰਦ ਗਿਰਦ ਚੰਗੇ ਖਿਆਲ ਪੈਦਾ ਕਰਕੇ ਆਉਣ ਵਾਲੀ ਪੁਸ਼ਤ ਵਿਚ ਉਸਨੂੰ ਥੋੜਾ ਬਹੁਤਾ ਨੇਕੀ ਦੀ ਸ਼ਕਲ ਵਿੱਚ ਤਬਦੀਲ ਕਰ ਦਿੱਤਾ ਜਾ ਸਕੇ।

ਸਭ ਮ ਪਿਆਂ ਦਾ ਫਰਜ਼ (ਧਰਮ) ਹੈ ਕਿ ਬੱਚਿਆਂ ਦੇ ਦਿਲਾਂ ਵਿਚ ਮੁਹੱਬਤ ਮੇਹਰਬ ਨੀ ਅਤੇ ਦੂਸਰਿਆਂ ਨਾਲ ਭਲਾਈ ਕਰਨ ਦੇ ਖਯਾਲ ਭਰਦੇ ਰਹਿਣ। ਬੱਚਿਆਂ ਨੂੰ ਸਿਖਲਾਵਨ ਕਿ ਅਪਨੀਆਂ ਵਾਸ਼ਨਾ ਨੂੰ ਕਾਬੂ ਵਿੱਚ ਰਖੋ, ਬੀਬੇ ਬਣੋ, ਸਭ ਨਾਲ ਮੇਹਰਬਾਨੀ ਦਾ ਸਲੂਕ ਕਰੋ, ਇਹ ਸੰਥਾ ਯੂਨਾਨੀ ਅਤੇ ਲਾਤੀਨੀ ਆਦਕ ਬੋਲੀਆਂ ਵਿੱਚ ਨਿਪੁੰਨ ਕਰਨ ਨਾਲੋਂ ਕਈ ਦਰਜੇ ਚੰਗੀ ਹੈ। ਲੜਕੀਆਂ ਨੂੰ ਕਹੋ "ਮਾਂ ਬਾਪ ਅਤੇ ਘਰ ਦੀ ਇੱਜ਼ਤ ਕਰੋ ਅਤੇ ਬੋਲ ਚਾਲ ਵੇਲੇ ਮਿੱਠੀ ਰਸਨਾਂ ਤੋਂ ਕੰਮ ਲੀਤਾਂ ਕਰੋ, ਕਿਉਂਕਿ ਮਿੱਠੇ ਵਚਨ ਹੀਰੇ, ਜਵਾਹਰਾਤ ਅਤੇ ਸੋਨੇ ਨਾਲੋਂ ਭੀ ਵਧੇਰੇ ਕੀਮਤੀ ਹਨ।"

## ਮਿੱਤ੍ਰ ਪੈਦਾ ਕਰਨ ਦਾ ਭੇਦ ਅਤੇ ਮੁਹੱਬਤ

ਹਰ ਇੱਕ ਆਦਮੀ ਲਈ ਸੰਭਵ ਹੈ ਕਿ ਓਹ ਅਪਨੇ ਵਾਸਤੇ ਇਕ ਦੋ ਮਿੱਤ੍ਰ ਚੁਣ ਸੱਕੇ ਜੋ ਅਪਨੇ ਚਾਲ ਚਲਨ ਅਤੇ ਅਪਨੀ ਮਿੱਤ੍ਰਤਾ ਨਾਲ ਉਸਨੂੰ ਨਫਾ ਪਹੁੰਚਾ ਸੱਕਨ। ਇਸ ਪ੍ਰਕਾਰ ਅਮਲ ਕਰਨ ਵੇਲੇ ਉਸਨੂੰ ਧਿਆਨ ਰਖਨਾ ਚਾਹੀਦਾ ਹੈ ਕਿ "ਹਰ ਇਕ ਪਦਾਰਥ ਅਪਨੇ ਜਹੇ ਪਦਾਰਥ ਨੂੰ ਅਪਨੀ ਵੱਲ ਖਿੱਚਦਾ ਹੈ" ਇਸ ਗੁਰ ਨੂੰ ਯਾਦ ਰਖਨਾ ਉਸਨੂੰ ਅਪਨੇ ਮਨਤਵ ਵਿੱਚ ਕਾਮਯਾਬੀ ਹਾਸਲ ਕਰਨ ਲਈ ਬਹੁਤ ਮਦਦਗਾਰ ਹੋਵੇਗਾ। ਇਲਮ ਖਿਆਲ ਦੇ ਨਿਯਮ ਸਾਬਤ ਕਰਦੇ ਹਨ ਕਿ ਜੇ ਓਹ ਦੂਸਰਿਆਂ ਦੇ ਮੁਤੱਲਕ ਬੁਰੇ ਖਿਆਲਾਤ ਸੋਚੇਗਾ ਤਦ ਇਹ ਖਿਆਲ ਉਨ੍ਹਾਂ ਪੁਰ ਅਸਰ ਕਰਨਗੇ ਅਤੇ ਓਹ ਉਨ੍ਹਾਂ ਦੀ ਨਜ਼ਰਾਂ ਥੋਂ ਗਿਰ ਜਾਵੇਗਾ, ਇਸ ਤਰਾਂ ਬਦਕਾਰ ਆਦਮੀ ਅਪਨੇ ਆਪ ਨੂੰ ਨੁਕਸਾਨ ਪਹੁੰਚਾਵੇਗਾ ਅਤੇ ਉਸਦੇ ਮਿਤ੍ਰ ਕਦੇ ਉਸਦੇ ਮਿਤ੍ਰ ਨਹੀਂ ਰਹਿਣਗੇ। ਪਰ ਜੇ ਉਸਦੇ ਖਿਆਲ ਨੇਕ ਹਨ ਅਤੇ ਦੂਸਰੇ ਦੀ ਬਾਬਤ ਓਹ ਖੈਰਅੰਦੇਸ਼ੀ (ਸ਼ੁਭ ਵਿਚਾਰਾਂ) ਤੋਂ ਕੰਮ ਲੈਂਦਾ ਹੈ ਤਦ ਉਨ੍ਹਾਂ ਪੁਰ ਓਹ ਨੇਕ ਖਿਆਲ ਅਸਰ ਕਰਨਗੇ ਅਤੇ ਉਸਨੂੰ ਅਪਨੀ ਹਮਦਰਦੀ ਅਤੇ ਮਦਦ ਦਾ ਨਫਾ ਪਹੁੰਚਾਵਨਗੇ। ਜੇ ਦੂਸਰੇ ਦੀ ਦੋਸਤੀ ਅਤੇ ਮੁਹੱਬਤ ਹਾਸਲ ਕਰਨ ਦੇ ਵਿਚਾਰ ਹਨ ਤਦ ਤੁਸੀਂ ਖੁਸ਼ੀ ਨਾਲ ਯਤਨ ਕਰੋ, ਜਿਸ ਚੀਜ਼ ਲਈ ਯਤਨ ਨਹੀਂ ਕੀਤਾ ਜਾਂਦਾ ਉਸਦੀ ਕਦਰ ਮਲੂਮ ਨਹੀਂ ਹੁੰਦੀ, ਹਰ ਆਦਮੀ ਵਿੱਚ ਕੁਛ ਨਾ ਕੁਛ ਨੇਕੀ ਅਤੇ ਕੁਛ ਨਾ ਕੁਛ ਬਦੀ ਹੁੰਦੀ ਹੈ ਅਤੇ ਅਸੀਂ ਉਨ੍ਹਾਂ ਦੇ ਕੇਵਲ ਉਸ ਹਿੱਸੇ ਨੂੰ ਦੇਖਦੇ ਹਾਂ ਜਿਸ ਪੁਰੋਂ ਓਹ ਬਰਖਿਲਾਫ ਦਿਖਾਈ ਦੇਂਦੇ ਹਨ। ਜੇ ਅਸੀਂ ਕਿਸੇ ਆਦਮੀ ਦੀ ਇਜ਼ਤ ਦਾ ਖਿਆਲ ਰਖੀਏ ਤਦ ਉਹ ਸਿੱਧਾ ਰਹੇਗਾ ਅਤੇ ਜੇ ਉਸਨੂੰ ਬੁਰਾ ਸਮਝੇਗੇ ਤਦ ਓਹ ਜ਼ਰੂਰ ਬੁਰਾਈ ਨਾਲ ਪੇਸ਼ ਆਵੇਗਾ।

ਅਸੀਂ ਕਿਸ ਤਰਾਂ ਆਸ ਰਖ ਸਕਦੇ ਹਾਂ ਕਿ ਕੋਈ ਆਦਮੀ ਉਸ ਦਰਜੇ ਤੋਂ ਉੱਚਾ ਰਹੇ ਜੋ ਅਸਾਂ ਤਜਵੀਜ਼ ਕਰ ਰਖਿਆ ਹੈ ਅਤੇ ਜਿਸਦੀ ਤਸਵੀਰ ਉਸਦੇ ਦਿਲ ਵਿੱਚ ਕਾਇਮ ਕਰ ਦਿੱਤੀ ਹੈ। ਇਹ ਸਾਡੇ ਵੱਸ ਵਿੱਚ ਹੈ ਕਿ ਅਸੀਂ ਦੂਸਰਿਆਂ ਦੇ ਦਿਲਾਂ ਵਿਚ ਨੇਕ ਖਿਆਲ ਪੈਦਾ ਕਰੀਏ, ਅਤੇ ਇਸ ਤਰਾਂ ਅਪਨੀ ਭੀ ਮਦਦ ਵਿੱਚ ਲੱਗੇ ਰਹੀਏ, ਜਾਂ ਉਨ੍ਹਾਂ ਵਿੱਚ ਬੁਰੇ ਜਜ਼ਬੇ ਦਾਖਲ ਕਰਕੇ ਉਨ੍ਹਾਂ ਦਾ ਅਰ ਅਪਨਾ ਨੁਕਸਾਨ ਕਰੀਏ ਅਤੇ ਦੋਵੇਂ ਜਣੇ ਬਰਬਾਦੀ ਦੇ ਖਾਤੇ ਵਿਚ ਮੂੰਹ ਪਰਨੇ ਡਿੱਗੀਏ। ਅਸੀਂ ਅਕਾਲ ਪੁਰਖ ਦੇ ਚਰਨਾਂ ਵਿਚ ਅਪੀਲ (ਪ੍ਰਾਰਥਨਾਂ) ਕਰਦੇ ਹਾਂ ਜੋ ਹਰ ਇਕ ਪ੍ਰਾਣੀ ਦੀ ਰੂਹ ਦੇ ਅੰਦਰ ਹੈ ਤੇ ਹਰ ਇਕ ਮਰਦ ਤ੍ਰੀਮਤ ਨੂੰ ਨੇਕ ਬਨਾ ਸਕਦਾ ਹੈ।

ਕੋਈ ਆਦਮੀ ਸਜ਼ਾ ਦੇ ਡਰ ਨਾਲ ਜਾਂ ਅਪਨੀ ਬਦੀ ਦੇ ਰੋਜ਼ ਮਰੱਰਾ ਨੂੰ ਯਾਦ ਕਰਨ ਨਾਲ ਜਾਂ ਕਿਸੇ ਤਰ੍ਹਾਂ ਦੀ ਧਿੱਕੀ ਤੇ ਸਖਤੀ ਨਾਲ ਕਦੀ ਨੇਕ ਨਹੀਂ ਹੋਇਆ ਅਤੇ ਨਾਂ ਹੋ ਸਕੇਗਾ। ਅਸੀਂ ਜੇ ਚਾਹੀਏ ਕਿ ਲੋਕ ਨੇਕ ਹੋ ਜਾਵਨ ਅਤੇ ਅਸੀਂ ਉਨ੍ਹਾਂ ਦੇ ਨੇਕ ਹੋਨ ਲਈ ਅਪਨੇ ਨੇਕ ਅਤੇ ਹਮਦਰਦੀ ਦੇ ਖਿਆਲ ਭੇਜਦੇ ਰਹੀਏ ਤਦ ਉਨ੍ਹਾਂ ਵਿੱਚ ਅਪਨੇ ਆਪ ਨੇਕ ਅਸਰ ਪੈਦਾ ਹੋਵੇਗਾ ਅਤੇ ਓਹ ਚੰਗੇ ਹੋ ਜਾਵਨਗੇ, ਸਖਤੀ ਜਾਂ ਹਕੂਮਤ ਕਦੇ ਕਿਸੇ ਨੂੰ ਨੇਕ ਨਹੀਂ ਬਨਾ ਸਕਦੀ।

ਜੋ ਲੋਕ ਦੋਸਤ ਪੈਦਾ ਕਰਨਾ ਚਾਹੁੰਦੇ ਹਨ ਮੁਹੱਬਤ ਅਤੇ ਹਮਦਰਦੀ ਦੇ ਖਿਆਲ ਭੇਜਦੇ ਰਹਿਣ ਅਤੇ ਉਨ੍ਹਾਂ ਆਦਮੀਆਂ ਨਾਲ ਈਮਾਨਦਾਰੀ ਉਦਾਰਤਾ ਅਤੇ ਮੇਹਰਬਾਨੀ ਨਾਲ ਪੇਸ਼ ਆਵਨ, ਹਰ ਆਦਮੀ ਨੂੰ ਨਿਹਾਇਤ ਸਚਾਈ ਨਾਲ ਮੁਹੱਬਤ ਦੇ ਖਿਆਲਾਂ ਨੂੰ ਸੋਚਨਾ ਤੇ ਇਕੱਠੇ ਕਰਨਾ ਚਾਹੀਦਾ ਹੈ, ਨਹੀਂ ਤਾਂ ਓਹ ਅਪਨੇ ਮਨਤੱਵ ਵਿੱਚ ਨਾਕਾਮਯਾਬ ਰਹੇਗਾ। ਅਪਨੇ ਸੁਆਰਥ ਦੀ ਗਰਜ਼ ਨਾਲ ਇਸ ਤਰੀਕੇ ਪੁਰ ਅਮਲ ਕਰਨਾ ਸਖਤ ਖੁਦਗਰਜ਼ੀ ਹੋਵੇਗੀ ਅਤੇ ਬਦਲੇ ਵਿਚ ਖੁਦਗਰਜ਼ੀ ਦੇ ਖਿਆਲ ਹੀ ਵਾਪਸ ਮਿਲਨਗੇ, ਇਹ ਖਿਆਲ ਦੂਸਰੇ ਖਿਆਲਾਂ ਦੇ ਨਾਲ ਦੇ ਨਾਲ ਚਲਨਗੇ ਅਤੇ ਕੁਛ ਅਸਰ ਨਹੀਂ ਕਰ ਸਕਨਗੇ। ਜੇ ਕਦੀ ਅਜਿਹੀ ਦੋਸਤੀ ਹਾਸਲ ਭੀ ਹੋ ਗਈ ਤਦ ਓਹ ਬਹੁਤ ਦੇਰ ਤੱਕ ਨਹੀਂ ਰਹੇਗੀ, ਕਿਉਂਕਿ ਤੁਹਾਡਾ ਦੋਸਤ ਛੇਤੀ ਹੀ ਖੁਦਗਰਜ਼ੀ ਦੇ ਖਿਆਲਾਂ ਦੀ ਤੇਜ਼ੀ ਨੂੰ ਮਲੂਮ ਕਰ ਲਵੇਗਾ। ਅਸੀਂ ਸਭ ਜਾਨਦੇ ਹਾਂ ਕਿ ਅਸੀਂ ਝੂਠੇ ਤੇ ਬਨਾਵਟੀ ਖਿਆਲਾਂ ਨੂੰ ਬਹੁਤ ਛੇਤੀ ਫੜ ਲੈਂਦੇ ਹਾਂ। ਕੋਈ ਆਦਮੀ ਭਾਵੇਂ ਹਜ਼ਾਰ ਮਿੱਠੇ ਬਚਨਾਂ ਦੀ ਤੈਹ ਵਿਚ ਲਪੇਟ ਕੇ ਉਨ੍ਹਾਂ ਖਿਆਲਾਂ ਨੂੰ ਪ੍ਰਗਟ ਕਰੇ, ਪਰ ਭਾਂਡਾ ਫੁੱਟੇ ਬਗੈਰ ਨਹੀਂ ਰਹਿ ਸਕਦਾ।

ਲੈਣ ਨਾਲੋਂ ਦੇਣਾ ਸਦਾ ਚੰਗਾ ਮੰਨਿਆ ਗਿਆ ਹੈ, ਜੋ ਆਦਮੀ ਮੁਹੱਬਤ ਦੇ ਸੱਚੇ ਖਿਆਲ ਦਾਨ ਕਰੇਗਾ ਉਸਨੂੰ ਭੀ ਉਸੇ ਤਰਾਂ ਸੱਚੀ ਮੁਹੱਬਤ ਦਾ ਬਦਲਾ ਪ੍ਰਾਪਤ ਹੋਵੇਗਾ, ਕਿਉਂਕਿ ਮੁਹੱਬਤ ਤੋਂ ਮੁਹੱਬਤ ਅਤੇ ਨਫਰਤ ਤੋਂ ਨਫਰਤ ਪੈਦਾ ਹੁੰਦੀ ਹੈ। ਜੇ ਕਿਸੇ ਨੂੰ ਕਿਸੇ ਦੀ ਸੱਚੀ ਮੁਹੱਬਤ ਦੀ ਇੱਛਾ ਹੋਵੇ ਤਦ ਅਸੀਂ ਉਸਨੂੰ ਸੰਮਤੀ ਦੇਵਾਂਗੇ ਕਿ ਉਹ ਖਾਸ ਤਰੀਕੇ ਪਰ ਅਮਲ ਕਰੇ, ਉਸਨੂੰ ਪਹਿਲਾਂ ਅੱਛੀ ਤਰਾਂ ਦਰਯਾਫਤ ਕਰ ਲੈਣਾ ਚਾਹੀਦਾ ਹੈ ਕਿ ਉਹ ਆਦਮੀ ਕਿਸ ਖਾਸ ਮਜ਼ਮੂਨ ਨਾਲ ਪ੍ਰੇਮ ਰਖਦਾ ਹੈ ਜਿਸ ਵਿੱਚ ਇਸਨੂੰ ਭੀ ਪ੍ਰੇਮ ਹੋਵੇ, ਅਰਥਾਤ ਅਜੇਹੀਆਂ ਗੱਲਾਂ ਦਾ ਪਤਾ ਲੱਗ ਜਾਵੇ ਜਿਨ੍ਹਾਂ ਪੁਰ ਦੋਹਾਂ ਦੇ ਆਪਸ ਵਿੱਚ ਦੇ ਮਿਲਾਪ ਦੀ ਆਸ ਹੈ, ਅਜੇਹੇ ਮਜ਼ਮੂਨਾਂ ਪਰ ਧਿਆਨ ਕਰਨ ਨਾਲ ਉਨ੍ਹਾਂ ਦੋਹਾਂ ਦੇ ਦਰਮਯਾਨ ਇਕ ਤਰਾਂ ਦੀ ਹਮਜਿਨਸੀ ਅਤੇ ਹਮਦਰਦੀ ਪੈਦਾ ਹੋਵੇਗੀ ਅਤੇ ਉਹ ਉਸਦੀ ਮਦਦ ਨਾਲ ਉਸ ਆਦਮੀ ਦੀ ਇੱਜ਼ਤ ਹਾਸਲ ਕਰ ਲਵੇਗਾ; ਅਤੇ ਮੁਹੱਬਤ ਦੀ ਬੁਨਿਆਦ ਕਾਇਮ ਕਰਨ ਵਿੱਚ ਕਾਮਯਾਬ ਹੋ ਜਾਵੇਗਾ।

ਇਸਦੇ ਉਪਰੰਤ ਉਹ ਹਰ ਰੋਜ਼ ਅੱਧਾ ਘੰਟਾ ਜਾਂ ਇੱਕ ਘੰਟਾ ਖਿਆਲਾਂ ਦੀ ਇਕਾਂਤ ਦਾ ਅਮਲ ਕਰੇ ਅਤੇ ਅਜੇਹੇ ਖਿਆਲਾਂ ਦੀਆਂ ਲੈਹਰਾਂ ਉਸ ਵੱਲ ਭੇਜੇ ਜਿਸਨੂੰ ਉਹ ਕਬੂਲ ਕਰ ਲਵੇਗਾ, ਸਮਾਂ ਪਾਕੇ ਇਲਮ ਖਿਆਲ ਦਾ ਨਿਯਮ ਅਪਨਾ ਅਸਰ ਪੈਦਾ ਕਰਨ ਬਗੈਰ ਨਾ ਰਹੇਗਾ ਅਤੇ ਜੋ ਉਸਦੇ ਖਿਆਲ ਵਿੱਚ ਸਚਾਈ ਹੈ ਤਦ ਇਸਦੀ ਮੁਹੱਬਤ ਦੇ ਸੰਦੇਸੇ ਜ਼ਰੂਰ ਪ੍ਰਵਾਨ ਅਤੇ ਕਬੂਲ ਹੋਵਨਗੇ। ਤਦ ਉਸ ਆਦਮੀ ਦੇ ਦਿਲ ਵਿੱਚ ਖੁਦ ਇਸਦੀ ਨਿਸਬਤ ਖਿਆਲ ਪੈਦਾ ਹੋਵੇਗਾ ਅਤੇ ਉਹ ਉਸਦੇ ਖਿਆਲ ਤੇ ਅਸਰ ਨੂੰ ਬਰਬਾਦ ਕਰਨ ਦੇ ਬਦਲੇ ਅੱਡ ੨ ਕਿਸਮ ਦਾ ਸਲੂਕ ਕਰੇਗਾ ਅਤੇ ਇਸਦਾ ਦੋਸਤ ਬਨ ਜਾਵੇਗਾ। ਜੋ ਮੁਹੱਬਤ ਦੂਸਰੇ ਦੇ ਦਿਲ ਵਿੱਚ ਪੈਦਾ ਕੀਤੀ ਗਈ ਹੈ ਉਹ ਉਸ ਵਕਤ ਤੱਕ ਕਾਇਮ ਰਹੇਗੀ ਜਦ ਤੱਕ ਉਸਦਾ ਕਾਰਣ ਮੌਜੂਦ ਹੈ, ਇਸ ਤੋਂ ਵਧੇਰੇ ਆਸ ਨਹੀਂ ਕੀਤੀ ਜਾ ਸਕਦੀ, ਜੇ ਉਹ ਝੂਠਾ ਹੈ ਤਦ ਮੁਹੱਬਤ ਦਾ ਬਹੁਤ ਚਿਰ ਰਹਿਣਾ ਅਸੰਭਵ ਹੈ। ਜੇ ਕੋਈ ਆਦਮੀ ਅਪਨੇ ਦੁਸ਼ਮਨ ਪੈਦਾ ਕਰਨਾ ਚਾਹੁੰਦਾ ਹੈ ਜੋ ਉਸਦੀ ਖੁਸ਼ੀ ਅਤੇ ਕਾਮਯਾਬੀ ਨੂੰ ਖਾਕ ਵਿਚ

ਮਿਲਾ ਦੇਵਨ ਤਦ ਉਹ ਇਲਮ ਖਿਆਲ ਅਨੁਸਾਰ ਐਸਾ ਭੀ ਕਰ ਸਕਦਾ ਹੈ, ਇਸਨੂੰ ਕੇਵਲ ਨਫਰਤ ਅਤੇ ਬਦਲੇ ਦੇ ਖਿਆਲ ਭੇਜਨ ਦੀ ਦੇਰ ਹੈ, ਇਹੋ ਖਿਆਲ ਵਾਪਸ ਆਵਨਗੇ ਅਤੇ ਇਸਨੂੰ ਬਰਬਾਦ ਕਰ ਦੇਵਨਗੇ। ਅਸਾਂ ਸਾਰਿਆਂ ਨੂੰ ਅਖਤਿਆਰ ਹੈ ਚਾਹੇ ਕਿਸੇ ਨੂੰ ਦੋਸਤ ਬਨਾਈਏ ਜਾਂ ਦੁਸ਼ਮਨ ਬਨਾਈਏ।

ਤੇਹਰਵਾਂ ਕਾਂਡ

## ਬੀਮਾਰੀ—ਉਸਦਾ ਕਾਰਨ ਅਰ ਇਲਾਜ

"ਸੋਚੋ ਕਿ ਤੁਸੀਂ ਚੰਗੇ ਭਲੇ ਹੋ, ਤੁਹਾਡੀ ਹਾਲਤ ਚੰਗੀ ਹੈ, ਕੁਦਰਤ ਤੁਹਾਡੇ ਖਿਆਲਾਂ ਦੀ ਜਾਚ ਕਰ ਲਏਗੀ ਅਰ ਉਨ੍ਹਾਂ ਨੂੰ ਸਚਾਈ ਦਾ ਚੋਗ਼ਾ ਪਹਿਰਾਏਗੀ।"

(ਸਿਗਨੋ)

ਸਰੀਰ ਦਾ ਭਲਾ ਚੰਗਾ ਨਿਯਮ ਅਨੁਸਾਰ ਅਰ ਕੁਦਰਤੀ ਹਾਲਤ ਵਿੱਚ ਰਹਿਣਾ ਅਰੋਗਤਾ ਅਖਵਾਂਦੀ ਹੈ, ਕੁਦਰਤ ਦੇ ਸਾਰੇ ਬਲ ਉਸ ਦਸ਼ਾ ਦੇ ਪੈਦਾ ਕਰਨੇ ਅਰ ਕਾਇਮ ਰਖਨੇ ਵਿਚ ਲੱਗੇ ਰਹਿੰਦੇ ਹਨ, ਬੀਮਾਰੀ ਕੁਦਰਤ ਦੇ ਉਲਟ ਦਸ਼ਾ ਹੈ ਅਰ ਉਹ ਦੋਹਾਂ ਵਿਚੋਂ ਕਿਸੇ ਇਕ ਕਾਰਨ ਨਾਲ ਪੈਦਾ ਹੁੰਦੀ ਹੈ, ਜਾਂ ਤਾਂ ਉਸ ਮਨੁੱਸ਼ ਦੀ ਦਿਮਾਗ਼ੀ ਹਾਲਤ ਵਿਚ ਕਿਸੇ ਤਰਾਂ ਦੀ ਖਰਾਬੀ ਹੋਵੇਗੀ ਅਰ ਜਾਂ ਉਹ ਅਪਣੀ ਵੱਲ ਸਦਾ ਉਲਟੇ ਖਿਆਲਾਂ ਨੂੰ ਖਿੱਚਦਾ ਹੋਵੇਗਾ, ਬੱਚਿਆਂ ਦੀ ਬੀਮਾਰੀ ਦਾ ਕਾਰਨ ਮਾਤਾ ਪਿਤਾ ਦੇ ਜਾਂ ਉਨ੍ਹਾਂ ਲੋਕਾਂ ਦੇ ਭੈੜੇ (ਨਾਕਸ) ਖਿਆਲ ਹਨ, ਜਿਨ੍ਹਾਂ ਦੇ ਸਪੁਰਦ ਬੱਚਿਆਂ ਦਾ ਪਾਲਣ ਪੋਸਣ ਹੁੰਦਾ ਹੈ।

ਕਿਉਂਕਿ ਖਜਾਲ ਸੰਸਾਰ ਵਿਚ ਇਕ ਉਤਪਤ ਕਰਨ ਵਾਲੀ ਅਰ ਖਪਤ ਕਰਨ ਵਾਲੀ ਤਾਕਤ ਹੈ, ਇਸ ਲਈ ਉਹ ਬੀਮਾਰੀ ਅਰ ਅਰੋਗਤਾ ਦਾ ਕਾਰਨ ਹੁੰਦੀ ਹੈ, ਬੀਮਾਰੀ ਤੋਂ ਭਾਵ ਸਰੀਰ ਦੇ ਦੋਖ, ਧਾਤੂਆਂ ਦਾ ਵਿਗੜਨਾਂ, ਨਸਾਂ ਅਰ ਨਾੜੀਆਂ ਦਾ ਖਰਾਬ ਹੋਣਾ ਅਥਵਾ ਮ੍ਰਿਤਯੂ ਹੈ, ਮਨੁੱਸ਼ਕ ਸਰੀਰ ਦੇ ਅੰਦਰ ਹਰ ਪਲ ੨ ਵਿੱਚ ਇਸ ਦੀਆਂ ਨਸਾਂ ਅਰ ਨਾੜੀਆਂ ਵਿੱਚ ਇਕ ਕਿਸਮ ਦੀ ਖਰਾਬੀ ਉਤਪੰਨ ਹੁੰਦੀ ਹੈ, ਅਰਥਾਤ ਉਹ ਬਲ ਹੀਣ ਹੋ ਹੋ ਕੇ ਉੱਕਾ ਹੀ ਨਾਸ ਹੋ ਜਾਂਦੇ ਹਨ, ਇਹ ਖਰਾਬ ਅਰ ਗਲਿਆ, ਸੜਿਆ ਹੋਯਾ ਰਸ ਸਰੀਰ ਦੇ ਰੋਮਾਂ ਦੇ ਛੇਕਾਂ ਅਰ ਮਲ ਮੂਤਰ ਥਾਣੀ ਬਾਹਰ ਆਉਂਦਾ ਹੈ ਅਰ ਉਨ੍ਹਾਂ ਦੀ ਜਗ੍ਹਾ ਖੁਰਾਕ ਅਰ ਪਵਨ ਨਵੇਂ ੨ ਸਾਮਾਨ ਅੰਦਰ ਪਹੁੰਚਾ ਕੇ ਉਨ੍ਹਾਂ ਦੀ ਪੂਰਤੀ ਕਰ ਦੇਂਦੇ ਹਨ।

ਸਰੀਰ ਦੀਆਂ ਸਾਰੀਆਂ ਇੱਛਿਆ ਅਰ ਸਰੀਰ ਦੇ ਕਈ ਤਰਾਂ ਦੇ ਕੰਮ ਸਾਰੇ ਮਨ ਦੀ ਦ੍ਰਿਸ਼ਟੀ ਗੋਚਰ ਅਰ ਹੁਕਮ ਹੇਠਾਂ ਰਹਿੰਦੇ ਹਨ, ਆਮ ਹਾਲਤਾਂ ਵਿਚ ਮਨ ਆਪਣੇ ਕੰਮ ਕਾਜ ਨੂੰ ਪੂਰਾ ਕਰਦਾ ਹੋਇਆ ਜਾਨਦਾ ਰਹਿੰਦਾ ਹੈ ਕਿ ਸਰੀਰ ਦੇ ਕਿਸੇ ਹਿੱਸੇ ਵਿਚ ਕਿਸ ਚੀਜ਼ ਦੀ ਲੋੜ ਹੈ, ਜਦੋਂ ਤੀਕਰ ਮਨ ਸੁਤੰਤ੍ਰ ਕੰਮ ਕਰਦਾ ਰਹਿੰਦਾ ਹੈ, ਤਦੋਂ ਤੀਕਰ ਅਰੋਗਤਾ ਬਣੀ ਰਹਿੰਦੀ ਹੈ, ਪਰ ਜਿਸ ਵੇਲੇ ਦੂਜਿਆਂ ਦੇ ਖਿਆਲ ਉਸ ਉਤੇ ਆਪਣਾ ਅਸਰ ਕਰਦੇ ਹਨ, ਭਾਵੇਂ ਉਹ ਕੇਵਲ ਥੋੜਾ ਜਿਹਾ ਉਸਨੂੰ ਕਾਬੂ ਵਿੱਚ ਲਿਆਉਂਦਾ ਹੈ, ਪਰ ਉਹ ਆਪਣੇ ਨਿਯਮ ਅਨੁਸਾਰ ਕੰਮ ਦੇ ਪੂਰਾ ਕਰਨ ਵਿੱਚ ਕੋਤਾਹੀ ਕਰਦਾ ਹੈ, ਅਰ ਫਿਰ ਅਜਿਹੀ ਦਸ਼ਾ ਵਿਚ ਕੁਝ ਨਾ ਕੁਝ ਸਿੱਟਾ ਨਿਕਲਕੇ ਰਹਿੰਦਾ ਹੈ।

ਇਹ ਗੱਲ ਖਾਸ ਕਰਕੇ ਉਸ ਵੇਲੇ ਮਲੂਮ ਦੇਂਦੀ ਹੈ ਕਿ ਜਿਸ ਵੇਲੇ ਅਸਰ ਪਾਣੇ ਵਾਲੇ ਖਿਆਲ ਰੰਜ ਨਾਲ ਮਿਲੇ ਹੋਏ ਮਲੂਮ ਹੁੰਦੇ ਹਨ ਅਰ ਇਹੀ ਕਾਰਨ ਹੈ ਕਿ ਉਨ੍ਹਾਂ ਕਰਕੇ ਪਰੇਸ਼ਾਨੀ ਬੇਅਰਾਮੀ ਅਰ ਬੇਉਮੈਦੀ ਭਾਸਨ ਲੱਗਦੀ ਹੈ। ਉਹ ਹਾਨੀਕਾਰਕ ਕਾਰਣ ਕਰਕੇ ਜਿਸ ਵੇਲੇ ਬੇਪਰਵਾਹੀ ਆ ਜਾਂਦੀ ਹੈ, ਸਰੀਰ ਵਿੱਚ ਗੰਦਾ ਗਲਿਆ ਸੜਿਆ ਕਮਜ਼ੋਰ ਜਿਹਾ ਰਸ ਜਮਾਂ ਹੋ ਜਾਂਦਾ ਹੈ ਅਰ ਪੂਰਨ ਵਤੀਰੇ ਨਾਲ ਨਵੇਂ ਰਸ ਦੇ ਪੈਦਾ ਹੋਣ ਵਿੱਚ ਦਿੱਕਤ ਉਤਪੰਨ ਹੁੰਦੀ ਹੈ, ਇਹ ਕੱਠਾ ਹੋਇਆ ੨ ਗੰਦਾ ਰਸ ਸਰੀਰ ਦੇ ਕੁਦਰਤੀ ਕੰਮ ਕਾਜ ਦੀ ਲੜੀ ਵਿਚ ਰੋਕ ਪੈਦਾ ਕਰਦਾ ਹੈ, ਅਰ ਤਦੋਂ ਅਰੋਗ ਹਿਸਾ ਨਿਰਬਲ ਹੋਣ ਲਗ ਜਾਂਦਾ ਹੈ, ਸ੍ਰੀਰਕ ਕਲਾ ਦੇ ਪੁਰਜ਼ੇ ਕੰਮ ਕਰਨੋਂ ਰਹਿ ਜਾਂਦੇ ਹਨ, ਸ੍ਰੀਰ ਵਿਗੜ ਜਾਂਦਾ ਹੈ, ਅਰ ਕਾਲ ਉਸਦਾ ਗਲ ਘੁੱਟਣ ਲਗਦਾ ਹੈ, ਇਸੇ ਦਸ਼ਾ ਦਾ ਨਾਮ ਬੀਮਾਰੀ ਹੈ। ਜਿਸ ਵੇਲੇ ਇਹ ਹਾਲ ਹੁੰਦਾ ਹੈ, ਦਿਲ ਨੂੰ ਕਦੇ ੨ ਉਲਟ ਖਿਆਲਾਂ ਤੋਂ ਬਚਨੇ ਦਾ ਕੁਝ ਵੇਲਾ ਮਿਲ ਜਾਂਦਾ ਹੈ। ਉਸ ਵੇਲੇ ਉਹ ਬੀਮਾਰੀ ਦੀ ਦਸ਼ਾ ਨੂੰ ਅਨੁਭਵ ਕਰਨ ਲਗਦਾ ਹੈ, ਜੇਕਰ ਉਸਨੂੰ ਉਨ੍ਹਾਂ ਤੋਂ ਛੁਟਣ ਦੀ ਇੱਛਾ ਹੈ ਅਰ ਬੀਮਾਰੀ ਦੇ ਖਤਰਿਆਂ ਨੂੰ ਜਿੱਤਨ ਦਾ ਖਿਆਲ ਪੈਦਾ ਹੋ ਜਾਂਦਾ ਹੈ, ਤਾਂ ਉਹ ਨਾਸ ਕਰਨੇ ਵਾਲੇ ਅਰ ਖਪਤ ਕਰਨੇ ਵਾਲੇ ਰਸਾਂ ਨੂੰ ਦੂਰ ਕਰਨ ਅਰ ਨਸਾਂ ਤੇ ਨਾੜੀਆਂ ਦੀ ਮੁਰੰਮਤ ਵੱਲ ਗਹੁ ਕਰਦਾ ਹੈ, ਜੇਕਰ ਇਸਦੇ ਉਲਟ ਬਹੁਤ ਦਿਨਾਂ ਤੀਕਰ ਉਲਟੇ ਖਿਆਲਾਂ ਨੂੰ ਦਬਾਉਣ ਦਾ ਅਵਸਰ ਮਿਲਦਾ ਰਿਹਾ ਤਾਂ ਓਹ ਅੰਤ ਨੂੰ ਦੁਰਬਲ ਹੋ ਜਾਂਦਾ ਹੈ ਅਰ ਸਰੀਰ ਨੂੰ ਮਰਨ ਲਈ ਛਡ ਦੇਂਦਾ ਹੈ, ਇਸ ਅੰਤਮ ਹਾਲਤ ਵਿਚ ਇਸਨੂੰ ਇਹ ਭਰੋਸਾ ਹੁੰਦਾ ਹੈ ਕਿ ਉਹ ਸਰੀਰ ਤੋਂ ਵੱਖ ਹੋਕੇ ਫਿਰ ਅੰਤ ਨੂੰ ਉਹ ਆਪਣੇ ਅਸਲੀ ਨਕਾਸ ਜਾਂ ਭੰਡਾਰ ਵਿੱਚ ਵਾਪਸ ਚਲਾ ਜਾਏਗਾ, ਜਿਥੋਂ ਪਹਿਲੇ ਆਯਾ ਸੀ। ਜਦ ਦਿਲ ਦਾ ਕਿਸੇ ਕਾਰਨ ਕਰਕੇ ਸਰੀਰ ਦੇ ਕਿਸੇ ਹਿੱਸੇ ਤੇ ਵਸੀਕਾਰ ਨਹੀਂ ਰਹਿੰਦਾ ਤਾਂ ਉਹ ਹਿੱਸਾ ਉੱਕਾ ਹੀ ਬੀਮਾਰ ਹੋਕੇ ਮਰ ਜਾਂਦਾ ਹੈ, ਇਕ ਹਿੱਸੇ ਦਾ ਨਾਸ਼ ਹੋਣਾ ਦੂਜੇ ਤੇ ਅਸਰ ਪਾਕੇ ਖਰਾਬ ਕਰ ਦਿੰਦਾ ਹੈ, ਇਸੇ ਤਰਾਂ ਹੌਲੀ ੨ ਸਾਰੀ ਕਲਾ ਵਿਗੜ ਜਾਂਦੀ ਹੈ, ਉਸਦਾ ਦੌਰਾ ਅਰ ਹਲਚਲ ਬੰਦ ਹੋ ਜਾਂਦੀ ਹੈ, ਤਦੋਂ ਆਤਮਾ ਸਰੀਰ ਤੋਂ ਕੂਚ ਕਰ ਜਾਂਦੀ ਹੈ, ਇਸੇ ਦਾ ਨਾਮ ਮ੍ਰਿਤਯੂ ਹੈ। ਇਸ ਤੋਂ ਪ੍ਰਗਟ ਹੈ ਕਿ ਕਿਸ ਤਰਾਂ ਬੇਅਰਾਮੀ ਅਰ ਦੁਖ ਦੇ ਕਾਰਨ ਬੀਮਾਰੀ ਅਰ ਕੁਵੇਲੇ ਮੌਤ ਆਉਂਦੀ ਹੈ।

ਪੂਰੀ ਅਰੋਗਤਾ ਅਰ ਇਸ ਕੋਲੋਂ ਲਾਭ ਉਠਾਣ ਲਈ ਦਿਲ ਦਾ ਸ਼ਾਂਤ ਰਹਿਣਾ ਅਤੀ ਜ਼ਰੂਰੀ ਹੈ, ਇਹ ਸ਼ਾਤੀ ਹਜ਼ਾਰਾਂ ਰੁਪੈ, ਧਨ ਦੌਲਤ, ਹੀਰੇ ਪੰਨੇ ਅਰ ਅਨਮੋਲ ਲਾਲਾਂ ਤੋਂ ਭੀ ਵਡਮੁੱਲੀ ਹੈ, ਸਾਰੇ ਡਾਕਟਰ ਅਰ ਹਕੀਮ ਆਖਦੇ ਹਨ ਕਿ ਜਦੋਂ ਤੱਕ ਦਿਲ ਵਿਚ ਖਿੰਡਾਉ ਅਰ ਬੇਅਰਾਮੀ ਹੈ ਤਦੋਂ ਤੀਕਰ ਉਸਦਾ ਇਲਾਜ ਕਠਨ ਹੈ। ਹਕੀਮ ਆਪਣੇ ਬੀਮਾਰਾਂ ਕੋਲੋਂ ਬਹੁਤਾ ਕਰਕੇ ਦੋ ਪ੍ਰਸ਼ਨ ਪੁਛਿਆ ਕਰਦੇ ਹਨ ਜਿਨ੍ਹਾਂ ਤੋਂ ਉਸ ਦੀਆਂ ਅੰਦਰ ਦੀਆਂ ਨਸਾਂ ਦੀ ਦਸ਼ਾ ਦਾ ਭੇਤ ਖੁਲ੍ਹ ਜਾਂਦਾ ਹੈ। ਪਹਿਲਾ "ਕੀ ਤੁਹਾਨੂੰ ਕਿਸੇ ਤਰਾਂ ਦੀ ਪਰੇਸ਼ਾਨੀ ਹੈ ?" ਦੂਜਾ "ਕੀ ਤੁਹਾਡੇ ਦਿਲ ਵਿੱਚ ਕਿਸੇ ਤਰਾਂ ਦਾ ਖਿੰਡਾਉ ਹੈ ?" ਜਦ ਹਕੀਮ ਆਪਣੇ ਬੀਮਾਰ ਨੂੰ ਅਰੋਗ ਨਹੀਂ ਕਰਦੇ ਤਾਂ ਪਵਨ, ਪਾਣੀ ਦੀ ਤਬਦੀਲੀ, ਸਮੁੰਦਰ ਜਾਂ ਖੁਸ਼ਕੀ ਦੇ ਸਫਰ ਆਦਿ ਦੀ ਸਲਾਹ ਦੇਂਦੇ ਹਨ।

ਇਸਦਾ ਕੀ ਕਾਰਨ ਹੈ ? ਕਿਉਂਕਿ ਉਹ ਜਾਣਦੇ ਹਨ ਕਿ ਮੁਕਾਮ ਦੇ ਬਦਲਨੇ ਦੇ ਕਾਰਨ ਨਵੇਂ ੨ ਖਿਆਲ ਅਰ ਵਲਵਲੇ ਦਿਲ ਵਿਚ ਉਤਪੰਨ ਹੋਣਗੇ ਅਰ ਇਨ੍ਹਾਂ ਕਰਕੇ ਪੁਰਾਣੇ ਖਿਆਲ ਦੂਰ ਹੋਕੇ ਦਿਲ ਨੂੰ ਸੁਤੰਤ੍ਰਤਾ ਦੇਣਗੇ ਅਰ ਉਹ ਫਿਰ ਸਰੀਰ ਤੇ ਕਾਬੂ ਪਾਕੇ ਉਸਦੇ ਰੋਗ ਨੂੰ ਦੂਰ ਕਰ ਦੇਵੇਗਾ।

ਜਿਸਦਾ ਦਿਲ ਖਿੰਡਿਆ ਹੋਇਆ ਹੈ, ਉਹ ਦੂਜੇ ਖਿੰਡੇ ਹੋਏ ਦਿਲ ਵਾਲੇ ਆਦਮੀਆਂ ਦੇ ਖਿਆਲਾਂ ਨੂੰ ਆਪਣੀ ਵਲ ਖਿੱਚਦਾ ਹੈ, ਇਸ ਕਰਕੇ ਉਸਦਾ ਰੋਗ ਵਧਦਾ ਜਾਂਦਾ ਹੈ, ਅਰ ਦਿਨ ਬਦਿਨ ਪੱਕਾ ਹੁੰਦਾ ਜਾਂਦਾ ਹੈ, ਪੂਰੀ ਅਰੋਗਤਾ ਲਈ ਸ਼ਾਂਤਿ ਚਿੱਤ ਦਾ ਹੋਣਾ ਅਤੀ ਹੀ ਜ਼ਰੂਰੀ ਗੱਲ ਹੈ, ਕਿਉਂਕਿ ਸਾਡੇ ਅੰਦਰ ਜਹੇ ਖਿਆਲ ਹੋਣਗੇ ਅਜਿਹੇ ਹੀ ਅਸੀਂ ਬਾਹਰੋਂ ਆਪਣੀ ਵੱਲ ਖਿੱਚਦੇ ਰਹਾਂਗੇ। ਸੱਚੇ ਤੌਰ ਤੇ ਤਾਂ ਸਾਡੇ ਵਿਚੋਂ ਕੋਈ ਭੀ ਅੱਡ ਨਹੀਂ, ਅਸੀਂ ਇਕ ਦੂਜੇ ਦਾ ਹਿੱਸਾ ਹਾਂ ਅਰ ਕੁਦਰਤ ਦੇ ਪ੍ਰਬੰਧ ਦੀਆਂ ਸੰਗਲੀਆਂ ਹਾਂ, ਇਕ ਕਿਤਾਬ ਵਿੱਚ ਲਿਖਿਆ ਹੈ "ਸਾਡੇ ਵਿਚੋਂ ਕੋਈ ਆਦਮੀ ਨਾਂ ਆਪਣੇ ਲਈ ਜੀਂਵਦਾ ਹੈ ਅਰ ਨਾਂ ਹੀ ਕੋਈ ਆਪਣੇ ਲਈ ਮਰਦਾ ਹੈ" ਸਾਡੀ ਅਰੋਗਤਾ ਅਰ ਸਾਡੀ ਕਾਮਯਾਬੀ ਦਾ ਦਾਰੋਮਦਾਰ ਕੇਵਲ ਇਸ ਗੱਲ ਉਤੇ ਹੈ ਕਿ ਅਸੀਂ ਆਪਣੇ ਆਸ ਪਾਸ ਦੇ ਵਸਨੀਕਾਂ ਦੇ ਖਿਆਲਾਂ ਅਰ ਖਾਹਸ਼ਾਂ ਨਾਲ ਕਿਸੇ ਤਰਾਂ ਦਾ ਲਗਾਉ ਰਖਦੇ ਹਾਂ, ਕਿਉਂਕਿ ਜੋ ਕੁਝ ਸਾਡਾ ਖਿਆਲ ਉਨ੍ਹਾਂ ਦੀ ਬਾਬਤ ਹੋਵੇਗਾ, ਅਜੇਹੇ ਹੀ ਸਗੋਂ ਮਿਕਦਾਰ ਵਿਚ ਉਸ ਨਾਲੋਂ ਕਿਤਨੇ ਹੀ ਵੱਧ ਉਸੇ ਤਰਾਂ ਦੇ ਖਿਆਲ ਅਸੀਂ ਆਪਣੀ ਵੱਲ ਨੂੰ ਖਿੱਚਦੇ ਰਹਾਂਗੇ।"

ਇਲਮ ਖਿਆਲ ਅਰ ਸੰਸਾਰਕ ਪ੍ਰਬੰਧ ਦੇ ਸਾਰੇ ਕੰਮ ਕਾਜ ਉਸ ਮਨੁਸ਼ਯ ਨੂੰ ਪੂਰਾ ੨ ਇਲਾਮ ਦੇਂਦੇ ਹਨ, ਜੇਹੜਾ ਧਰਮੱਗਯ ਨਿਆਂਇ ਪਸੰਦ ਅਰ ਸਖੀ ਹੈ, ਕਿਉਂਕਿ ਅਸੀਂ ਆਪੋ ਵਿਚ ਕੁਝ ਇਸ ਤਰਾਂ ਦੇ ਗੁੱਥਮ ਗੁੱਥਾ ਹੋਏ ਹੋਏ ਹਾਂ ਕਿ ਇੱਕ ਦੀ ਭਲਾਈ ਨਾਲ ਦੂਜੇ ਦੀ ਭਲਾਈ ਦੀਆਂ ਤਰੰਗਾਂ ਉਠਦੀਆਂ ਰਹਿੰਦੀਆਂ ਹਨ, ਇਕ ਦੀ ਭਲਾਈ ਸਾਰਿਆਂ ਨੂੰ ਭਲੇ ਬਨਾ ਦੇਂਦੀ ਹੈ, ਅਰ ਇੱਕ ਦੇ ਦੁਖੀ ਹੋਣ ਨਾਲ ਸਾਰੇ ਹੀ ਦੁਖੀ ਹੁੰਦੇ ਹਨ।

ਨਿਰਬਲ ਕਰਨ ਵਾਲੇ, ਖਿੰਡਾਉ ਦੇਣ ਵਾਲੇ ਅਰ ਫਿਕਰ ਤੇ ਗ਼ਮ ਨੂੰ ਵਧਾਨ ਵਾਲੇ ਖਿਆਲਾਂ ਦਾ ਦਰਵਾਜ਼ਾ ਉਸ ਵੇਲੇ ਤੀਕਨ ਕਦੇ ਭੀ ਬੰਦ ਨਹੀਂ ਹੋ ਸਕਦਾ, ਜਦੋਂ ਤੀਕਰ ਅਸੀਂ ਨਵੇਂ ਖਿਆਲਾਂ ਵਾਸਤੇ ਦਰਵਾਜਾ ਨਾ ਖੋਲ੍ਹੀਏ, ਜੇਕਰ ਦਿਮਾਗ਼ ਨੂੰ ਅਰੋਗਤਾ ਦੇ ਖਿਆਲਾਂ ਨਾਲ ਭਰ ਦੇਈਏ, ਤਾਂ ਫਿਰ ਦੂਜੇ ਖਿਆਲਾਂ ਵਾਸਤੇ ਕੋਈ ਥਾਂ ਬਾਕੀ ਨਹੀਂ ਰਹੇਗੀ, ਇਸ ਲਈ ਅਰੋਗਤਾ ਦੀ ਕਦਰ ਕੇਵਲ ਆਪਣੇ ਵਾਸਤੇ ਨਹੀਂ ਸਗੋਂ ਦੂਜਿਆਂ ਵਾਸਤੇ ਭੀ ਕਰਨੀ ਚਾਹੀਦੀ ਹੈ, ਜੇਕਰ ਅਸੀਂ ਇਸ ਤਰਾਂ ਨਿਸਚਾ ਕਰ ਲਈਏ ਅਰ ਅਰੋਗਤਾ ਵਾਸਤੇ ਤਵੱਜਾ ਫਿਕਰ ਅਰ ਸੋਚ ਵਿਚਾਰ ਕੀਤਾ ਕਰੀਏ, ਤਾਂ ਫਿਰ ਕਿਸਨੂੰ ਸੰਦੇਹ ਹੋ ਸਕਦਾ ਹੈ ਕਿ ਅਸੀਂ ਅਰੋਗ ਨਹੀਂ ਰਹਾਂਗੇ ?

ਮਾਤਾ ਪਿਤਾ ਨੂੰ ਧਿਆਨ ਰਖਣਾ ਚਾਹੀਦਾ ਹੈ ਕਿ ਉਹ ਆਪਣਿਆਂ ਬੱਚਿਆਂ ਲਈ ਸਦਾ ਅਰੋਗਤਾ ਦੇਣੇ ਵਾਲੇ ਖਿਆਲ ਸੋਚਿਆ ਕਰਨ, ਕਿਉਂਕਿ ਬੱਚੇ ਪਿਛਲੇ ਜਾਂ ਗੁਜ਼ਰੇ ਹੋਏ ਕਾਲ ਵਿੱਚ ਜ਼ਰੂਰ ਕਿਸੇ ਨਾ ਕਿਸੇ ਬੀਮਾਰੀ ਦਾ ਸ਼ਿਕਾਰ ਹੋ ਚੁਕੇ ਹਨ, ਲਗ ਪਗ ਸਾਰੇ

ਸੰਸਾਰ ਵਿਚ ਹੀ ਇਹ ਆਮ ਨਿਸਚਾ ਹੋ ਗਿਆ ਹੈ ਅਰ ਬਹੁਤ ਕਰਕੇ ਸਾਰੇ ਹੀ ''ਮਾਤਾ ਪਿਤਾ ਅਰ ਪਾਲਣ ਪੋਸਣ ਵਾਲਿਆਂ ਦਾ ਇਹ ਨਿਸਚਾ ਰਹਿੰਦਾ ਹੈ ਕਿ ਬੱਚਿਆਂ ਨੇ ਕਦੇ ਨਾ ਕਦੇ ਬੀਮਾਰੀ ਜ਼ਰੂਰ ਭੋਗਣੀ ਹੈ, ਇਸ ਸਾਰੇ ਸੰਸਾਰ ਵਿਚ ਇਹ ਪ੍ਰਚੱਲਤ ਝੂਠਾ ਖਿਆਲ ਲੋਕਾਂ ਦੇ ਦਿਲਾਂ ਵਿਚ ਕੁਝ ਅਜਿਹਾ ਬੈਠ ਗਿਆ ਹੈ ਕਿ ਜਦ ਉਹ ਕਦੇ ਕਿਸੇ ਦੇ ਬੱਚੇ ਦੀ ਬੀਮਾਰੀ ਦੀ ਖਬਰ ਸੁਣਦੇ ਹਨ ਤਾਂ ਉਨ੍ਹਾਂ ਨੂੰ ਆਪੇ ਹੀ ਡਰ ਹੋ ਜਾਂਦਾ ਹੈ ਕਿ ਉਨ੍ਹਾਂ ਦੇ ਬੱਚੇ ਵਾਸਤੇ ਭੀ ਖਤਰਾ ਆਉਣ ਵਾਲਾ ਹੈ। ਬੀਮਾਰੀ ਦਾ ਏਹ ਖਿਆਲ ਇਕ ਮਨੁੱਸ਼ ਦੇ ਦਿਮਾਗ਼ ਵਿੱਚੋ ਲੰਘਕੇ ਬੱਚੇ ਦੇ ਦਿਮਾਗ਼ ਵਿਚ ਦਾਖਲ ਹੋ ਜਾਂਦਾ ਹੈ, ਡਰ ਦੇ ਖਯਾਲ ਸਦਾ ਹੀ ਉਨ੍ਹਾਂ ਦੇ ਦਿਮਾਗ ਵਿਚ ਬੈਠੇ ਰਹਿੰਦੇ ਹਨ ਅਰ ਜੇਕਰ ਇਸ ਖਿਆਲ ਦੇ ਕਾਰਨ ਬੱਚੇ ਵਿਚ ਜ਼ਰਾ ਜਿੰਨੀ ਵੀ ਬੀਮਾਰੀ ਦੀ ਨਿਸ਼ਾਨੀ ਉਤਪੰਨ ਹੋ ਗਈ ਤਾਂ ਉਹ ਝੱਟ ਹੀ ਸਿੱਟਾ ਕਢ ਲੈਂਦੇ ਹਨ ਕਿ ਬੱਚੇ ਨੂੰ ਬੀਮਾਰੀ ਲੱਗ ਗਈ ਹੈ ਅਰ ਉਹ ਹੁਣ ਜ਼ਰੂਰ ਬੀਮਾਰ ਹੋ ਜਾਏਗਾ, ਇਸ ਤਰਾਂ ਦੇ ਖਿਆਲ ਕੇਵਲ ਬੱਚੇ ਦੀ ਅਰੋਗਤਾ ਉੱਤੇ ਹੀ ਅਸਰ ਨਹੀਂ ਪਾਂਦੇ, ਸਗੋਂ ਨਾਲ ਹੀ ਦੂਜੇ ਮਾਤਾ ਪਿਤਾ ਦੇ ਡਰ ਦੇ ਖਿਆਲਾਂ ਨੂੰ ਆਪਣੀ ਵੱਲ ਬੁਲਾਂਦੇ ਹਨ, ਜਿਨ੍ਹਾਂ ਨੂੰ ਖੁਦ ਹੀ ਆਪਣੇ ਬੱਚੇ ਦੀ ਬੀਮਾਰੀ ਦਾ ਡਰ ਦੁਖੀ ਕਰ ਰਿਹਾ ਹੋਵੇ, ਅਜੇਹੇ ਖਿਆਲਾਂ ਦਾ ਹੜ ਨਿਰਬਲ ਤੇ ਮਾਸੂਮ ਬੱਚਿਆਂ ਉੱਤੇ ਤੂਫਾਨ ਦੀ ਤਰਾਂ ਆਉਂਦਾ ਹੈ, ਉਸਦਾ ਦਿਲ ਦਬ ਜਾਂਦਾ ਹੈ, ਬੀਮਾਰੀ ਉਤਪੰਨ ਕਰ ਦਿੱਤੀ ਜਾਂਦੀ ਹੈ, ਕਿਉਂਕਿ ਬੱਚੇ ਦੇ ਇਰਾਦੇ ਦਾ ਬਲ ਅਰ ਉਸਦਾ ਨਿੱਕਾ ਜਿਹਾ ਦਿਲ ਹੁਣ ਤੀਕਰ ਇਸ ਯੋਗ ਨਹੀਂ ਹੋਯਾ ਕਿ ਦੂਜਿਆਂ ਦੇ ਖਯਾਲਾਂ ਦੇ ਅਸਰ ਨੂੰ ਹਟਾ ਸਕੇ, ਲੋਕੀ ਭੁੱਲਕੇ ਭੀ ਬੱਚਿਆਂ ਦੇ ਸਾਹਮਣੇ ਬੀਮਾਰੀ ਦਾ ਜ਼ਿਕਰ ਨਾ ਕਰਨ, ਸਗੋਂ ਇਸ ਤਰਾਂ ਦੀ ਬੋਲਚਾਲ ਦੀ ਉੱਕਾ ਹੀ ਛੇੜ ਛਾੜ ਨਾ ਹੋਵੇ, ਕਿਉਂਕਿ ਹਰ ਇਕ ਸ਼ਬਦ ਅਰ ਹਰ ਇਕ ਖਿਆਲ ਵਿਚ ਕਿਸੇ ਨਾ ਕਿਸੇ ਤਰਾਂ ਦਾ ਦੁੱਖ ਦੇਣੇ ਦਾ ਬਲ ਰਹਿੰਦਾ ਹੈ।

ਚੌਧਵਾਂ ਕਾਂਡ

# ਬੀਮਾਰੀ—ਓਸਦਾ ਕਾਰਨ ਅਰ ਇਲਾਜ

ਐਮਰਸਨ ਇਕ ਮਸ਼ਹੂਰ ਫ਼ਿਲਾਸਫ਼ਰ ਲਿਖਦਾ ਹੈ, ਕਿ ਰੋਗੀ ਆਦਮੀ ਬਦਮੁਆਸ਼ ਹੈ। ਅਰ ਤਾਮਸ਼ ਹੈਨਰੀ ਹਕਸਲੇ ਸਾਈਨਸ ਦੇ ਜਾਣਨੇ ਵਾਲੇ ਨੇ ਪੇਸ਼ੀਨਗੋਈ ਕੀਤੀ ਹੈ, ਕਿ "ਹੁਣ ਦੇ ਨਵੇਂ ਖਿਆਲਾਂ ਦੇ ਕਾਰਨ ਸੰਸਾਰ ਉਤੇ ਇਸ ਤਰਾਂ ਦਾ ਚਮਤਕਾਰਾ ਆਉਣ ਵਾਲਾ ਹੈ, ਕਿ ਜੇਹੜਾ ਆਦਮੀ ਰੋਗੀ ਹੋਵੇਗਾ ਓਹ ਜਾਂ ਤਾਂ ਮੂਰਖ ਸਮਝਿਆ ਜਾਏਗਾ, ਜਾਂ ਪਾਪੀ ਖਿਆਲ ਕੀਤਾ ਜਾਏਗਾ" ਹੁਣ ਉਹ ਸਮਾਂ ਦੂਰ ਨਹੀਂ ਰਿਹਾ, ਜਦੋਂ ਲੋਕਾਂ ਨੂੰ ਆਮ ਆਦਮੀਆਂ ਦੇ ਸਾਮ੍ਹਣੇ ਆਪਣੇ ਅਸਲੀ ਜਾਂ ਫਰਜ਼ੀ ਦੁੱਖ ਦੇ ਦੱਸਣ ਵੇਲੇ ਸ਼ਰਮ ਉਠਾਣੀ ਪਵੇਗੀ, ਕਿਉਂਕਿ ਇਹ ਦੁਖ ਆਪੇ ਹੀ ਉਸਨੂੰ ਕਸੂਰ ਵਾਰ ਠਹਿਰਾਣਗੇ।

ਜੇਹੜੇ ਲੋਕੀ ਕਿਸੇ ਤਰਾਂ ਦੀ ਦਿਮਾਗ਼ੀ, ਦਿਲ ਦੀ ਜਾਂ ਸਰੀਰਕ ਬੀਮਾਰੀ ਵਿਚ ਗ੍ਰਸੇ ਹੋਏ ਹਨ, ਉਹ ਭਾਵੇਂ ਸੱਚੀ ਹੋਵੇ ਜਾਂ ਝੂਠੀ ਉਹ ਹੇਠ ਲਿਖੇ ਵਤੀਰੇ ਨਾਲ ਆਪ ਤੋਂ ਆਪ ਉਨ੍ਹਾਂ ਦਾ ਇਲਾਜ ਕਰ ਸਕਦੇ ਹਨ।

ਸਭ ਤੋਂ ਪਹਿਲੋਂ ਇਹ ਗੱਲ ਹੈ ਕਿ ਦਿਲ ਦੀ ਬੇਚੈਨੀ ਦੂਰ ਕਰ ਦਿੱਤੀ ਜਾਵੇ, ਕਿਉਂਕਿ ਬੇਚੈਨੀ ਹੀ ਡਰ ਉਤਪੰਨ ਕਰਦੀ ਹੈ। ਸਦਾ ਦੀ ਬੇਚੈਨੀ ਅਰਥਾਤ ਅਸ਼ਾਂਤੀ ਇਕ ਤਰਾਂ ਦਾ ਆਤਮ ਘਾਤ ਹੈ, ਜਿਤਨੇ ਲੋਕ ਬੇਚੈਨ, ਫਿਕਰਮੰਦ ਅਰ ਅਸ਼ਾਂਤ ਹੋਣਗੇ ਉਤਨੇ ਹੀ ਉਨ੍ਹਾਂ ਦੇ ਇਲਾਜ ਦੇ ਮੌਕੇ ਹੱਥੋਂ ਨਿਕਲਦੇ ਜਾਣਗੇ, ਕਿਉਂਕਿ ਉਹ ਬਰਾਬਰ ਬੇਚੈਨ, ਗ਼ਮਗ਼ੀਨ ਅਰ ਅਸ਼ਾਂਤ ਆਦਮੀਆਂ ਦੇ ਖਿਆਲਾਂ ਨੂੰ ਆਪਣੀ ਵੱਲ ਖਿੱਚਦੇ ਰਹਿਣਗੇ, ਇਸ ਭਾਂਤ ਦੇ ਖਿਆਲਾਂ ਦਾ ਬਲ ਇਤਨਾ ਵਧ ਜਾਂਦਾ ਹੈ ਅਰ ਉਹ ਇਤਨੇ ਭਾਰੇ ਭਾਰ ਦੇ ਥੱਲੇ ਦੱਬ ਜਾਂਦੇ ਹਨ ਕਿ ਉਨ੍ਹਾਂ ਦਾ ਦਿਲ ਸਰੀਰਕ ਕਲਾ ਦੇ ਅੱਤ ਲੋੜੀਂਦੇ ਪੁਰਜਿਆਂ ਦੀ ਮੁਰੰਮਤ ਕਰਨ ਦੇ ਯੋਗ ਨਹੀਂ ਰਹਿੰਦਾ, ਸਗੋਂ ਉਨ੍ਹਾਂ ਦੀ ਦਸ਼ਾ ਅਜਿਹੀ ਹੋ ਜਾਂਦੀ ਹੈ ਕਿ ਉਹ ਛੇਤੀ ਨਾਲ ਆਪਣੇ ਆਪ ਨੂੰ ਬਰਬਾਦੀ ਦੇ ਮੂੰਹ ਵਿਚ ਝੁਲਸਦੇ ਚਲੇ ਜਾਂਦੇ ਹਨ।

ਜਦ ਕਿਸੇ ਮਨੁੱਸ਼ਯ ਨੇ ਚੰਗੀ ਤਰਾਂ ਅੰਤਮ ਫੈਸਲਾ ਕਰ ਦਿੱਤਾ ਕਿ ਉਨ੍ਹਾਂ ਉਲਟੇ ਅਸਰਾਂ ਨੂੰ ਜੋ ਦਿਲ ਨੂੰ ਅਸ਼ਾਂਤ ਕਰ ਰਹੇ ਸਨ ਜ਼ਰੂਰ ਦੂਰ ਕਰ ਦਿੱਤਾ ਜਾਏਗਾ, ਉਸਨੂੰ ਚਾਹੀਦਾ ਹੈ ਕਿ ਆਪਣੇ ਦਿਲ ਦੇ ਵਿਚ ਹਰ ਤਰਾਂ ਦੀ ਅਰੋਗਤਾ, ਉਮੈਦ ਅਰ ਭਲਾਈ ਦੇ ਖਿਆਲਾਂ ਨੂੰ ਆਯੂ ਦੇ ਪਲ ਪਲ ਵਿੱਚ ਭਰਦਾ ਰਹੇ, ਦਿਲ ਨੂੰ ਨਾਕਸ, ਦੁਖਦਾਈ ਅਰ ਰੋਗੀ ਕਰਨ ਵਾਲੇ ਖਿਆਲਾਂ ਤੋਂ ਖਾਲੀ ਕਰਕੇ ਇਉਂ ਹੀ ਸਾਫ ਰੱਖਣਾ ਅਤੀ ਕਠਨ ਹੈ, ਕਿਉਂਕਿ ਕੁਦਰਤ ਦੇ ਵਿੱਚ ਕਿਧਰੇ ਕੋਈ ਖਾਲੀ ਜਗਾ ਨਹੀਂ ਅਰ ਨਾਂ ਹੀ ਉਹ ਰਹਿਣ ਦੇਂਦੀ ਹੈ, ਉਹ ਮਜਬੂਰ ਹੈ ਕਿ ਆਪਣੇ ਦਿਲ ਤੇ ਦਿਮਾਗ਼ ਨੂੰ ਚੰਗੇ ਭਲੇ ਖਿਆਲਾਂ ਨਾਲ ਭਰ ਲਵੇ, ਇਹ ਫਿਰ ਉਸਨੂੰ ਦੁੱਖ ਨਹੀਂ ਦੇਣਗੇ। ਹਰ ਇਕ ਆਦਮੀ ਆਪਣੀ ਵੱਲ

ਆਉਣ ਵਾਲੇ ਖਿਆਲਾਂ ਦੇ ਅਸਰ ਹੇਠਾਂ ਰਹਿੰਦਾ ਹੈ, ਉਹ ਸਦਾ ਉਨ੍ਹਾਂ ਨੂੰ ਪੂਰਾ ਤੇ ਮੁਕੰਮਲ ਬਨਾਵੇ, ਅਰ ਅਰੋਗ, ਸ਼ਾਂਤਿ, ਅਤੇ ਸੰਤੋਸ਼ੀ ਬਨੇ। ਇਸਦੇ ਬਿਨਾਂ ਇਸਨੂੰ ਦਿਨ ਦੇ ਹਰ ਘੰਟੇ ਵਿਚ ਖਿਆਲੀ ਤੌਰ ਤੇ ਸਰੀਰਕ ਲਹੂ ਦੇ ਦੌਰਾ ਕਰਨ ਦੀ ਬਾਬਤ ਸੋਚਨਾ ਚਾਹੀਦਾ ਹੈ, ਤਾਂ ਜੋ ਉਹ ਖੁੱਲਮਖੁੱਲਾ ਰਗਾਂ ਨਸਾਂ ਨਾੜੀਆਂ ਵਿਚ ਦੌੜਦਾ ਹੋਇਆ ਜੀਰਣ ਮਾਦੇ ਨੂੰ ਖਾਰਜ ਕੀਤਾ ਕਰੇ, ਅਰ ਸਰੀਰ ਦੇ ਇੰਦ੍ਰਿਆਂ ਨੂੰ ਆਪਣੇ ਕੁਦਰਤੀ ਨਿਯਮ ਦੇ ਪੂਰਾ ਕਰਨ ਵਿਚ ਮਦਦ ਦੇਂਦਾ ਰਹੇ, ਅਤ ਨਵਾਂ ਰਸ ਹਰ ਵੇਲੇ ਸਰੀਰ ਵੱਲ ਉਸਦੇ ਪੂਰਾ ਤੇ ਬਲਵਾਨ ਕਰਨ ਲਈ ਆਉਂਦਾ ਰਹੇ। ਜੇਕਰ ਉਸਨੂੰ ਆਪਣੀ ਸਰਦਾਰੀ ਦੀ ਵਡਿਆਈ ਤੇ ਸਿਦਕ ਹੈ ਤਾਂ ਸਾਰਾ ਸਰੀਰ ਉਸਦੇ ਹੁਕਮ ਦੀ ਤਾਬਿਆਦਾਰੀ ਕਰੇਗਾ।

ਸਾਰੀਆਂ ਹੀ ਸਰੀਰਕ ਤਾਕਤਾਂ ਦਿਲ ਦੀਆਂ ਚਾਕਰ ਹਨ, ਇਸ ਲਈ ਇਨ੍ਹਾਂ ਸਾਰੀਆਂ ਤਾਕਤਾਂ ਦਾ ਇਸ ਤਰਾਂ ਸੁਧਾਰ ਹੋਣਾ ਚਾਹੀਦਾ ਹੈ ਕਿ ਉਹ ਉਸਦੇ ਹੁਕਮ ਵਿਚ ਬੱਧੀਆਂ ਰਹਿਣ। ਕੀ ਇਹ ਕਦੀ ਸਹਿ ਸਕੀਦਾ ਹੈ ਕਿ ਸਾਡਾ ਨੌਕਰ ਸਾਡੀਆਂ ਅੱਖਾਂ ਦੇ ਸਾਹਮਣੇ ਸਾਡੇ ਹੁਕਮ ਤੋਂ ਸਿਰ ਫੇਰਦਾ ਹੋਇਆ ਸਾਡੇ ਮਕਾਨ ਦੀ ਨੀਂਹ ਢਾਹੁੰਦਾ ਰਹੇ ? ਇਹ ਕਦੇ ਯੋਗ ਨਹੀਂ। ਫਿਰ ਅਸੀਂ ਕਿਉਂ ਇਸ ਸਰੀਰ ਨੌਕਰ ਨੂੰ-ਜਿਸ ਤੋਂ ਸਾਡਾ ਮਨਤੱਵ ਸਰੀਰਕ ਤਾਕਤਾਂ ਹਨ ਇਤਨੀ ਦਲੇਰੀ ਤੇ ਹੌਸਲਾ ਬਖਸ਼ ਦੇਈਏ ਕਿ ਉਹ ਇਸਦੇ ਦਰਵਾਜੇ ਤੇ ਕੰਧਾਂ ਨੂੰ ਕੁਹਾੜੀ ਨਾਲ ਵੱਢਣ ਲੱਗ ਪਏ ? ਕਿਉਂਕਿ ਇਹ ਸਾਡੇ ਰਹਿਣ ਦਾ ਮਕਾਨ ਹੈ, ਜੇਕਰ ਕੋਈ ਆਦਮੀ ਬੇਪਰਵਾਹ ਹੈ ਅਰ ਆਪਣੇ ਮਕਾਨ ਦੀ ਇਜ਼ਤ ਨਹੀਂ ਕਰਦਾ, ਤਾਂ ਉਸਨੂੰ ਕਦੇ ਉਮੈਦ ਨਹੀਂ ਹੋਣੀ ਚਾਹੀਦੀ ਕਿ ਉਸਦਾ ਨੌਕਰ ਆਪਣੇ ਆਪ ਉਸ ਵਿਚ ਦਿਲ ਲਗਾਕੇ ਕੰਮ ਕਰੇਗਾ, ਕਿਉਂਕਿ ਨੌਕਰ ਕੇਵਲ ਮਾਲਕ ਦੇ ਹੁਕਮ ਹੇਠਾਂ ਰਹਿਕੇ ਹੀ ਕੰਮ ਕਰਦੇ ਹਨ।

ਕੁਦਰਤ ਨੂੰ ਰੋਗ ਦੇ ਦੂਰ ਕਰਨੇ ਵਿਚ ਮਦਦ ਦੇਣੇ ਲਈ ਸਾਨੂੰ ਨੀਂਦਰ ਦੀ ਪੂਰੀ ੨ ਮਿਕਦਾਰ ਅਰ ਯੋਗ ਖਾਣੇ ਤੋਂ ਕੰਮ ਲੈਣਾ ਚਾਹੀਦਾ ਹੈ। ਹਰ ਰੋਜ਼ ਵਰਜ਼ਸ਼ ਕਰੋ, ਪਰ ਇਤਨੀ ਨਹੀਂ ਕਿ ਇਤਨੀ ਥਕਾਵਟ ਤੇ ਕਮਜ਼ੋਰੀ ਵਧ ਜਾਏ ਕਿ ਨੌਕਰ ਨੂੰ ਕੁਝ ਘੰਟਿਆਂ ਦੇ ਅੰਦਰ ਉਸਦੀ ਤਾਕਤ ਅਰ ਮੁਰੰਮਤ ਕਰਨੇ ਵਿਚ ਦੁਖ ਪ੍ਰਤੀਤ ਹੋਵੇ। ਜੇਕਰ ਉਸਦਾ ਦਿਲ ਲਾਭਦਾਇਕ ਲੁਭਾਇਮਾਨ ਅਰ ਅਰੋਗਤਾ ਦੇ ਖਿਆਲਾਂ ਵਿਚ ਲਗਾ ਹੋਇਆ ਹੈ ਤਾਂ ਅਸ਼ਾਂਤਿ ਕਰਨੇ ਵਾਲੇ ਆਦਮੀਆਂ ਦੇ ਖਿਆਲਾਂ ਦੇ ਅਸਰ ਦੇ ਦਾਇਰੇ ਤੋਂ ਉਸਦੇ ਖਿਆਲ ਦੂਰ ਹਟ ਜਾਣਗੇ, ਕਿਉਂਕਿ ਅਸ਼ਾਂਤਿ ਦੇ ਸਾਰੇ ਖਿਆਲ ਰੋਗੀ ਆਦਮੀਆਂ ਦੇ ਦਿਮਾਗ਼ ਵਿਚੋਂ ਨਿਕਲੇ ਹਨ। ਜਦ ਉਸਨੇ ਇਸ ਤਰਾਂ ਕਾਬੂ ਪਾ ਲਿਆ, ਤਾਂ ਉਹ ਫਿਰ ਖੁਸ਼ ਦਿਲ ਵਾਲੇ ਉਮੈਦਾਂ ਦੇ ਭਰੇ ਹੋਏ, ਅਰ ਚੰਗੇ ਆਦਮੀਆਂ ਦੇ ਖਿਆਲਾਂ ਨੂੰ ਆਪਣੀ ਵੱਲ ਖਿਚੇਗਾ, ਅਰ ਉਨ੍ਹਾਂ ਨਾਲ ਉਸਨੂੰ ਪਿਆਰ ਅਰ ਦਰਦ ਹੋਵੇਗਾ, ਇਸ ਖਿਆਲੀ ਅਸਰ ਨਾਲ ਉਸ ਵਿਚ ਖੁਸ਼ੀ ਅਰ ਸਬਰ ਆ ਜਾਵੇਗਾ, ਅਰ ਅਰੋਗਤਾ ਤੇ ਸ੍ਰੀਰਕ ਬਲ ਦੀ ਏਹ ਦਸ਼ਾ ਹੋਵੇਗੀ ਕਿ ਮਾਨੋਂ ਉਸ ਉਤੇ ਜਾਦੂ ਦਾ ਅਸਰ ਹੋਇਆ ਹੈ।

ਕਈ ਵਾਰੀ ਆਸ ਪਾਸ ਦੇ ਸਨਬੰਧ ਅਰ ਦਿਮਾਗ਼ੀ ਪਰੇਸ਼ਾਨੀਆਂ ਕਰਕੇ ਦਿਲ ਨੂੰ ਸਰੀਰ ਨਾਲੋਂ ਘ੍ਰਿਣਾ ਹੋ ਜਾਂਦੀ ਹੈ, ਉਹ ਸਮਝਣ ਲਗ ਜਾਂਦਾ ਹੈ ਕਿ ਵਰਤਮਾਨ ਦਸ਼ਾ ਵਿਚ ਆਪਣੀ ਇੱਛਾ ਅਨੁਸਾਰ ਕਿਸੇ ਖਾਸ ਤਰੀਕੇ ਪਰ ਓਹ ਜੀਵਨ ਬਤੀਤ ਨਹੀਂ ਕਰ

ਸਕਦਾ, ਜਾਂ ਉਸ ਦੀਆਂ ਦਿਮਾਗੀ ਤਾਕਤਾਂ ਤੇ ਬਲ ਅਨੁਸਾਰ ਉਸ ਦੀਆਂ ਉਮੈਦਾਂ ਤੇ ਖਾਹਿਸ਼ਾਂ ਕਰਨ ਦੀ ਦਸ਼ਾ ਅਖਤਜਾਰ ਨਹੀਂ ਕਰ ਸਕਦੀਆਂ ਤਾਂ ਉਹ ਕਮ ਹੌਂਸਲਾ ਹੋ ਜਾਂਦਾ ਹੈ, ਜੇਕਰ ਆਪਣੇ ਗੁਆਂਢੀਆਂ ਦੇ ਖਿਆਲਾਂ ਨਾਲ ਉਸਨੂੰ ਦਰਦ ਖਾਹੀ ਤੇ ਏਕਤਾ ਨਹੀਂ ਤਾਂ ਉਹ ਸਦਾ ਇਹੋ ਹੀ ਚਾਹੁੰਦਾ ਰਹੇਗਾ ਕਿ ਕਿਸੇ ਤਰਾਂ ਉਸਨੂੰ ਏਥੋਂ ਛੁਟਕਾਰਾ ਮਿਲੇ ਤਾਂ ਜੋ ਉ੍ਹ ਵਧੇਰੇ ਪਿਆਰ ਤੇ ਦਰਦ ਖਾਹੀ ਦੀ ਜਗਾ ਤੇ ਵਾਸਾ ਕਰਕੇ ਆਪਣਾ ਕੰਮ ਕਰੇ, ਇਸ ਮੰਤਵ ਦੇ ਪੂਰਾ ਕਰਨ ਦੀ ਇੱਛਾ ਵਿਚ ਓਹ ਸਰੀਰ ਵੱਲੋਂ ਬੇਪਰਵਾਹ ਹੋ ਜਾਏਗਾ, ਸਰੀਰ ਨੂੰ ਗੰਦਾ ਹੋਣ, ਗਲਣ ਅਰ ਰੋਗੀ ਹੋਣੀ ਲਈ ਛੱਡ ਦੇਵੇਗਾ। ਦੁਨੀਆਂ ਵਿਚ ਭੀ ਤਾਂ ਲੋਕੀ ਅਜਿਹਾ ਕਰਦੇ ਹਨ, ਜਦ ਕਿਸੇ ਨਜ਼ਦੀਕ ਦੇ ਗੁਆਂਢੀ ਦੇ ਪਾਸ ਰਹਿਣਾ ਮਨਜ਼ੂਰ ਨਾ ਹੋਵੇ ਤਾਂ ਓਹ ਆਪਣੇ ਮਕਾਨ ਦੀ ਮੁਰੰਮਤ ਤੱਕ ਨੂੰ ਛੱਡ ਦੇਂਦਾ ਹੈ, ਜਦੋਂ ਤੋੜੀ ਅਜਿਹੇ ਖਯਾਲ ਦਿਲ ਵਿਚ ਵਾਸਾ ਰੱਖਣਗੇ ਤਦੋਂ ਤੀਕਰ ਅਰੋਗਤਾ ਅਰ ਬਲ ਦਾ ਮੁੜ ਆਉਣਾ ਕਠਨ ਹੈ, ਅਜਿਹੀ ਦਸ਼ਾ ਵਿਚ ਮਕਾਨ ਦਾ ਬਦਲਨਾਂ ਜੇਹੜਾ ਆਪਣੀ ਦਸ਼ਾ ਅਰ ਪੜੋਸ ਹੋਣ ਦੇ ਕਾਰਨ ਕਰਕੇ ਮੁਆਫ਼ਿਕ ਹੋਵੇ ਵਧੇਰੀ ਸੁਖਦਾਈ ਚਾਲ ਹੋਵੇਗੀ, ਇਸ ਤਬਦੀਲੀ ਨਾਲ ਸਰੀਰ ਨੂੰ ਵੱਡੀ ਉਮਰਾ ਦੀ ਪ੍ਰਾਪਤੀ ਹੋਵੇਗੀ।

ਇਹ ਸੋਚਨੇ ਦੀ ਗੱਲ ਹੈ ਕਿ ਜਿੱਥੇ ਇਕ ਮਨੁੱਸ਼ ਦੀ ਅਰੋਗਤਾ ਬੜੇ ਭਯਾਨਕ ਖ਼ਤਰੇ ਵਿੱਚ ਰਹਿੰਦੀ ਹੈ, ਦੂਜਾ ਓਥੇ ਹੀ ਭਲਾ ਚੰਗਾ ਮੋਟਾ ਤਾਜ਼ਾ ਨਜ਼ਰ ਆਉਂਦਾ ਹੈ। ਜਦੋਂ ਅਸੀਂ ਕਾਰਨ ਦੀ ਖੋਜ ਕਰਨ ਲਗਦੇ ਹਾਂ ਤਾਂ ਮਲੂਮ ਹੁੰਦਾ ਹੈ ਕਿ ਉਸਨੂੰ ਆਪਣੇ ਗੁਆਂਢੀ ਜਾਂ ਨਜ਼ਦੀਕ ਦੇ ਸਾਮਾਨ ਕੋਲੋਂ ਘ੍ਰਿਣਾਂ ਸੀ, ਉਹ ਓਥੇ ਰਹਿਕੇ ਖੁਸ਼ ਨਹੀਂ ਸੀ, ਪਰ ਦੂਜਾ ਖੁਸ਼ ਅਰ ਸ਼ਾਂਤ ਰਹਿੰਦਾ ਸੀ, ਕਿਉਂਕਿ ਉਹ ਜਗ੍ਹਾਂ ਉਸਦੀ ਦਸ਼ਾ ਦੇ ਮੁਆਫਿਕ ਸੀ, ਜੇਹੜੀ ਜਗਾ ਇਕ ਲਈ ਮੁਆਫਿਕ ਸੀ ਉਹ ਦੂਜੇ ਲਈ ਉਲਟੀ ਸਾਬਤ ਹੋਈ। ਜਿਨ੍ਹਾਂ ਹਾਲਤਾਂ ਕਰਕੇ ਮਨ ਵਿੱਚ ਸ਼ਾਂਤੀ ਅਰ ਸੰਤੋਸ਼ ਆਵੇਗਾ ਉਨ੍ਹਾਂ ਤੋਂ ਹੀ ਰੋਗ ਦਾ ਇਲਾਜ ਹੋਵੇਗਾ, ਜਿਨ੍ਹਾਂ ਚੀਜ਼ਾਂ ਤੋਂ ਰਿੰਜਗੀ ਅਰ ਦੁੱਖ ਪੁੱਜੇਗਾ ਉਨ੍ਹਾਂ ਤੋਂ ਹੀ ਬੀਮਾਰੀ ਆਵੇਗੀ, ਜਿਸ ਵੇਲੇ ਮਨੁੱਸ਼ ਨੂੰ ਆਪਣੇ ਮਨਤਵ ਦੇ ਕਾਰਨ ਕਿਸੇ ਅਣਭਾਉਂਦੇ ਅਸਥਾਨ, ਅਣਭਾਉਂਦੀ ਦਸ਼ਾ ਅਰ ਅਣਭਾਉਂਦੇ ਗੁਆਂਢ ਵਿਚ ਰਹਿਣੇ ਦੀ ਮਜਬੂਰੀ ਹੋਵੇ ਤਾਂ ਉਹ ਹੇਠ ਲਿਖੇ ਵਤੀਰੇ ਦੇ ਪਾਬੰਦ ਰਹਿਣ ਨਾਲ ਉਸਤੇ ਕਾਬੂ ਰੱਖ ਸਕੇਗਾ। ਜਦ ਕਦੇ ਉਸਨੂੰ ਫੁਰਸਤ ਮਿਲੇ ਤਾਂ ਉਹ ਅ ਪਨੇ ਖਿਆਲਾਂ ਨੂੰ ਅਜਿਹੇ ਮੰਤਵ ਵਲ ਮੋੜ ਲਵੇ ਜੇਹੜੇ ਉਸਦੇ ਮਨ ਦੇ ਮੁਆਫਿਕ ਹੋਣ, ਇਸ ਤੋਂ ਛੁੱਟ ਇਕ ਤਰਫ ਲੱਗੇ ਰਹਿਣ ਦੇ ਅਮਲ ਨੂੰ ਪੱਕਾ ਕਰੇ ਅਰ ਇਸ ਤਰਾਂ ਇਲਮ ਖਿਆਲ ਦੀ ਤਾਕਤ ਨਾਲ ਅਜਿਹੇ ਆਦਮੀਆਂ ਦੇ ਖਿਆਲਾਂ ਨੂੰ ਆਪਣੇ ਵੱਲ ਬੁਲਾਏ ਜਿਨ੍ਹਾਂ ਦੇ ਪਾਸ ਸਣਦੇਹ ਜਾਣਾ ਕਠਨ ਹੈ। ਦ੍ਰਿੜ੍ਹ ਨਿਸਚੇ ਦੇ ਅਮਲ ਕਰਕੇ ਥੋੜੇ ਹੀ ਦਿਨਾਂ ਵਿਚ ਉਸਨੂੰ ਦੂਜਿਆਂ ਨਾਲ ਖਿਆਲਾਂ ਦੀ ਦਰਦਖਾਹੀ ਕਰਨੇ ਤੋਂ ਖੁਸ਼ੀ ਤੇ ਸ਼ਾਂਤੀ ਭਾਸਣ ਲੱਗੇਗੀ, ਇਹ ਉਸਦੇ ਦਿਲ ਦੀ ਖਾਲੀ ਥਾਂ ਨੂੰ ਭਰ ਦੇਣਗੇ ਅਰ ਅਣਭਾਉਂਦੇ ਖਿਆਲਾਂ ਨੂੰ ਓਥੇ ਦਖਲ ਤੇ ਕਾਬੂ ਪਾਣ ਦਾ ਫਿਰ ਮੌਕਿਆ ਹੱਥ ਨਹੀਂ ਲੱਗੇਗਾ, ਅਗੋਂ ਲਈ ਉਸਨੂੰ ਚਾਹੀਦਾ ਹੈ ਕਿ ਉਹ ਬਹੁਤਾ ਕਰਕੇ ਜੜ੍ਹ ਵਸਤੂਆਂ ਵਿਚ ਨਾ ਰਹਵੇ, ਸਗੋਂ ਚੇਤਨ ਸੰਸਾਰ ਦੀਆਂ ਵਡੀਆਂ ੨ ਖੁਸ਼ੀਆਂ ਦਾ ਹਿੱਸਾ ਲੈਂਦਾ ਰਹੇ।

ਥੋੜੇ ਹੀ ਦਿਨਾਂ ਪਿੱਛੋਂ ਉਸਦੇ ਨਵੇਂ ਖਿਆਲਾਂ ਦੀ ਸੁੰਦਰਤਾ ਅਰ ਜ਼ੋਲ ਦਾ ਅਸਰ

ਉਸਦੇ ਆਸ ਪਾਸ ਦੇ ਸਾਮਾਨ ਤੇ ਸਾਥੀਆਂ ਤੇ ਪੈਣਾ ਸ਼ੁਰੂ ਹੋ ਜਾਏਗਾ, ਅਰ ਹੌਲੀ ਹੌਲੀ ਓਹੋ ਉਸੇ ਦੇ ਖਿਆਲ ਅਨੁਸਾਰ ਤਰੱਕੀ ਪਾ ਜਾਣਗੇ, ਹੁਣ ਉਸਨੇ ਆਪਣੇ ਦੁਆਲੇ ਇਕ ਨਵੀਂ ਦੁਨੀਆਂ ਬਣਾ ਲਈ ਅਰ ਇਲਮ ਖਿਆਲ ਦੀ ਮਦਦ ਨਾਲ ਆਪਣੇ ਆਸ ਪਾਸ ਦੇ ਸਾਮਾਨ ਅਰ ਸਾਥੀਆਂ ਨੂੰ ਨਵੀਂ ਤਰਾਂ ਦੇ ਜੀਵਨ ਦਾ ਚੋਲਾ ਪੁਆ ਦਿਤਾ, ਇਸ ਵਤੀਰੇ ਨਾਲ ਉਸਨੇ ਅਸਚਰਜ ਤੌਰ ਤੇ ਆਪਣੀ ਪ੍ਰਾਲਬਧ ਦੀ ਕਾਯਾਂ ਪਲਟ ਦਿਤੀ, ਅਰ ਸ਼ਾਂਤੀ ਖੁਸ਼ੀ ਅਰੋਗਤਾ ਉਸਦੇ ਹਿਸੇ ਵਿਚ ਆਈ।

ਜਿਸ ਵੇਲੇ ਮਨੁੱਸ਼ ਆਪਣੇ ਸਰੀਰ ਨੂੰ ਹੁਕਮ ਦੇਣ ਲਗਦਾ ਹੈ ਕਿ ਰੋਗ ਨੂੰ ਦੂਰ ਕਰ ਦਿਓ ਅਰ ਨਵੇਂ ਤੇ ਪਕੇ ਪੱਠੇ ਤੇ ਨਾੜੀਆਂ ਬਨਾਓ, ਤਾਂ ਉਸਨੂੰ ਮਲੂਮ ਹੋਵੇਗਾ ਕਿ ਇਸ ਤਰਾਂ ਨਾ ਵਰਤਣ ਕਰਕੇ ਉਸਦੀ ਕੁੱਵਤ ਇਰਾਦੀ ਨਿਰਬਲ ਹੋ ਗਈ ਹੈ ਅਰ ਦਿਮਾਗੀ ਤੇ ਦਿਲੀ ਬਲ ਇਤਨਾ ਪੱਕਾ ਨਹੀਂ ਅਰ ਉਸਦੇ ਕੰਮ ਵਿਚ ਦ੍ਰਿੜ੍ਹ ਵਿਸ਼ਵਾਸ਼ ਤੇ ਪੂਰਾ ਪ੍ਰਿਸ਼੍ਰਮ ਦਿਖਾਈ ਤੱਕ ਨਹੀਂ ਦੇਂਦਾ, ਜਦੋਂ ਇਹ ਦਸ਼ਾ ਹੋਵੇ ਤਾਂ ਉਹ ਅਜਿਹੇ ਆਦਮੀਆਂ ਦੇ ਖਿਆਲਾਂ ਤੋਂ ਮਦਦ ਲਵੇ ਜਿਸ ਦੀ ਕੁਵੱਤ ਇਰਾਦੀ ਪੱਕੀ ਹੈ, ਜਿਸਨੇ ਦਿਲ ਨੂੰ ਕਾਬੂ ਕਰ ਰਖਿਆ ਹੈ ਅਰ ਜਿਸਦੇ ਖਿਆਲਾਂ ਨੂੰ ਉਸ ਨਾਲ ਦਿਲੀ ਪਿਆਰ ਹੋਵੇ।

ਇਸ ਮਦਦ ਦਾ ਸਿੱਟਾ ਏਹ ਹੋਵੇਗਾ ਕਿ ਉਸਦੀ ਕੁਵੱਤ ਇਰਾਦੀ ਨੂੰ ਹਰਕਤ ਕਰਨ ਦੀ ਢਾਰਸ ਮਿਲੇਗੀ ਅਰ ਉਸਦੀ ਕੋਸ਼ਸ਼ ਫਲ ਦਾਇਕ ਹੋਵੇਗੀ, ਪਰ ਅਜਿਹਾ ਕਦੇ ਨਾ ਹੋ ਜਾਏ ਕਿ ਉਹ ਉੱਕਾ ਹੀ ਸਾਗੋ ਪਾਂਗ ਦੂਜੇ ਦਾ ਹੀ ਆਸਰਾ ਲੈ ਲਏ, ਕਿਉਂਕਿ ਉਸ ਵੇਲੇ ਉਸਦੀ ਕੁੱਵਤ ਇਰਾਦੀ ਪੱਕੀ ਨਹੀਂ ਹੋਵੇਗੀ ਅਰ ਫਿਰ ਜਦ ਕਦੇ ਭੀ ਆਪਣੇ ਭੁਜਾ ਬਲ ਕੋਲੋਂ ਕੰਮ ਲੈਣ ਦਾ ਅਵਸਰ ਆਵੇਗਾ ਤਾਂ ਉਹ ਪਹਿਲੇ ਵਾਂਗੂ ਹੀ ਨਿਰਬਲ ਰਹੇਗਾ ਜਿਸ ਮਨੁੱਸ਼ ਨੂੰ ਉਹ ਆਪਣੀ ਪੁਸ਼ਟੀ ਲਈ ਚੁਣਦਾ ਹੈ ਉਹ ਅਜਿਹਾ ਮਨੁੱਸ਼ ਹੋਵੇ ਕਿ ਜਿਹੜਾ ਇਲਮ ਖਿਆਲ ਦੇ ਨਿਯਮਾਂ ਨੂੰ ਸਮਝਣ ਦੀ ਅਕਲ ਰਖਦਾ ਹੈ, ਜੇਹੜਾ ਹਾਲਾਂ ਨੂੰ ਜਾਣਦਾ ਹੈ ਅਰ ਜਿਸਨੂੰ ਉਸਦੇ ਨਾਲ ਖਾਸ ਤਰਾਂ ਦੀ ਦਿਲ ਲਗੀ ਅਰ ਹਮ ਖਿਆਲੀ ਹੋਵੇ, ਮਦਦ ਦੇਣ ਵਾਲੇ ਦੇ ਖਿਆਲ ਅਰ ਆਦਤਾਂ ਭਲੀਆਂ ਹੋਣ, ਉਹ ਮਾਨਨੀਯ ਹੋਵੇ, ਸਵਾਰਥੀ ਨਾ ਹੋਵੇ, ਨਹੀਂ ਤਾਂ ਲਾਭ ਅਰ ਮਦਦ ਦੀ ਜਗਾ ਉਸਦੇ ਖਿਆਲ ਹਾਨੀ ਅਰ ਹੇਠੀ ਦਾ ਕਾਰਨ ਹੋਣਗੇ, ਇਸ ਲਈ ਚੋਣ ਤੋਂ ਪਹਿਲੋਂ ਅਕਲ ਤੋਂ ਕੰਮ ਲਵੇ।

ਪੰਦ੍ਰਵਾਂ ਕਾਂਡ

## ਬੀਮਾਰੀ—ਉਸਦਾ ਕਾਰਨ ਅਰ ਇਲਾਜ

ਇਲਾਜ ਦਿਨ ਵਿਚ ਇਕ ਜਾਂ ਦੋ ਵਾਰੀ ਅਜਿਹੇ ਕਮਰੇ ਵਿਚ ਹੋਣਾ ਚਾਹੀਦਾ ਹੈ ਜਿੱਥੇ ਰੋਗੀ ਨੂੰ ਘਬਰਾਹਟ ਨਾ ਪੈਦਾ ਹੋਵੇ, ਜੇਕਰ ਕਿਸੇ ਮਦਦ ਕਰਨੇ ਵਾਲੇ ਹਕੀਮ ਦੀ ਭੀ ਲੋੜ ਹੋਵੇ ਤਾਂ ਓਹ ਉਸੇ ਕਮਰੇ ਵਿਚ ਰਹੇ। ਪਰ ਇਤਨੇ ਫਾਸਲੇ ਤੇ ਬੈਠੇ ਕਿ ਰੋਗੀ ਦਾ ਚਿਤ ਭਰਮਣ ਨਾ ਹੋ ਜਾਵੇ। ਜਿਸ ਵੇਲੇ ਤੀਕਰ ਸਖਤ ਦਰਦ ਨਾ ਹੋਵੇ, ਉਸਦੇ ਲਈ ਰੋਗੀ ਦਾ ਛੋਹਣਾ ਉਕਾ ਹੀ ਅਨ ਲੋੜੀਦਾ ਹੈ, ਜਦੋਂ ਰੋਗੀ ਅਰਾਮ ਨਾਲ ਅਰਾਮ ਕੁਰਸੀ ਤੇ ਬੈਠ ਜਾਵੇ ਜਾਂ ਲੇਟ ਜਾਵੇ, ਓਹ ਥੋੜੇ ਜਿਹੇ ਵੇਲੇ ਲਈ ਦਿਲ ਨੂੰ ਇਕਾਗਰ ਕਰੇ, ਤਾਂ ਓਹ ਸਰੀਰ ਨੂੰ ਇਸ ਤਰਾਂ ਦੇ ਖਿਆਲੀ ਹੁਕਮ ਸੁਨਾਏ, ਜਿਹਾ ਕਿ ਪਹਲੇ ਕਾਂਡ ਵਿਚ ਕਥਨ ਕੀਤਾ ਜਾ ਚੁਕਾ ਹੈ, ਜੇਕਰ ਮਦਦਗਾਰ ਕੋਲ ਹੋਵੇ ਤਾਂ ਰੋਗੀ ਨੂੰ ਦਿਲ ਵਿਚ ਖਿਆਲ ਕਰ ਲੈਣਾ ਚਾਹੀਦਾ ਹੈ ਕਿ ਓਸਦਾ ਮਦਦਗਾਰ ਹਕੀਮ ਆਪਣੀ ਕੁੱਵਤ ਇਰਾਦੀ ਦੇ ਵੱਡੇ ਬਲ ਨਾਲ ਉਸਨੂੰ ਬਹੁਤ ਬਲ ਦੇ ਰਿਹਾ ਹੈ ਅਰ ਓਹ ਉਸਦੀ ਵਧੀ ਹੋਈ ਤਾਕਤ ਦੀ ਮਦਦ ਨਾਲ ਮੌਜੂਦਾ ਬੀਮਾਰੀ ਦੀ ਹਾਲਤ ਤੇ ਜ਼ਰੂਰ ਜੈ ਪਾ ਲਵੇਗਾ। ਉਸਨੂੰ ਭੀ ਰੋਗੀ ਵਾਂਗੂ ਉਸੇ ਤਰਾਂ ਦੇ ਹੁਕਮ ਦੇਣੇ ਚਾਹੀਦੇ ਹਨ, ਅਰ ਖਿਆਲੀ ਤੌਰ ਤੇ ਰੋਗੀ ਦੇ ਦਿਲ ਵਿਚ ਭਰੋਸੇ, ਦਲੇਰੀ, ਇਤਬਾਰ ਅਰ ਕੁੱਵਤ ਇਰਾਦੀ ਦੇ ਖਿਆਲਾਂ ਨੂੰ ਭੇਜਦੇ ਰਹਿਣਾ ਚਾਹੀਦਾ ਹੈ, ਇਨ੍ਹਾਂ ਦਿਮਾਗੀ ਅਰ ਖਿਆਲੀ ਲੈਹਰਾਂ ਦੇ ਕਾਰਨ ਕਰਕੇ ਰੋਗੀ ਦੀ ਦਿਮਾਗ਼ੀ ਸਰਗਰਮੀ ਵਧ ਜਾਏਗੀ ਇਸ ਵਿਚ ਖੁਸ਼ੀ, ਨਰੋਈ ਅਰ ਹੌਲੇ ਪਨ ਦੀ ਦਸ਼ਾ ਪੈਦਾ ਹੋ ਜਾਵੇਗੀ ਅਰ ਓਹ ਨਵੇਂ ਜੀਵਨ ਅਰ ਨਵੀਂ ਅਰੋਗਤਾ ਦੀਆਂ ਨਸ਼ਾਨੀਆਂ ਤੋਂ ਖਾਲੀ ਨਹੀਂ ਰਹੇਗਾ। ਜੇਕਰ ਇਹ ਅਮਲ ਰੋਜ਼ ਕੀਤਾ ਜਾਵੇ ਤਾਂ ਦਿਲ ਝਟ ਹੀ ਸਰੀਰਕ ਇੰਦ੍ਰਿਆਂ ਉਤੇ ਕਾਬੂ ਹੋ ਜਾਵੇਗਾ, ਅਰ ਓਹਨਾਂ ਦੀ ਵਾਗ ਡੋਰ ਨੂੰ ਇਸ ਤਰਾਂ ਫੇਰ ਦੇਵੇਗਾ ਕਿ ਉਹ ਆਪਣੀਆਂ ਕੁਦਰਤੀ ਜਿੰਮੇਵਾਰੀਆਂ ਨੂੰ ਸੌਖੀ ਤਰਾਂ ਪੂਰਾ ਕਰਨ ਲੱਗ ਜਾਣਗੇ, ਅਰ ਰੋਗ ਦੀ ਜੜ੍ਹ ਉਖੜ ਜਾਵੇਗੀ।

ਇਲਮ ਖਿਆਲ ਇਕ ਬਲ ਹੈ, ਜੇਹੜਾ ਦੂਜਿਆਂ ਦੇ ਰੋਗ ਦੂਰ ਕਰਨ ਵਿਚ ਵਰਤਿਆ ਜਾਂਦਾ ਹੈ। ਇਲਮ ਖਜਾਲ ਦਾ ਵਿਦਵਾਨ ਰੋਗੀ ਹੀ ਦਿਲ ਦੇ ਬਲ ਨਾਲ ਉਸ ਦੇ ਸਰੀਰਕ ਨਿਯਮਾਂ ਤੇ ਕਾਬੂ ਪਾ ਕੇ ਓਸਦੇ ਵਿਚ ਹਰਕਤ ਪੈਦਾ ਕਰ ਦੇਂਦਾ ਹੈ, ਇਲਾਜ ਦੇ ਵੇਲੇ ਓਹ ਰੋਗੀ ਦੀ ਅਪਣੱਤ ਦਾ ਇਕ ਸਰਗਰਮ ਹਿੱਸਾ ਬਨ ਜਾਂਦਾ ਹੈ. ਕਿਉਂਕਿ ਓਹ ਓਸਦੀ ਆਪਣੇ ਤੌਰ ਤੇ ਸੋਚਣ ਦੀ ਮਦਦ ਕਰਦਾ ਹੈ, ਉਸਦੇ ਦਿਮਾਗ਼ ਵਿਚ ਖਿਆਲ ਉਤਪੰਨ ਕਰਦਾ ਹੈ ਅਰ ਸਰੀਰਕ ਕੰਮ ਕਾਜ ਦੇ ਲਗਾਉ, ਦਿਮਾਗ ਦੀ ਹਲਚਲ ਅਰ ਹੁਕਮ ਦੇ ਮੁਤਾਬਕ ਕੰਮ ਕਰਨ ਲਗ ਜਾਂਦਾ ਹੈ।

ਜੇਕਰ ਇਸ ਇਲਾਜ ਨਾਲ ਦੋ ਜਾਂ ਤ੍ਰੈ ਵਾਰੀ ਦੀ ਅਜ਼ਮਾਇਸ਼ ਦੇ ਪਿਛੋਂ ਰੋਗੀ ਨੂੰ ਹੌਸਲਾ ਨਾ ਹੋਵੇ, ਤਾਂ ਉਸਨੂੰ ਉਦਾਸ ਨਹੀਂ ਹੋਣਾ ਚਾਹੀਦਾ, ਸਗੋਂ ਉਸਨੂੰ ਜ਼ਰੂਰੀ ਹੈ ਕਿ ਉਤੇ ਲਿਖੀਆਂ ਹੋਈਆਂ ਨਸੀਹਤਾਂ ਨੂੰ ਬਹੁਤ ਵਾਰੀ ਪੜ੍ਹੇ, ਅਰ ਫਿਰ ਯਤਨ ਕਰੇ, ਥੋੜਾ ਜਿਹਾ ਯਤਨ ਉਸਨੂੰ ਅਖਤਿਆਰ ਵਾਲਾ ਬਣਾ ਦੇਵੇਗਾ, ਹੋ ਸਕਦਾ ਹੈ ਕਿ ਉਸਦਾ ਕਸੂਰ ਨਾ ਹੋਵੇ, ਪਰ ਉਸ ਵਿੱਚ ਦੂਜੇ ਦਾ ਕਸੂਰ ਜ਼ਰੂਰ ਹੋਵੇਗਾ, ਜੇਹੜਾ ਉਸਦੀ ਮਦਦ ਕਰ ਰਿਹਾ ਹੈ, ਇਹ ਚੰਗਾ ਹੈ ਕਿ ਉਹ ਦੂਸਰੇ ਦੀ ਮਦਦ ਉਤੇ ਭਰੋਸਾ ਰਖਣ ਦੀ ਥਾਂ ਆਪਣੇ ਹੀ ਉੱਤੇ ਸਾਰਾ ਦਾਰੋਮਦਾਰ ਰਖੇ ਅਰ ਆਪਣੀ ਕੋਸ਼ਸ਼, ਯਕੀਨ ਅਰ ਕਾਮਯਾਬੀ ਦਾ ਯਕੀਨ ਦਿਲ ਵਿੱਚ ਕਾਇਮ ਕਰੇ।

ਕਿਸੇ ਹੋਰੀ ਮਨੁਸ਼ਯ ਨੂੰ ਆਗਿਆ ਨਹੀਂ ਹੋਣੀ ਚਾਹੀਦੀ ਕਿ ਓਹ ਦੂਜੇ ਨੂੰ ਏਹ ਆਖੇ ਕਿ ਤੇਰਾ ਚੇਹਰਾ ਨਰਮ ਹੈ, ਅਜਿਹੀਆਂ ਗੱਲਾਂ ਵੱਲ ਉੱਕਾ ਹੀ ਗਹੁ ਨਹੀਂ ਕਰਨਾ ਚਾਹੀਦਾ, ਸਗੋਂ ਜੇਹੜੇ ਲੋਕੀਂ ਇਸ ਤਰਾਂ ਦੀਆਂ ਗੱਲਾਂ ਕਰਨ ਉਨ੍ਹਾਂ ਨੂੰ ਡਾਂਟ ਦਿਤਾ ਜਾਏ ਕਿ ਅਗੋਂ ਨੂੰ ਅਜਿਹੇ ਸੁਖਨ ਜਿਹਬਾ ਉੱਤੇ ਭੀ ਨਾ ਲਿਆਵਣ ਅਰ ਐਵੇਂ ਝੂਠੇ ਮੂਠੇ ਦਿਮਾਗ ਵਿਚ ਰੋਗ ਦਾ ਬੀ ਨਾ ਬੀਜਣ। ਕਿਸੇ ਨੂੰ ਭੀ ਅਜਿਹੀ ਬੇਹੂਦਾ ਗੱਲ ਕਰਨ ਦੀ ਦਲੇਰੀ ਨਹੀਂ ਦੇਣੀ ਚਾਹੀਦੀ, ਕਿਉਂਕਿ ਦਿਮਾਗ਼ ਤੇ ਉਸਦਾ ਅਸਰ ਪੈਂਦਾ ਹੈ, ਅਰ ਆਪ ਇਹ ਸਮਝ ਲਏ ਕਿ ਇਸ ਤਰਾਂ ਦੀ ਗਲ ਬਾਤ ਕਰਨੀ ਆਮ ਆਦਮੀਆਂ ਦੀ ਆਦਤ ਵਿਚ ਸ਼ਾਮਲ ਹੈ, ਅਰ ਉਹ ਕੇਵਲ ਦਰਦ ਖਾਹੀ ਦਾ ਖਿਆਲ ਕਰਕੇ ਅਜਿਹਾ ਐਵੇਂ ਹੀ ਅਣਲੋੜੇ ਆਖ ਦੇਂਦੇ ਹਨ, ਅਜਿਹੀ ਝੂਠੀ ਦਰਦ ਖਾਹੀ ਦੀ ਕਿਸੇ ਨੂੰ ਇੱਛਾ ਨਹੀਂ ਹੋਣੀ ਚਾਹੀਦੀ ਕਿਉਂਕਿ ਲਾਭ ਦੀ ਥਾਂ ਇਸ ਤੋਂ ਹਾਨੀ ਹੁੰਦੀ ਹੈ, ਸ੍ਰਕਾਰ ਨੂੰ ਚਾਹੀਦਾ ਹੈ ਕਿ ਅਜਿਹੇ ਨਿਯਮ ਬਣਾ ਦੇਵੇ ਕਿ ਲੋਕੀ ਦੂਜਿਆਂ ਦੇ ਦਿਮਾਗ਼ ਵਿਚ ਰੋਗ ਦੇ ਖਿਆਲ ਥਿਰ ਕਰਨ ਦੀ ਦਲੇਰੀ ਨਾ ਕਰ ਸਕਨ, ਜੇਹੜੇ ਲੋਕੀ ਸੱਤਰਾਂ ਵਰ੍ਹਿਆਂ ਦੀ ਉਮਰ ਦੇ ਵਿਚ ਵਿਚ ਮਰ ਜਾਂਦੇ ਹਨ ਇਨ੍ਹਾਂ ਵਿਚੋਂ ਅੱਧਿਆਂ ਤੋਂ ਵਧ ਕੇਵਲ ਦੂਜਿਆਂ ਦੇ ਬੁਰੇ ਖਯਾਲ ਤੋਂ ਰੋਗ ਕਰਨੇ ਵਾਲੇ ਖਿਆਲ ਦੇ ਸ਼ਸਤ੍ਰ ਨਾਲ ਕਤਲ ਕਰ ਦਿਤੇ ਜਾਂਦੇ ਹਨ।"

ਪਦਾਰਥ ਵਿੱਦਯਾ ਨੇ ਅੰਤਮ ਫੈਸਲਾ ਕਰ ਦਿਤਾ ਹੈ ਕਿ ਜੇਕਰ ਮਨੁਸ਼ ਨੂੰ ਘੜੀ ਘੜੀ ਆਖਿਆ ਜਾਵੇ ਕਿ ਉਹ ਬੀਮਾਰ ਹੈ ਤਾਂ ਉਹ ਜ਼ਰੂਰੀ ਛੇਤੀ ਮ੍ਰਿਤੂ ਨੂੰ ਪ੍ਰਾਪਤ ਹੋਵੇਗਾ। ਮੈਂ ਇਕ ਇਸੇ ਤਰਾਂ ਦਾ ਤਜਰਬਾ ਦਸਦਾ ਹਾਂ ਜੇਹੜਾ ਕਿ ਸਾਰੇ ਦਾ ਸਾਰਾ ਹੀ ਮੰਨਣ ਯੋਗ ਹੈ, ਜੇਹੜੇ ਮਨੁੱਸ਼ ਤੋਂ ਤਜਰਬਾ ਕੀਤਾ ਗਿਆ ਉਹ ਇਸ ਗੱਲ ਤੋਂ ਓਨਾਂ ਹੀ ਬੇਖਬਰ ਰਖਿਆ ਗਿਆ। ਮਿਸਟਰ 'ਜੇ' ਜਿਸ ਤੇ ਤਜਰਬਾ ਕੀਤਾ ਗਿਆ ਕੰਮ ਕਾਜ ਵਾਲਾ ਆਦਮੀ ਸੀ, ਇਕ ਦਿਨ ਉਹ ਭਲੀ ਚੰਗੀ ਦਸ਼ਾ ਵਿਚ ਘਰ ਤੋਂ ਦਫਤਰ ਨੂੰ ਗਿਆ, ਉਸਨੂੰ ਪੂਰੀ ੨ ਖਬਰ ਸੀ ਕਿ ਮੈਂ ਬਿਲਕੁਲ ਅਰੋਗ ਹਾਂ, ਪਰ ਉਹ ਅਜੇ ਥੋੜੇ ਹੀ ਕਦਮ ਗਿਆ ਹੋਵੇਗਾ ਕਿ ਇਕ ਪੁਰਾਣਾ ਮਿੱਤ੍ਰ ਉਸ ਨੂੰ ਮਿਲਿਆ ਅਰ ਆਖਣ ਲਗਾ, "ਕੀ ਕਾਰਣ ਹੈ, ਤੁਹਾਡੀ ਸੂਰਤ ਉਦਾਸ ਹੈ ਕੀ ਕਿਤੇ ਬੀਮਾਰ ਤਾਂ ਨਹੀਂ ਹੋ ਗਏ ਹੋ?"

ਮਿਸਟਰ 'ਜੇ' ਬੜੇ ਜ਼ੋਰ ਨਾਲ ਹੱਸਿਆ, ਉਸਨੂੰ ਆਪਣੇ ਮਿਤ੍ਰ ਦੇ ਭੋਲੇਪਨ ਤੇ ਹਾਸਾ ਆਯਾ, ਪਰ ਜਿਸ ਵੇਲੇ ਉਹ ਅਗਾਂਹ ਵਧਿਆ, ਉਸਦੇ ਦੂਜੇ ਮਿਤ੍ਰ ਨੇ ਉਸਦੀ ਸੂਰਤ ਨੂੰ ਦੇਖਕੇ ਹੈਰਾਨੀ ਪ੍ਰਗਟ ਕੀਤੀ ਅਰ ਉਸਦੀ ਅਰੋਗਤਾ ਦੀ ਬਾਬਤ ਨਾ ਤਸੱਲੀ ਦੇਣ ਵਾਲੇ

ਪ੍ਰਸ਼ਨ ਕੀਤੇ ਅਰ ਆਖਣ ਲੱਗਾ, "ਮੈਨੂੰ ਡਰ ਹੈ ਕਿ ਤੁਸੀਂ ਕਿਸੇ ਸਖਤ ਬੀਮਾਰੀ ਵਿਚ ਗ੍ਰਸੇ ਜਾਣ ਵਾਲੇ ਹੋ" ਦਫਤਰ ਪੁਜਦੇ ੨ ਕਈ ਆਦਮੀਆਂ ਨੇ ਇਸੇ ਤਰਾਂ ਹੈਰਾਨੀ ਅਤੇ ਅਸਚਰਜ ਦੇ ਨਾਲ ਉਹੋ ਜੇਹੇ ਪ੍ਰਸ਼ਨ ਕੀਤੇ ਤੇ ਇਕ ਆਦਮੀ ਦੂਜੇ ਨਾਲੋਂ ਵਧਕੇ ਫਿਕਰ ਸ਼ੋਕ ਪ੍ਰਗਟ ਕਰਦਾ ਗਿਆ, ਸਿੱਟਾ ਇਹ ਨਿਕਲਿਆ, ਕਿ ਮਿਸਟਰ 'ਜੇ' ਦਫਤਰ ਵਿਚ ਪੁੱਜਕੇ ਬੀਮਾਰ ਪੈ ਗਿਆ, ਭਾਵੇਂ ਉਹ ਘਰੋਂ ਚਲਦੇ ਵਕਤ ਭਲਾ ਚੰਗਾ ਸੀ, ਸਵੇਰ ਵੇਲੇ ਕਈ ਆਦਮੀ ਉਸ ਨੂੰ ਦਫਤਰ ਵਿਚ ਮਿਲਣ ਆਏ, ਦੁਪਹਿਰ ਨੂੰ ਉਸਦੀ ਦਸ਼ਾ ਵਿਗੜ ਗਈ, ਅਰ ਰਾਤ ਨੂੰ ਚਾਰਪਾਈ ਤੇ ਪਾਕੇ ਘਰ ਪੁਚਾਇਆ ਗਿਆ, ਰਾਤ ਦੇ ਵੇਲੇ ਬਹੁਤ ਸਾਰੇ ਆਦਮੀ ਉਸਦੀ ਬੀਮਾਰੀ ਦੀ ਪੁਛ ਦੇ ਬਹਾਨੇ ਨਾਲ ਦੇਖਣ ਗਏ, ਉਹ ਸਾਰੇ ਉਸਦੀ ਦਸ਼ਾ ਤੇ ਗਹੁ ਕਰਦੇ ਰਹੇ ਅਰ ਉਸ ਦੀ ਅਰੋਗਤਾ ਬਾਬਤ ਡਰ ਦੇ ਖਿਆਲ ਪਰਗਟ ਕਰਦੇ ਰਹੇ, ਅੱਠਾਂ ਪਹਿਰਾਂ ਦੇ ਅੰਦਰ ਅੰਦਰ ਇਕ ਮਨੁਸ਼ ਜੇਹੜਾ ਕਿ ਹੱਦ ਦਰਜੇ ਦਾ ਅਰੋਗਯ ਸੀ ਕੇਵਲ ਆਪਣੇ ਮਿਤ੍ਰਾਂ ਦੇ ਖਿਆਲੀ ਅਰ ਜ਼ਬਾਨੀ ਗੱਲਾਂ ਦੇ ਕਾਰਨ ਮ੍ਰਿਤੂ ਦੇ ਪੰਜੇ ਵਿਚ ਫੜਿਆ ਗਿਆ, ਉਸਦੇ ਪਿਛੋਂ ਉਸਨੂੰ ਤਜਰਬੇ ਦਾ ਅਸਲੀ ਮਨਤੱਵ ਦਸਿਆ ਗਿਆ, ਭਾਵੇਂ ਉਸ ਦਿਆਂ ਮਿਤ੍ਰਾਂ ਨੇ ਆਪਣੀ ਅਰੋਗਯਤਾ ਦੇ ਖੁਸ਼ ਕਰਨੇ ਵਾਲੇ ਖਿਆਲਾਂ ਨਾਲ ਉਸਨੂੰ ਚੰਗਾ ਕਰਨਾ ਚਾਹਿਆ, ਫਿਰ ਭੀ ਬੀਮਾਰੀ ਦੇ ਦੂਰ ਕਰਨ ਵਿਚ ਕਈ ਦਿਨ ਲਗ ਗਏ ਅਰ ਤਦ ਜਾਕੇ ਉਹ ਚੰਗਾ ਹੋਇਆ।

ਮੈਂ ਇਸ ਦ੍ਰਿਸ਼ਟਾਂਤ ਨੂੰ ਇੱਥੇ ਕੇਵਲ ਇਸ ਲਈ ਦਸ ਰਿਹਾ ਹਾਂ ਤਾਂ ਕਿ ਮਲੂਮ ਹੋ ਜਾਵੇ ਕਿ ਸਾਡੇ ਮਿੱਤ੍ਰਾਂ ਦੇ ਖਿਆਲ ਕਿਸ ਹੱਦ ਤੀਕਰ ਸਾਡੀ ਅਰੋਗਤਾ ਤੇ ਅਸਰ ਪਾ ਸਕਦੇ ਹਨ। ਲੋਕੀ ਆਪਣੇ ਅਨਜਾਣ ਪੁਣੇ ਦੇ ਭੋਲੇਪਨ ਅਰ ਕੇਵਲ ਗਲਤ ਖਿਆਲ ਦੇ ਸੋਚਨੇ, ਕਹਿਨੇ, ਪ੍ਰਗਟ ਕਰਨੇ ਨਾਲ ਇਸੇ ਤਰਾਂ ਬੀਮਾਰੀ ਫੈਲਾਂਦੇ ਰਹਿੰਦੇ ਹਨ, ਜੇਕਰ ਲੋਕੀ ਜ਼ਰਾ ਭੀ ਗਹੁ ਕਰਦੇ ਅਰ ਅਜਿਹੇ ਗਲਤ ਖਿਆਲਾਂ ਦੇ ਬੁਰੇ ਅਰ ਨੁਕਸਾਨ ਨੂੰ ਸਮਝ ਲੈਂਦੇ ਤਾਂ ਉਹ ਕਦੇ ਭੀ ਮਨੁੱਸ਼ਾਂ ਦੇ ਕਤਲ ਦਾ ਕਾਰਨ ਹੋਣਾਂ ਪਸੰਦ ਨਾ ਕਰਦੇ। ਸਾਰੇ ਲੋਕੀ ਜੇਹੜੇ ਪੂਰੀ ਆਯੂ ਤੋਂ ਪਹਿਲੇ ਮਰ ਜਾਂਦੇ ਹਨ (ਅਚਾਨਕ ਮੌਤ ਤੋਂ ਛੁਟ) ਓਹ ਸਾਰੇ ਦੇ ਸਾਰੇ ਹੀ ਦੂਜਿਆਂ ਦੇ ਗਲਤ ਖਯਾਲਾਂ ਦਾ ਹੀ ਸ਼ਿਕਾਰ ਹੁੰਦੇ ਹਨ।

ਜਦ ਕਿਸੇ ਨੂੰ ਮੋਚ ਆ ਜਾਏ, ਹੱਡੀ ਟੁਟ ਜਾਏ, ਜੋੜ ਉੱਖੜ ਜਾਏ, ਜਾਂ ਫੱਟ ਜਾਂ ਜਲਨ ਤੋਂ ਦੁੱਖ ਪੁੱਜੇ ਤਾਂ ਇਸਦਾ ਇਲਾਜ ਉਪਰ ਦੇ ਮਾਮੂਲੀ ਇਲਾਜ ਨਾਲੋਂ ਥੋੜਾ ਜਿਹਾ ਵੱਖਰਾ ਹੈ, ਝੱਟ ਹੀ ਗਹੁ ਕਰਨਾ ਅਰ ਜ਼ਰੂਰੀ ਇਲਾਜ ਦਾ ਸ਼ੁਰੂ ਕਰਨਾ ਇਕ ਬੜਾ ਹੀ ਲੋੜੀਂਦਾ ਕੰਮ ਹੈ, ਪਰ ਜੇ ਇਲਮ ਖਿਆਲ ਦੇ ਵਰਤਨ ਵਿਚ ਛੇਤੀ ਕੀਤੀ ਜਾਵੇ ਤਾਂ ਘਟ ਤੋਂ ਘਟ ਜੇਕਰ ਦਰਦ ਛੇਤੀ ਦੂਰ ਨਾ ਭੀ ਹੋ ਸਕਿਆ ਤਾਂ ਭੀ ਘਟ ਜ਼ਰੂਰ ਜਾਏਗਾ। ਰੋਗੀ ਦੇ ਦਿਮਾਗ਼ ਵਿੱਚ ਅਜਿਹਾ ਖਿਆਲ ਦਾਖਲ ਕਰ ਦੇਣਾ ਚਾਹੀਦਾ ਹੈ ਕਿ "ਫੱਟ ਸਖਤ ਨਹੀਂ ਹੈ, ਦਰਦ ਝੱਟ ਹੀ ਦੂਰ ਹੋ ਜਾਏਗੀ, ਮੋਚ ਥੋੜੀ ਜਿਹੀ ਹੈ, ਘਾਵ ਭਿਆਨਕ ਨਹੀਂ ਹੈ ਅਰ ਪਲੋ ਪਲੀ ਵਿੱਚ ਦਰਦ ਜਾਂਦਾ ਰਹੇਗਾ" ਉਹ ਜਾਂ ਤਾਂ ਆਪਣੀ ਖਿਆਲੀ ਤਾਕਤ ਨਾਲ ਜਾਂ ਦੂਜਿਆਂ ਦੀ ਦਿਮਾਗ਼ੀ ਮਦਦ ਨਾਲ ਫੱਟੜ ਹਿੱਸਿਆਂ ਵਿੱਚ ਲਹੂ ਦੇ ਗੇੜ ਨੂੰ ਤੇਜ ਕਰੇਗਾ ਅਰ ਕੇਵਲ ਉਸਦੀ ਦਿਲੀ ਇੱਛਯਾ ਨਾਲ ਹੀ ਨਵੇਂ ੨ ਸਾਮਾਨ ਅੰਦਰੋ ਅੰਦਰ ਫੱਟੜ ਥਾਂ ਦੀ ਮੁਰੰਮਤ ਕਰਨ ਲਗ ਜਾਣਗੇ ਅਰ ਸੜਿਆ ਹੋਯਾ ਰਸ ਦੂਰ ਹੋ ਕੇ

ਅਰੋਗਤਾ ਦੀ ਹਾਲਤ ਨੂੰ ਵਾਪਸ ਲਿਆ ਸਕਨਗੇ। ਜੇਹੜੇ ਲੋਕੀ ਮਿਲਨ ਉਸਨੂੰ ਢਾਰਸ ਦੇਣ, ਹਿੰਮਤ ਵਧਾਂਦੇ ਜਾਣ ਅਰ ਉਹ ਛੇਤੀ ਹੀ ਚੰਗਾ ਹੋ ਜਾਏਗਾ, ਜੇਕਰ ਅਸ਼ਾਂਤ ਕਰਨ ਵਾਲੀਆਂ ਗੱਲਾਂ ਕਹੀਆਂ ਜਾਣਗੀਆਂ ਤਾਂ ਬੀਮਾਰੀ ਵਧੇਰੀ ਅਰ ਅਰੋਗਤਾ ਵਿੱਚ ਚਿਰ ਲਗੇਗਾ।

ਜੇਕਰ ਕਿਸੇ ਮਨੁੱਸ਼ ਦੇ ਖਿਆਲ ਰੋਗੀ ਦੇ ਰੋਗ ਬਾਬਤ ਚੰਗੇ ਨਹੀਂ ਹਨ ਤਾਂ ਉਸਨੂੰ ਇਕ ਦਮ ਭਰ ਭੀ ਕਮਰੇ ਵਿੱਚ ਬੈਠਣ ਦੀ ਆਗਯਾ ਨਾਂ ਦਿਤੀ ਜਾਵੇ, ਜੋ ਰੋਗੀ ਵਿੱਚ ਕੁੱਵਤ ਇਰਾਦੀ ਹੈ ਅਰ ਆਪਣੇ ਆਪ ਤੇ ਭਰੋਸਾ ਹੈ ਤਾਂ ਉਹ ਕਦੇ ਦੂਜਿਆਂ ਦੇ ਕਮਜ਼ੋਰ ਤੇ ਉਲਟ ਖਿਆਲਾਂ ਨੂੰ ਸੁਣਕੇ ਨਹੀਂ ਘਬਰਾਏਗਾ ਤੇ ਨਾਂ ਹੀ ਉਸ ਤੇ ਅਸਰ ਹੋਵੇਗਾ, ਜੇ ਉਸ ਦੀ ਕੁੱਵਤ ਇਰਾਦੀ ਬਲਵਾਨ ਹੈ ਤਾਂ ਉਹ ਛੇਤੀ ਹੀ ਆਪਣੀ ਅਰੋਗਤਾ ਨੂੰ ਵਾਪਸ ਲਿਆ ਸਕੇਗਾ, ਇਹ ਗੱਲ ਬਿਲਕੁਲ ਸੱਚ ਹੈ ਕਿ ਜਿਨ੍ਹਾਂ ਘੋਰ ਦੁਖਾਂ ਅਰ ਖਤਰਿਆਂ ਵਿਚ ਪੈਕੇ ਨਿਰਬਲ ਤਬੀਅਤ ਵਾਲੇ ਮਰ ਜਾਂਦੇ ਹਨ, ਬਲਵਾਨ ਕੁੱਵਤ ਇਰਾਦੀ ਵਾਲੇ ਮਨੁੱਸ਼ ਉਨ੍ਹਾਂ ਤੇ ਜੈ ਪਾ ਲੈਂਦੇ ਹਨ, ਅਰ ਜੀਂਵਦੇ ਰਹਿੰਦੇ ਹਨ।

ਅਜੇਹੀਆਂ ਬੀਮਾਰੀਆਂ ਵਿੱਚ ਜਿਹਾ ਕਿ ਸਿਰ ਦਰਦ ਗੰਠੀਆ, ਪਠਿਆਂ ਦੀ ਖਿਚ, ਦੰਦਾਂ ਦੀ ਪੀੜਾ, ਕੰਨ ਦੇ ਦਰਦ ਆਦਿ ਵਿਚ ਇਲਮ ਖਿਆਲ ਬਹੁਤ ਹੀ ਲਾਭਦਾਇਕ ਸਾਬਤ ਹੋਵੇਗਾ, ਇਹ ਦਰਦ ਇਸ ਕਾਰਨ ਤੋਂ ਉਤਪੰਨ ਹੁੰਦੇ ਹਨ ਕਿ ਨਸਾਂ ਤੇ ਨਾੜੀਆਂ ਵਿਚ ਗੰਦਾ ਰਸ ਕਠਾ ਹੋ ਜਾਂਦਾ ਹੈ। ਲਹੂ ਦੇ ਬੇਗ ਵਿਚ ਤੇਜ਼ੀ ਹੋਣੀ ਚਾਹੀਦੀ ਹੈ ਤਾਂ ਜੋ ਇਕੱਠੇ ਹੋਏ ੨ ਰਸ ਦੀ ਰੁਕਾਵਟ ਵਿੱਚ ਛੇਤੀ ਆਸਾਨੀ ਅਰ ਸੌਖ ਪੈਦਾ ਹੋਵੇ।

ਰੋਗੀ ਦੇ ਦਿਲ ਨੂੰ ਸਰੀਰ ਦੇ ਉਸ ਹਿੱਸੇ ਵੱਲ ਲਗਾ ਦੇਨਾ ਚਾਹੀਦਾ ਹੈ, ਤਾਂ ਜੋ ਉਸ ਤੇ ਕਾਬੂ ਪਾਣ ਦਾ ਅਵਸਰ ਹੱਥ ਲਗੇ, ਇਸ ਮਨਤੱਵ ਦੇ ਪੂਰਾ ਕਰਨ ਲਈ ਚੰਗਾ ਤਾਂ ਏਹ ਹੈ ਕਿ ਦਰਦ ਕਰਨ ਵਾਲੇ ਹਿੱਸੇ ਤੇ ਹੱਥ ਰੱਖਕੇ ਰੋਗੀ ਨੂੰ ਆਖਿਆ ਜਾਵੇ ਕਿ "ਤੂੰ ਭੀ ਅਜਿਹਾ ਹੀ ਕਰ" ਤਾਂ ਜੋ ਬੇਗ ਵਿਚ ਤੇਜੀ ਹੋਵੇ। ਇਕੱਠਾ ਹੋਯਾ ੨ ਰਸ ਹਿੱਲ ਜਾਏ ਅਰ ਦਰਦ ਦੂਰ ਹੋ ਜਾਏ, ਆਪਣੇ ਦਿਲ ਨੂੰ ਦਰਦ ਕਰਨ ਵਾਲੇ ਹਿੱਸੇ ਤੇ ਇੱਕ ਟੱਕ ਕਾਇਮ ਕਰੋ, ਪਰ ਥੋੜੇ ਹੀ ਮਿੰਟਾਂ ਦੇ ਪਿੱਛੋਂ ਰੋਗੀ ਦੇ ਖਿਆਲਾਂ ਨੂੰ ਬਦਲਨ ਦੇ ਇਰਾਦੇ ਨਾਲ ਉਸ ਨੂੰ ਆਖੋ ਦਰਦ ਜਾਂਦਾ ਰਿਹਾ ਹੈ, ਹੁਣ ਤੂੰ ਰਾਜੀ ਹੋ ਜਾਏਂਗਾ। ਇਸ ਗੱਲ ਨੂੰ ਧੀਰਜ ਨਾਲ ਕਹੋ, ਤਾਂ ਜੋ ਤੁਹਾਡਾ ਖਿਆਲ ਉਸਦੇ ਦਿਲ ਵਿਚ ਜੰਮ ਜਾਵੇ, ਜਦ ਤੁਸੀਂ ਅਜਿਹਾ ਕਰ ਚੁਕੋਗੇ, ਰੋਗੀ ਤੁਹਾਡੀ ਇੱਛਾ ਨਾਲ ਇਕ ਮਿੱਕ ਹੋਕੇ ਆਖੇਗਾ ਦਰਦ ਹੁਣ ਨਹੀਂ ਰਿਹਾ, ਅਰ ਝਟ ਹੀ ਚੰਗਾ ਹੋ ਜਾਏਗਾ।

ਇਸਦੇ ਖਿਆਲਾਂ ਨੂੰ ਬਦਲਨੇ ਦਾ ਕਾਰਨ ਏਹ ਹੈ, ਕਿ ਤੁਸਾਂ ਨੂੰ ਆਪਣੇ ਖਿਆਲ ਦੀ ਪਕਿਆਈ ਦੇ ਨਾਲ ਕਾਇਮ ਕਰਨ ਦਾ ਅਵਸਰ ਹਥ ਆਵੇ, ਅਰ ਓਹ ਸਮਝ ਜਾਵੇ ਕਿ ਦਰਦ ਉੱਕਾ ਹੀ ਨਹੀਂ ਰਿਹਾ, ਦਰਦ ਦਾ ਖਿਆਲ ਜਾਂਦਾ ਰਿਹਾ, ਅਰ ਉਸਦੀ ਜਗਾ ਦਰਦ ਦੇ ਨਾ ਹੋਣ ਦੇ ਖਿਆਲ ਨੇ ਲੈ ਲਈ, ਜੇਹੜਾ ਖਯਾਲ ਜਿਤਨਾ ਬਲਵਾਨ ਹੋਵੇਗਾ ਉਹ ਉਤਨਾਂ ਹੀ ਵੱਧ ਕਾਬੂ ਪਾਏਗਾ।

ਦਿਮਾਗ਼ ਦੇ ਵਿਗਾੜ ਆਦਿ ਰੋਗਾਂ ਵਿਚ ਭੀ ਇਸ ਅਮਲ ਦੀ ਲੋੜ ਹੈ, ਤੁਸੀਂ ਰੋਗੀ ਨੂੰ ਅਜਿਹੀ ਦਸ਼ਾ ਵਿੱਚ ਲਿਆਓ ਕਿ ਉਹ ਆਪਣੀਆਂ ਅੱਖਾਂ ਨੂੰ ਬੰਦ ਕਰੇ ਅਰ

ਉਸਦਾ ਸਰੀਰ ਢਿੱਲਾ ਪੈ ਜਾਵੇ, ਚੰਗੇ ੨ ਸਿੱਟੇ ਉਸ ਵੇਲੇ ਪ੍ਰਾਪਤ ਹੁੰਦੇ ਹਨ ਜਿਸ ਵੇਲੇ ਰੋਗੀ ਪਿੱਠ ਦੇ ਭਾਰ ਚੋਪਟ ਲੇਟ ਜਾਂਦਾ ਹੈ, ਓਸਦੇ ਮੱਥੇ ਤੇ ਆਪਣਾ ਹੱਥ ਰਖੋ ਅਰ ਉਸਨੂੰ ਹੌਲੀ ੨ ਥਪਕਦੇ ਜਾਓ, ਗੱਲ ਬਾਤ ਖੁਸ਼ੀ ਦੀ ਭਰੀ ਹੋਈ ਦਸ਼ਾ ਤੇ ਢੰਗ ਵਿਚ ਹੋਵੇ, ਤੁਹਾਡਾ ਸਾਰਾ ਵਰਤਾਉ ਤਰਤੀਬ ਵਾਰ ਅਰ ਨਰਮੀ ਦੇ ਨਾਲ ਹੋਵੇ, ਸੋਚੋ ਅਰ ਰੋਗੀ ਨੂੰ ਨਾਲ ਦੇ ਨਾਲ ਹਦਾਇਤ ਕਰਦੇ ਜਾਓ, ਕਿ "ਹੁਣ ਤੁਹਾਨੂੰ ਆਰਾਮ ਮਿਲ ਰਿਹਾ ਹੈ" ਜੇਕਰ ਤੁਸਾਂ ਉਸਨੂੰ ਸੁਲਾ ਦਿਤਾ ਤਾਂ ਇਲਾਜ ਬਹੁਤ ਲਾਭਦਾਇਕ ਸਾਬਤ ਹੋ ਗਿਆ। ਉਸਦੇ ਦਿਲ ਵਿਚ ਸ਼ਾਂਤੀ ਅਰਾਮ ਅਰ ਸੁਖ ਦੇ ਖਿਆਲ ਭਰ ਦਿਓ, ਉਸਨੂੰ ਬਹੁਤ ਮਨੁੱਸ਼ਾਂ ਨਾਲ ਗੱਲ ਬਾਤ ਕਰਨ ਦੀ ਉੱਕੀ ਹੀ ਆਗਿਆ ਨਾ ਦਿਓ, ਕਿਉਂਕਿ ਓਹਨਾਂ ਦੇ ਖਿਆਲ ਉਸਦੇ ਖਿਆਲਾਂ ਦੇ ਉਲਟ ਬਣਕੇ ਬੇਅਰਾਮੀ ਉਤਪੰਨ ਕਰ ਦੇਣਗੇ, ਚੰਗਾ ਹੋਵੇ ਕਿ ਓਹ ਅਸ਼ਾਂਤੀ ਦੇ ਖਤਰੇ ਤੋਂ ਸਦਾ ਲਈ ਬਚਾਕੇ ਰੱਖਿਆ ਜਾਵੇ।

ਰੋਗੀਆਂ ਦਾ ਇਲਾਜ ਅਰ ਲੋਕਾਂ ਦੀ ਲੋੜ ਪੂਰੀ ਕਰਨ ਤੋਂ ਚੰਗਾ ਕੰਮ ਜੀਵਨ ਭਰ ਵਿੱਚ ਹੋਰ ਕੋਈ ਨਹੀਂ, ਪਰ ਮੈਂ ਕਦੇ ਮਨਸ਼ਾ ਪ੍ਰਗਟ ਨਹੀਂ ਕਰਾਂਗਾ ਕਿ ਜਿਸ ਵੇਲੇ ਤੀਕਰ ਮਨੁੱਸ਼ ਨੂੰ ਲੋਕਾਂ ਦੇ ਇਲਾਜ ਦਾ ਪੂਰਾ ੨ ਖਿਆਲ ਨਾਂ ਹੋਵੇ ਉਹ ਵੈਦਕ ਨੂੰ ਆਪਣਾ ਰੁਜ਼ਗਾਰ ਬਣਾਏ, ਜੇਕਰ ਇਹ ਕੰਮ ਉਸਨੂੰ ਪਸੰਦ ਹੈ ਅਰ ਉਸਦੀ ਖਾਹਸ਼ ਅਰ ਖਿਆਲ ਉਸਦੇ ਮੁਆਫਿਕ ਹਨ ਅਰ ਦੂਜਿਆਂ ਦੇ ਖਿਆਲੀ ਸੰਦੇਸ਼ੇ ਉਸਨੂੰ ਆਗਜ਼ਾ ਦੇਂਦੇ ਹਨ ਤਾਂ ਉਸਨੂੰ ਉਨ੍ਹਾਂ ਦੀ ਸਿੱਖਯਾ ਨੂੰ ਛਡਣਾ ਨਹੀਂ ਚਾਹੀਏ ਤੇ ਝੱਟ ਹੀ ਕੰਮ ਵਿੱਚ ਲੱਗ ਜਾਣ ਦੀ ਤਜਵੀਜ਼ ਸੋਚਨੀ ਚਾਹੀਦੀ ਹੈ, ਇਲਮ ਖਿਆਲ ਦੀ ਮਸ਼ਕ ਅਰੋਗਤਾ ਅਰ ਇਲਾਜ ਦੇ ਗੁਣ ਵਿਚ ਉਸਦੇ ਤਜਰਬਿਆਂ ਨੂੰ ਵਧਾਂਦੀ ਜਾਏਗੀ। ਕਿਸੇ ਆਦਮੀ ਨੂੰ ਦੂਰ ਰਹਿਕੇ ਉਸ ਵੇਲੇ ਤੀਕਰ ਇਲਾਜ ਦਾ ਹੌਸਲਾ ਨਹੀਂ ਕਰਨਾ ਚਾਹੀਦਾ, ਜਦੋਂ ਤੀਕਰ ਕਈਆਂ ਜਗ੍ਹਾਂ ਤੇ ਇਲਾਜ ਕਰਨੇ ਅਰ ਦੇਖਣੇ ਦੀ ਮਦਦ ਨਾਲ ਪੂਰਾ ੨ ਤਜਰਬਾ ਪ੍ਰਾਪਤ ਨਾ ਹੋ ਗਿਆ ਹੋਵੇ ਅਰ ਉਸਨੂੰ ਆਪਣੀ ਲਿਆਕਤ ਤੇ ਪੂਰਾ ਭਰੋਸਾ ਨਾ ਹੋਵੇ, ਇਸ ਤੋਂ ਕਿਸੇ ਦੂਰ ਦੇਸ਼ ਬੈਠੇ ਦਾ ਇਲਾਜ ਸ਼ੁਰੂ ਨਾ ਕਰੇ, ਉਸਦੇ ਲਈ ਅਤੀ ਜ਼ਰੂਰੀ ਹੈ ਕਿ ਉਹ ਰੋਗੀ ਦੀ ਹਾਲਤ ਅਰ ਰੋਗ ਤੋਂ ਵਾਕਫ਼ੀ ਪੈਦਾ ਕਰੇ ਅਰ ਨਾਲ ਹੀ ਉਸਦੀ ਦਿਮਾਗੀ ਹਾਲਤ ਨੂੰ ਭੀ ਰੋਗੀ ਦੇ ਖਿਆਲਾਂ ਦੇ ਨਾਲ ਦਰਦ ਖਾਹੀ ਅਰ ਏਕਤਾ ਹੋਣੀ ਚਾਹੀਦੀ ਹੈ।

ਸੋਲ੍ਹਵਾਂ ਕਾਂਡ

# ਹਿਪਨੋਟਿਜ਼ਮ (ਭੂਤ ਵਿਦ'ਜਾ) ਕੀ ਹੈ ?

## ਖਿਆਲ ਬਲ ਹੈ

(ਵਿਕਟਰ ਹਿਯੂਗੋ)

ਹਿਪਨੋਟਿਜ਼ਮ ਇੱਕ ਅਜਿਹੇ ਅਮਲ ਦਾ ਨਾਮ ਹੈ ਜਿਸਦੇ ਕਾਰਨ ਪਦਾਰਥਾਂ ਦੇ ਉਪਰ ਜੀਵ ਦਾ ਹੁਕਮ ਕਾਇਮ ਹੁੰਦਾ ਹੈ, ਅਰ ਜਿਸ ਨਾਲ ਇਹ ਗੱਲ ਭੀ ਸਾਬਤ ਹੋ ਜਾਂਦੀ ਹੈ ਕਿ ਇਕ ਮਨੁਸ਼ ਦਾ ਦਿਲ ਦੂਜੇ ਤੇ ਬਲ ਪਾਕੇ ਉਸਨੂੰ ਆਪਣੇ ਤਾਬਿਆ ਕਰ ਸਕਦਾ ਹੈ, ਲੋਕੀ ਬਹੁਤ ਦਿਨਾਂ ਤੋਂ ਗਹੁ ਕਰ ਰਹੇ ਹਨ ਕਿ ਏਹ ਬਲ ਕਿੱਥੋਂ ਆਉਂਦਾ ਹੈ ? ਹਿਪਨੋਟਿਜ਼ਮ ਦਾ ਅਮਲ ਪੇਚਦਾਰ ਅਰ ਕਸ਼ਟ ਨਾਲ ਸਿੱਧ ਹੋਣ ਵਾਲਾ ਪ੍ਰਤੀਤ ਹੁੰਦਾ ਹੈ, ਇਸ ਲਈ ਲੋਕੀ ਇਸ ਤੋਂ ਡਰਦੇ ਹਨ, ਪਰ ਨਾਲ ਦੇ ਨਾਲ ਖੋਜ ਭੀ ਕਰਦੇ ਜਾਂਦੇ ਹਨ, ਅਸੀਂ ਉਨ੍ਹਾਂ ਗੱਲਾਂ ਨੂੰ ਪੇਚਦਾਰ ਜਾਣਦੇ ਹਾਂ ਜੇਹੜੀਆਂ ਸਾਡੀ ਸਮਝ ਵਿਚ ਨਹੀਂ ਆਉਂਦੀਆਂ ਅਰ ਜਿਨ੍ਹਾਂ ਕਾਰਨਾਂ ਤੱਕ ਸਾਡੀ ਅਕਲ ਨਹੀਂ ਪੁਚਦੀ। ਜੇਕਰ ਇਸ ਕਾਨੂੰਨ ਦਾ ਕਾਰਨ ਮਲੂਮ ਹੋ ਜਾਂਦਾ ਤਾਂ ਹਿਪਨੋਟਿਜ਼ਮ ਦੇ ਉਲਟ ਜੋ ਬੁਰਾ ਭਲਾ ਲੋਕੀ ਆਖਦੇ ਹਨ ਉਹ ਬੰਦ ਹੋ ਜਾਂਦਾ ਅਰ ਇਹ ਮਜ਼ਮੂਨ ਲੋਕਾਂ ਦੀ ਪਸੰਦੀ ਅਰ ਇਤਬਾਰ ਨੂੰ ਪ੍ਰਾਪਤ ਕਰ ਲੈਂਦਾ।

ਇਕ ਵਕਤ ਸੀ ਜਦੋਂ ਕੋਈ ਖਿਆਲ ਕਰਦੇ ਸਨ ਕਿ ਵੱਸ ਵਿੱਚ ਕਰਨ ਵਾਲੀ ਤਾਕਤ ਉਂਗਲੀਆਂ ਦੀਆਂ ਗੰਢਾਂ ਵਿਚੋਂ ਨਿਕਲਦੀ ਹੈ, ਇਸ ਲਈ ਅਮਲ ਕਰਨ ਵੇਲੇ ਮਾਮੂਲ (ਜਿਸ ਉਤੇ ਅਮਲ ਕੀਤਾ ਜਾਵੇ) ਦੇ ਸਰੀਰ ਤੇ ਹੱਥਾਂ ਨਾਲ ਝਾੜਾਂ ਕਰਨ ਦੀ ਲੋੜ ਹੁੰਦੀ ਹੈ। ਇਸ ਤੋਂ ਪਿਛੋਂ ਇਹ ਮਾਲੂਮ ਹੋਯਾ ਕਿ ਜਦ ਕਦੇ ਹੱਥਾਂ ਦਾ ਅਮਲ ਬਿਅਰਥ ਅਰ ਬੇਫਾਇਤਾ ਸਾਬਤ ਹੋਵੇ ਤਾਂ ਉਸਦਾ ਸਿਟਾ ਪੈਦਾ ਕਰਨ ਲਈ ਹੋਰ ਭੀ ਵਸੀਲੇ ਵਰਤੇ ਜਾ ਸਕਦੇ ਹਨ, ਜਿਹਾ ਕਿ ਕਲਾ ਦੀ ਤਾਕਤ ਅਮਲੀ ਕੰਮ ਵਿਚ ਲਿਆਂਦੀ ਜਾ ਸਕਦੀ ਹੈ। ਜਦ ਇਹ ਖੋਜ ਭੀ ਹੋ ਚੁੱਕੀ ਤਾਂ ਫਿਰ ਇਹ ਖਿਆਲ ਕਿ ਤਾਕਤ ਉਂਗਲੀਆਂ ਦੀਆਂ ਗੰਢਾਂ ਵਿਚੋਂ ਨਿਕਲਦੀ ਹੈ, ਗਲਤ ਸਮਝ ਲਿਆ ਗਿਆ, ਉਪ੍ਰੰਤ ਲੋਕੀ ਹੌਲੀ ੨ ਇਸ ਸਿੱਟੇ ਤੀਕਰ ਪੁੱਜਣ ਲੱਗੇ ਕਿ ਕਿਸ ਵੇਲੇ ਇਕ ਪਦ ਜਾਂ ਕ੍ਰਮ ਦੇ ਕਾਰਨ ਨਾਲ ਇਸ ਤੋਂ ਚੰਗਾ ਸਿੱਟਾ ਪ੍ਰਗਟ ਹੋ ਸਕਦਾ ਹੈ, ਅਰ ਇਹ ਪਦ ਜਾਂ ਕ੍ਰਮ ਅਸਲ ਕਰਨੇ ਵਾਲੇ ਦੇ ਦਿਮਾਗ਼ ਦੇ ਖਿਆਲ ਤੋਂ ਛੁਟ ਹੋਰ ਕੋਈ ਵਜੂਦ ਨਹੀਂ ਰਖਦੇ। ਇਹ ਸੱਚੀ ਗੱਲ ਹੈ ਕਿ ਤਾਕਤ ਇਨ੍ਹਾਂ ਵਿੱਚੋਂ ਕਿਸੇ ਵਿਚ ਨਹੀਂ, ਸਗੋਂ ਹਰ ਇਕ ਕ੍ਰਮ ਦੀ ਜੜ੍ਹ ਵਿਚ ਖਿਆਲ ਦੀ ਤਾਕਤ ਛੁਪੀ ਰਹਿੰਦੀ ਹੈ।

ਇਹ ਅਸਚਰਜ ਹੈ ਕਿ ਲੋਕੀ ਇਸ ਤੋਂ ਪਹਿਲੇ ਇਸਦੀ ਅਸਲੀਅਤ ਤੋਂ ਵਾਕਫ ਨਹੀਂ ਹੋਏ, ਖੋਜ ਕਰਨ ਵਾਲੇ ਚਿਰਾਂ ਤੋਂ ਇਸੇ ਢੂੰਡ ਵਿਚ ਲਗੇ ਰਹੇ ਕਿ ਇਹ ਪਦਾਰਥ

ਵਿਦਯਾ ਕੀ ਹੈ ?

ਅੰਤ ਨੂੰ ਪਦਾਰਥ ਵਿਦਯਾ ਨੇ ਆਪਣੇ ਆਪ ਹੀ ਆਪਣਾ ਸਬੂਤ ਦੇ ਦਿਤਾ। ਅਮਲ ਕਰਨੇ ਵਾਲੇ ਕਿਉਂਕਿ ਪੂਰੀ ੨ ਦਲੀਲ ਨਹੀਂ ਸਨ ਦੇ ਸਕਦੇ, ਇਸ ਲਈ ਹਿਪਨੋਟਿਜ਼ਮ ਦਾ ਇਲਮ ਇਕ ਤਰਾਂ ਦਾ ਭੇਦ ਬਣਿਆਂ ਰਿਹਾ। ਜੇਕਰ ਮੰਤਕ ਦੀ ਨਜ਼ਰ ਨਾਲ ਦੇਖਿਆ ਜਾਵੇ ਤਾਂ ਉਸਦੇ ਵਿਚ ਕੋਈ ਪੇਚਦਾਰ ਜਾਂ ਭੇਦ ਦੀ ਗੱਲ ਨਹੀਂ ਹੈ, ਹਿਪਨੋਟਿਜ਼ਮ ਕੇਵਲ ਇਕ ਅਮਲ ਹੈ, ਜਿਸ ਤੋਂ ਪਦਾਰਥ ਉਤੇ ਆਤਮਾਂ ਦੇ ਸਾਧੂ ਪਣ ਦਾ ਸਬੂਤ ਮਿਲਦਾ ਹੈ। ਏਹ ਤਾਕਤ—ਜਿਸਦੇ ਕਾਰਨ ਮਾਮੂਲ (ਜਿਸਤੇ ਅਮਲ ਕੀਤਾ ਜਾਵੇ) ਦੀ ਸਰੀਰਕ ਤੇ ਦਿਮਾਗੀ ਤਰਤੀਬ ਅਮਲ ਕਰਨੇ ਵਾਲੇ ਦੇ ਹੁਕਮ ਦੇ ਅਸਰ ਹੇਠਾਂ ਕੰਮ ਕਰਨ ਲਗ ਜਾਂਦੇ ਹਨ—ਇਲਮ ਖਿਆਲ ਦੇ ਨਾਲ ਸੰਬੰਧ ਰਖਦੀ ਹੈ, ਅਮਲ ਕਰਨੇ ਵਾਲੇ ਦਾ ਖਯਾਲ ਮਾਮੂਲ ਦੇ ਦਿਮਾਗ਼ ਵਿਚ ਦਾਖਲ ਹੋਕੇ ਉਸਨੂੰ ਕਾਬੂ ਕਰ ਲੈਂਦਾ ਹੈ ਅਰ ਮਮੂਲ ਦੀ ਕੁੱਵਤ ਇਰਾਦੀ ਥੋੜ ਚਿਰ ਲਈ ਉਸਦੇ ਤਾਬਿਆ ਬਨ ਜਾਂਦੀ ਹੈ। ਉਸਦਾ ਸ੍ਰੀਰਕ ਬਲ ਅਮਲ ਕਰਨ ਵਾਲੇ ਦੇ ਖਿਆਲ ਦੇ ਤਾਬਿਆ ਹੋਕੇ ਉਸੇ ਦੇ ਅਨੁਸਾਰ ਕੰਮ ਕਰਨ ਲਗ ਜਾਂਦਾ ਹੈ ਅਰ ਲੋਕੀ ਉਸਨੂੰ ਦੇਖਕੇ ਅਜਚਰਜ ਰਹਿ ਜਾਂਦੇ ਹਨ, ਏਹ ਬਿਲਕੁਲ ਜ਼ਰੂਰੀ ਨਹੀਂ ਕਿ ਮਾਮੂਲ ਉਤੇ ਆਪਣਾ ਅਸਰ ਪਾਣ ਲਈ ਉਸਨੂੰ ਸੁਪਨ ਅਵਸਥਾ ਵਿਚ ਦਾਖਲ ਕੀਤਾ ਜਾਵੇ। ਹਿਪਨੋਟਿਜ਼ਮ ਮਾਮੂਲ ਦੇ ਤਾਬਿਆ ਕਰਨ ਦਾ ਇਕ ਨਾਕਸ ਵਸੀਲਾ ਹੈ, ਉਹ ਸਿੱਟਾ ਕੇਵਲ ਚੰਗੇ ਅਮਲ ਦੀ ਪਾਬੰਦੀ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸ ਗੱਲ ਦੀ ਕੋਈ ਲੋੜ ਨਹੀਂ ਕਿ ਮਾਮੂਲ ਨੂੰ ਅਮਲ ਕਰਨੇ ਵਾਲੇ ਦੀ ਇੱਛਾ ਦਾ ਪਤਾ ਹੋਵੇ। ਇਲਮ ਖਿਆਲ ਇਕ ਅਜੇਹਾ ਨਿਯਮ ਹੈ, ਜੇਹੜਾ ਹਿਪਨੋਟਿਜ਼ਮ ਤੇ ਅਸਰ ਪਾਂਦਾ ਹੈ, ਇਕ ਮਨੁੱਸ਼ ਦੂਰ ਦਰਾਜ਼ ਫਾਸਲੇ ਤੇ ਰਹਿ ਕੇ ਭੀ ਬੜੀ ਸੁਖੀ ਤਰਾਂ ਅਰ ਆਸਾਨੀ ਨਾਲ ਓਹੋ ਨਤੀਜਾ ਪੈਦਾ ਕਰ ਸਕਦਾ ਹੈ ਜੇਹੜਾ ਕਿ ਦੋਹਾਂ ਦੇ ਇਕ ਕਮਰੇ ਵਿਚ ਰਹਿਣ ਤੋਂ ਮਤਲਬ ਹੈ। ਇਸਤੋਂ ਸਾਫ ਪ੍ਰਗਟ ਹੈ ਕਿ ਹਿਪਨੋਟਿਜ਼ਮ ਅੱਡ ਕੋਈ ਚੀਜ਼ ਨਹੀਂ, ਸਗੋਂ ਏਹ ਸਾਂਗੋਪਾਂਗ ਇਲਮ ਖਿਆਲ ਦੀ ਹੀ ਇਕ ਸ਼ਾਖ ਹੈ।

ਹੁਸ਼ਿਆਰੀ ਦੇ ਨਾਲ ਹੇਠ ਲਿਖੀਆਂ ਹਦਾਇਤਾਂ ਦੀ ਪਾਬੰਦੀ ਕਰਨੇ ਨਾਲ ਹਰ ਇਕ ਆਦਮੀ ਹਰ ਵੇਲੇ ਛੇਤੀ ਨਾਲ ਆਪਣੀ ਇੱਛਾ ਦੇ ਅਨੁਸਾਰ ਕਿਸੇ ਆਦਮੀ ਉਤੇ ਆਪਣੇ ਖਿਆਲ ਦਾ ਅਸਰ ਪਾ ਸਕਦਾ ਹੈ। ਸਭ ਤੋਂ ਪਹਿਲੋਂ ਉਸ ਆਦਮੀ ਨੂੰ ਮਿਲਨਾ ਚਾਹੀਦਾ ਹੈ ਅਰ ਜੇਕਰ ਹੋ ਸਕੇ ਤਾਂ ਉਸਦੇ ਨਾਲ ਗੱਲ ਬਾਤ ਭੀ ਕਰਨੀ ਚਾਹੀਏ, ਗੱਲ ਬਾਤ ਇਸ ਵਤੀਰੇ ਨਾਲ ਹੋਵੇ ਕਿ ਉਹ ਆਪਣੇ ਖਾਸ ਖਿਆਲਾਂ ਨੂੰ ਪ੍ਰਗਟ ਕਰਨ ਲੱਗ ਜਾਵੇ, ਇਸ ਵਤੀਰੇ ਅਰ ਗੱਲ ਬਾਤ ਨਾਲ ਤੁਸੀਂ ਉਸਦੇ ਦਿਮਾਗ਼ ਅਰ ਦਿਲ ਦੀ ਤਰਤੀਬ ਖਿਆਲਾਂ ਦੀ ਬਾਬਤ ਕਾਇਮ ਕਰ ਸਕੋਗੇ ਅਰ ਉਨ੍ਹਾਂ ਦੇ ਪ੍ਰਗਟ ਹੋਣ ਤੋਂ ਉਸਦੇ ਦਿਲ ਵਿਚ ਆਪਣੀ ਜਗ੍ਹਾ ਬਣਾ ਲਓਗੇ।

ਜਿਸ ਵੇਲੇ ਉਸ ਕੋਲੋਂ ਅੱਡ ਹੋਵੋ, ਉਨ੍ਹਾਂ ਖਿਆਲਾਂ ਨੂੰ ਇਕ ਪਾਸੇ ਕਰ ਲਓ, ਜੇਹੜੇ ਉਸਦੇ ਦਿਲ ਵਿਚ ਪਾਉਣਾ ਚਾਹੁੰਦੇ ਹੋ। ਤੁਸੀਂ ਉਸ ਵੱਲ ਅਜਿਹੇ ਖਿਆਲ ਭੇਜੋ ਜਿਨ੍ਹਾਂ ਨੂੰ ਉਹ ਕਬੂਲ ਕਰ ਸਕੇ, ਅਰ ਉਨ੍ਹਾਂ ਦੇ ਕਬੂਲ ਕਰਨੇ ਦੀ ਉਸਦੇ ਦਿਲ ਵਿਚ ਇਕ ਤਰਾਂ ਦੀ ਤੜਫ ਪੈਦਾ ਹੋਵੇ। ਜੇਕਰ ਉਹ ਅਜਿਹਾ ਆਦਮੀ ਹੈ ਜਿਸ ਉਤੇ ਤੁਸਾਂ ਪਹਿਲਾਂ

ਆਪਣੇ ਖਿਆਲਾਂ ਦਾ ਅਸਰ ਨਹੀਂ ਪਾਇਆ ਤਾਂ ਤੁਸੀਂ ਆਪਣੇ ਖਿਆਲੀ ਵਿਸ਼ਵਾਸਾਂ ਨੂੰ ਘੜੀ ੨ ਉਸ ਵਲ ਭੇਜੋ, ਇਥੋਂ ਤੀਕਰ ਕਿ ਉਹ ਉਸਦੇ ਦਿਮਾਗ਼ ਵਿਚ ਅਜਿਹੀ ਪਕਿਆਈ ਨਾਲ ਕਾਇਮ ਹੋ ਜਾਣ ਕਿ ਉਹ ਉਨ੍ਹਾਂ ਦੇ ਅਸਰ ਨੂੰ ਦੂਰ ਨਾ ਕਰ ਸਕੇ, ਅਰ ਤੁਹਾਡੇ ਹੁਕਮ ਦੇ ਅਨੁਸਾਰ ਕੰਮ ਕਰਨ ਲੱਗ ਜਾਏ। ਜੇਕਰ ਇਕ ਵਾਰੀ ਭੀ ਤੁਸਾਂ ਉਸ ਉਤੇ ਚੰਗੀ ਤਰਾਂ ਨਾਲ ਆਪਣੇ ਖਿਆਲਾਂ ਦਾ ਅਮਲ ਕਰ ਲਿਆ ਤਾਂ ਫਿਰ ਦੂਜੀ ਵਾਰ ਕੰਮ ਕਰਨ ਵਿਚ ਸਹਲ ਅਰ ਸੌਖ ਹੋਵੇਗਾ, ਇਥੋਂ ਤੀਕਰ ਕਿ ਕੁਝ ਵਾਰੀ ਅਮਲ ਤੇ ਯਤਨ ਦੇ ਪਿਛੋਂ ਉਸ ਵਲੋਂ ਕੋਈ ਰੋਕ ਈ ਨਹੀਂ ਹੋਵੇਗੀ, ਅਰ ਨਾਂ ਹੀ ਉਹ ਤੁਹਾਡੇ ਖਿਆਲਾਂ ਦਾ ਸਾਹਮਣਾ ਕਰ ਸਕੇਗਾ। ਮਾਮੂਲ ਠੀਕ ੨ ਤੁਹਾਡੀ ਇੱਛਾ ਦੇ ਅਨੁਸਾਰ ਕੰਮ ਕਰੇਗਾ, ਪਰ ਸ਼ਰਤ ਇਹ ਹੈ ਕਿ ਤੁਹਾਡੇ ਹੁਕਮ ਧਾਰਮਕ ਨਿਯਮਾਂ ਦੇ ਉਲਟ ਨਾ ਹੋਣ, ਤੁਹਾਡੇ ਹੁਕਮ ਦੇ ਮੰਨਣ ਵਿਚ ਉਸਨੂੰ ਕਿੰਚਤ ਮਾਤਰ ਭੀ ਸੰਦੇਹ ਨਹੀਂ ਹੋਵੇਗਾ, ਉਹ ਸਮਝੇਗਾ ਕਿ ਉਹ ਆਪੇ ਸਾਰਾ ਕੰਮ ਆਪਣੀ ਦਿਲੀ ਇਛਿਆ ਅਨੁਸਾਰ ਕਰ ਰਿਹਾ ਹੈ।

ਮੈਂ ਇਸ ਗੱਲ ਨੂੰ ਯਕੀਨ ਅਰ ਜ਼ੋਰ ਦੇ ਨਾਲ ਆਖ ਸਕਦਾ ਹਾਂ ਕਿ ਜਦੋਂ ਤੀਕਰ ਕੋਈ ਆਦਮੀ ਆਪੇ ਸਮੁਚਾ ਹੀ ਧਾਰਮਕ ਖਿਆਲਾਂ ਤੋਂ ਨਾ ਡਿਗਾ ਹੋਇਆ ਹੋਵੇ, ਭਾਵੇਂ ਉਹ ਨਿਰਬਲ ਕੁੱਵਤ ਇਰਾਦੀ ਹੀ ਰਖਦਾ ਹੋਵੇ, ਤਦੋਂ ਤੀਕਰ ਉਹ ਅਮਲ ਕਰਨੇ ਵਾਲੇ ਦੇ ਇਸ਼ਾਰੇ ਜਾਂ ਖਿਆਲ ਦੇ ਦਬਾ ਨਾਲ ਬੁਰਾਈ ਨਹੀਂ ਕਰ ਸਕਦਾ। ਜੇਕਰ ਉਸ ਆਦਮੀ ਦਾ ਦਿਲ ਪਵਿਤ੍ਰ ਤੇ ਸਾਫ਼ ਹੈ ਤਾਂ ਬੁਰੇ ਖਿਆਲਾਂ ਦੀਆਂ ਲਹਿਰਾਂ ਨਾਲ ਉਸਨੂੰ ਕ੍ਰੋਧ ਆ ਜਾਏਗਾ ਅਰ ਉਸ ਵੱਲ ਗਹੁ ਨਹੀਂ ਕਰੇਗਾ। ਜੇਹੜੇ ਦਿਲ ਦੇ ਪਵਿਤ੍ਰ ਹਨ ਉਨ੍ਹਾਂ ਨੂੰ ਬੁਰੇ ਖਿਆਲਾਂ ਦੇ ਨਾਲ ਏਕਤਾ ਅਰ ਇਤਫਾਕ ਨਹੀਂ ਹੋਵੇਗਾ, ਇਹ ਇਲਮ ਖਿਆਲ ਦੇ ਨਿਯਮ ਦਾ ਇਕ ਅਸੂਲ ਹੈ, ਇਸ ਲਈ ਕਿਸੇ ਧਾਰਮਕ ਪੁਰਸ਼ ਨੂੰ ਇਲਮ ਖਿਆਲ ਦੀ ਸਹਾਇਤਾ ਨਾਲ ਬੇਧਰਮ ਅਰ ਪਤਤ ਹੋਣ ਵੱਲ ਮੋੜਨਾ ਬਿਲਕੁਲ ਵਾਹਯਾਤ ਅਰ ਹਾਨੀਕਾਰਕ ਤਜਵੀਜ਼ ਹੋਵੇਗੀ।

ਕਿਉਂਕਿ ਜਿਸ ਵੇਲੇ ਇਸ ਤਰਾਂ ਦੇ ਗੰਦੇ ਅਰ ਪਤਤ ਖਿਆਲ ਉਸ ਤਕ ਪਹੁੰਚਣਗੇ ਤਾਂ ਉਸੇ ਵੇਲੇ ਹੀ ਉਸਦੇ ਦਿਮਾਗ਼ ਵਿਚ ਖਿੰਡਾਉ ਉਤਪੰਨ ਹੋ ਜਾਵੇਗਾ, ਅਰ ਅਮਲ ਕਰਨ ਵਾਲੇ ਅਰ ਮਾਮੂਲ ਦੇ ਖਿਆਲਾਂ ਵਿਚ ਕਦੇ ਭੀ ਏਕਤਾ ਅਰ ਇਤਫਾਕ ਨਹੀਂ ਹੋਵੇਗਾ। ਜੇਹੜੇ ਨਤੀਜੇ ਆਪੋ ਵਿਚ ਗੱਲ ਬਾਤ ਕਰਨ ਤੋਂ ਪ੍ਰਾਪਤ ਹੁੰਦੇ ਹਨ, ਓਹ ਟੈਲੀਫੂਨ ਜਾਂ ਖਤ ਪੱਤ੍ਰ ਦੇ ਵਸੀਲੇ ਗੱਲ ਬਾਤ ਕਰਨ ਨਾਲ ਭੀ ਹੋ ਸਕਦੇ ਹਨ। ਜਿਸਨੂੰ ਪੱਤ੍ਰ ਲਿਖਿਆ ਜਾਂਦਾ ਹੈ, ਇਕ ਤਰਾਂ ਪਰ ਉਸਨੂੰ ਉਸ ਦੇ ਕਬੂਲ ਕਰਨੇ ਦੇ ਦਰਜੇ ਵਿਚ ਕਾਇਮ ਕੀਤਾ ਜਾਂਦਾ ਹੈ, ਤਾਂ ਜੋ ਓਹ ਉਸਨੂੰ ਪੜ੍ਹੇ ਅਰ ਉਸਦੇ ਅਸਰ ਨੂੰ ਮੰਨ ਲਵੇ। ਲਿਖਾਰੀ ਅਰ ਜਿਸ ਵੱਲ ਲਿਖਿਆ ਗਿਆ ਹੋਵੇ ਮਾਨੋਂ ਦੋਵੇਂ ਹੀ ਆਪੋ ਵਿਚ ਏਕਤਾ ਦੀ ਦਸ਼ਾ ਵਿਚ ਆ ਜਾਂਦੇ ਹਨ। ਜਿਸ ਵੇਲੇ ਖਤ ਆ ਜਾਏ, ਉਸ ਵੇਲੇ ਹੀ ਖਿਆਲਾਂ ਦੀ ਤਾਰ ਦਾ ਭੇਜਣਾ ਆਰੰਭ ਕਰ ਦੇਣਾ ਚਾਹੀਦਾ ਹੈ, ਅਰ ਓਹ ਅਸਰ ਤੋਂ ਵਿਰਵਾ ਨਹੀਂ ਰਹੇਗਾ।

ਕਈ ਵਾਰੀ ਇਸ ਤਰਾਂ ਹੁੰਦਾ ਹੈ ਕਿ ਸਾਨੂੰ ਕਿਸੇ ਮਿਤ੍ਰ ਦੀ ਚਿਰਾਂ ਪਿਛੋਂ ਯਾਦ ਆਉਂਦੀ ਹੈ, ਅਰ ਜਦੋਂ ਇਕ ਜਾਂ ਦੋ ਦਿਨਾਂ ਪਿਛੋਂ ਖਤ ਆਉਂਦਾ ਹੈ ਤਾਂ ਉਸਦੀ ਤਰੀਕ

ਤੋਂ ਪਤਾ ਲਗਦਾ ਹੈ ਕਿ ਓਹ ਖਤ ਉਸੇ ਦਿਨ ਲਿਖਿਆ ਗਿਆ ਸੀ ਜਿਸ ਦਿਨ ਉਸਨੂੰ ਯਾਦ ਕਰਦੇ ਸਾਂ, ਅਜੇਹੀਆਂ ਹਾਲਤਾਂ ਵਿਚ ਸਮਝ ਲਵੋ ਕਿ ਦੋਹਾਂ ਆਦਮੀਆਂ ਦੇ ਦਿਮਾਗ਼ ਦੀ ਤਰਤੀਬ ਅਰ ਹਾਲਤ ਵਿਚ ਏਕਤਾ ਅਰ ਇਤਫਾਕ ਸੀ ਅਰ ਜਿਸਨੇ ਖਤ ਭੇਜਿਆ ਹੈ ਓਹ ਦਿਲ ਹੀ ਦਿਲ ਵਿਚ ਆਪਣੇ ਮਿਤ੍ਰ ਦੇ ਖਿਆਲੀ ਚਿਠੀਆਂ ਅਰ ਖਿਆਲੀ ਸਨੇਹਾਂ ਨੂੰ ਕਬੂਲ ਕਰ ਰਿਹਾ ਸੀ, ਜੇਕਰ ਇਨ੍ਹਾਂ ਸੰਦੇਸਿਆਂ ਵੱਲ ਉਸ ਆਦਮੀ ਨੇ ਗਹੁ ਕੀਤਾ ਹੈ ਅਰ ਉਸਦੀ ਮਨਸ਼ਾ ਦੇ ਅਨੁਸਾਰ ਕੰਮ ਕੀਤਾ ਹੈ ਤਾਂ ਸਮਝ ਲਵੋ ਓਹ ਉਸਦੇ ਖਿਆਲਾਂ ਨਾਲ ਪ੍ਰੇਰਿਆ ਗਿਆ ਹੈ ਅਰ ਓਹ ਆਪਣੇ ਕੰਮ ਦੇ ਵਾਸਤੇ ਬਿਲਕੁਲ ਜ਼ਿਮੇਵਾਰ ਅਰ ਜਵਾਬ ਦੇਣ ਵਾਲਾ ਨਹੀਂ, ਜਦ ਕਿਸੇ ਪੁਰਸ਼ ਨੂੰ ਕਿਸੇ ਅਨੋਖੇ ਕੰਮ ਨੂੰ ਕਰਨ ਦੀ ਬੜੀ ਭਾਰੀ ਇੱਛਾ ਪੈਦਾ ਹੋਵੇ ਤਾਂ ਸਮਝ ਲੈਣਾ ਚਾਹੀਦਾ ਹੈ, ਕਿ ਇਲਮ ਖਿਆਲ ਦੇ ਬਮੂਜਬ ਉਸਤੇ ਦੂਜੇ ਪੁਰਸ਼ ਦੇ ਖਿਆਲਾਂ ਨੇ ਅਸਰ ਕੀਤਾ ਹੈ, ਜੇਕਰ ਇਨ੍ਹਾਂ ਖਿਆਲਾਂ ਦੇ ਪੂਰਾ ਕਰਨ ਅਰ ਅਮਲ ਵਿਚ ਲਿਆਵਣ ਵਿਚ ਕਿਸੇ ਪੁਰਸ਼ ਦੇ ਨੁਕਸਾਨ ਦਾ ਸ਼ੱਕ ਹੋਵੇ ਤਾਂ ਚਾਹੀਦਾ ਹੈ ਕਿ ਆਪਣੀ ਕੁੱਵਤ ਇਰਾਦੀ ਨੂੰ ਹਰਕਤ ਦੇਕੇ ਉਨ੍ਹਾਂ ਦਾ ਸਾਹਮਣਾ ਕਰੇ, ਬਿਨਾਂ ਸੋਚੇ ਸਮਝੇ ਕਿਸੇ ਦੇ ਖਿਆਲਾਂ ਨਾਲ ਪ੍ਰੇਰਿਆ ਜਾਣਾ ਚੰਗਾ ਨਹੀਂ, ਕਿਉਂਕਿ ਜਿਤਨੀ ਵਾਰੀ ਕੋਈ ਪੁਰਸ਼ ਦੂਜੇ ਦੇ ਖਿਆਲਾਂ ਦੀ ਤਾਬਿਆਦਾਰੀ ਕਰਦਾ ਹੈ ਉਤਨੀ ਹੀ ਵਾਰੀ ਉਸਦੀ ਕੁੱਵਤ ਇਰਾਦੀ ਨੂੰ ਸਖਤ ਸੱਟ ਤੇ ਕਮਜ਼ੋਰੀ ਪੁੱਜਨ ਦਾ ਖਤਰਾ ਰਹਿੰਦਾ ਹੈ। ਜੇਕਰ ਬਚਾਉ ਨਾਂ ਕੀਤਾ ਗਿਆ ਤਾਂ ਹੌਲੀ੨ ਇਹ ਦਸ਼ਾ ਹੋ ਜਾਏਗੀ ਕਿ ਉਹ ਦੂਜਿਆਂ ਦਾ ਬੰਦਾ ਬਣ ਜਾਏਗਾ ਅਰ ਫਿਰ ਹੋਰਨਾਂ ਤੋਂ ਭੇਦ ਪ੍ਰਾਪਤ ਕਰਨ ਦੀ ਤਾਕਤ ਭੀ ਉਸ ਕੋਲੋਂ ਵਿਦਾ ਹੋ ਜਾਏਗੀ, ਜੇਕਰ ਉਹ ਆਪਣੀ ਕੁੱਵਤ ਇਰਾਦੀ ਨੂੰ ਦ੍ਰਿੜ੍ਹ ਰੱਖ ਸਕਦਾ ਹੈ ਤਾਂ ਉਸਨੂੰ ਹੋਰਨਾਂ ਦੇ ਖਿਆਲਾਂ ਤੋਂ ਬਿਲਕੁਲ ਖਤਰਾ ਨਹੀਂ ਰਹਿੰਦਾ। ਹਰ ਪੁਰਸ਼ ਨੂੰ ਪੱਕੀ ਤਰਾਂ ਆਪਣੇ ਦਿਲ ਵਿਚ ਨਿਸਚਾ ਕਰ ਲੈਣਾ ਚਾਹੀਦਾ ਹੈ ਕਿ ਦੁਨੀਆਂ ਵਿਚ ਕੇਵਲ ਉਨ੍ਹਾਂ ਆਦਮੀਆਂ ਨੂੰ ਜੀਉਂਦੇ ਰਹਿਣ ਦਾ ਹੱਕ ਹੈ ਜੇਹੜੇ ਹਰ ਤਰਾਂ ਨਾਲ ਦ੍ਰਿੜ੍ਹ ਵਿਸ਼ਵਾਸ ਅਰ ਅਕਲ ਮੰਦ ਹਨ, ਏਹ ਕੁਦਰਤ ਦਾ ਪਰਮਾਣੀਕ ਨਿਯਮ ਹੈ। ਬਲਵਾਨ ਹੀ ਸਦਾ ਨਿਰਬਲਾਂ ਪਰ ਹੁਕਮ ਕਰਨਗੇ ਅਰ ਜਹੜੇ ਭਲੇ ਹਨ ਉਹੋ ਹੀ ਬੁਰਿਆਈ ਦੇ ਨਾਸ਼ ਹੋ ਜਾਣ ਤੇ ਆਪਣਾ ਸਿੱਕਾ ਜਮਾਣਗੇ। ਹਰ ਪੁਰਸ਼ ਦੇ ਅਖਤਿਆਰ ਕੇਵਲ ਉਸਦੀ ਕੁੱਵਤ ਇਰਾਦੀ ਦੇ ਅਨੁਸਾਰ ਹੁੰਦੇ ਹਨ, ਹਰ ਇਕ ਪੁਰਸ਼ ਨੂੰ ਚਾਹੀਦਾ ਹੈ ਕਿ ਆਪਣੀ ਕੁੱਵਤ ਇਰਾਦੀ ਦੀ ਪੂਰਨਤਾਈ, ਉਸਦੀ ਕਮਾਲੀ ਅਤੇ ਅਰ ਵਧਾਉ ਵਿਚ ਲਗਾ ਰਹੇ ਅਰ ਇਲਮ ਖਯਾਲ ਨੂੰ ਆਪਣੇ ਅਰ ਦੂਜਿਆਂ ਦੇ ਲਾਭ ਦੇ ਲਿਹਾਜ਼ ਨਾਲ ਵਰਤੋਂ ਵਿਚ ਲਿਆਯਾ ਕਰੇ। ਜੇਕਰ ਉਹ ਇਸਤਰਾਂ ਕੀਤਾ ਕਰੇਗਾ ਤਾਂ ਇਸ ਵਿਚ ਸੰਦੇਹ ਨਹੀਂ ਕਿ ਆਦਮੀਆਂ ਵਿੱਚ ਉਸਨੂੰ ਸਰਦਾਰੀ ਪ੍ਰਾਪਤ ਹੋਵੇਗੀ।

ਸਤਾਹਰਵਾਂ ਕਾਂਡ

# ਅਕਰਖਸ਼ਨ ਸ਼ਕਤੀ ਦਾ ਅਸਰ

ਜੇਕਰ ਕੋਈ ਮਿੱਤਰ ਸਾਨੂੰ ਕਿਸੇ ਦਸ਼ਾ ਵਿਚ ਕਾਇਮ ਕਰ ਦੇਂਦਾ ਹੈ ਤਾਂ ਏਹ ਸਾਡੇ ਉਤੇ ਉਸਦੀ ਹਕੂਮਤ ਦਾ ਸਬੂਤ ਹੈ, ਉਸਨੂੰ ਦਿਲ ਦੀ ਇਸ ਦਸ਼ਾ ਦੇ ਖਿਆਲਾਂ ਦੀ ਵਾਕਫੀਯਤ ਹੈ, ਓਹ ਦਿਲ ਦੇ ਸਾਰੇ ਅੰਦਰ ਅਰ ਬਾਹਰ ਦੇ ਹਾਲਾਂ ਪਰ ਕਾਬੂ ਪਾ ਸਕਦਾ ਹੈ। (ਐਮਰਸਨ)

ਅਕਰਖਸ਼ਨ ਸ਼ਕਤੀ ਦਾ ਅਸਰ ਉਸ ਤਾਰਤ ਨੂੰ ਆਖਦੇ ਹਨ ਜਿਸਦੇ ਬਲ ਨਾਲ ਮਨੁੱਸ਼ ਇਕ ਪੁਰਸ਼ ਨੂੰ ਆਪਣੀ ਖਾਸ ਇਛਿਆ ਦੇ ਅਨੁਸਾਰ ਢੁਕਾ ਕੇ ਉਸਨੂੰ ਆਪਣੇ ਵਾਂਗੂੰ ਸੋਚਣੇ ਅਰ ਕਰਨੇ ਲਈ ਤਿਆਰ ਕਰ ਦੇਂਦਾ ਹੈ, ਏਹ ਤਾਕਤ ਕਿਕੂੰ ਕੰਮ ਕਰਦੀ ਹੈ ? ਇਕ ਅਜਿਹਾ ਪ੍ਰਸ਼ਨ ਹੈ ਜਿਸਤੇ ਸਦਾ ਵਿਵਾਦ ਤੇ ਬਹਿਸ ਹੁੰਦੀ ਹੀ ਰਹੀ ਹੈ, ਇਸੇ ਕਰਕੇ ਓਸਨੂੰ ਇਲਮ-ਮੁਖ਼ਫ਼ੀ, ਅਸਰਾਰ ਅਰ ਆਕਲਟ ਸਾਇਨਜ ਦਾ ਨਾਮ ਦਿਤਾ ਗਿਆ ਹੈ।

ਹਰ ਇਕ ਗੁਹ ਕਰਨ ਵਾਲਾ ਆਦਮੀ ਮੰਨਦਾ ਹੈ ਕਿ ਕਿਸੇ ਨਾ ਕਿਸੇ ਤਰਾਂ ਦੀ ਬਰੀਕ ਅਰ ਅਸਰ ਵਾਲੀ ਤਾਕਤ ਜ਼ਰੂਰ ਮੌਜੂਦ ਹੈ, ਪਰ ਪਦਾਰਥ ਵਿੱਦਯਾ ਦੇ ਜਾਣਨ ਵਾਲਿਆਂ ਨੂੰ ਭੀ ਹੁਣ ਤੀਕਰ ਇਸ ਨਿਯਮ ਦੀ ਅਸਲੀਅਤ ਅਰ ਸਚਾਈ ਵਿੱਚ ਪੂਰੀ ੨ ਕਾਮਯਾਬੀ ਨਹੀਂ ਹੋਈ, ਜੇਹੜੇ ਇਸਦੇ ਮੂਲ ਵਿਚ ਕੰਮ ਕਰਦੇ ਹਨ ਉਹ ਆਖਦੇ ਹਨ ਕਿ ਏਹ ਇਕ ਸੂਖਮ ਦ੍ਰਿਸ਼ਟੀ, ਨਜ਼ਰ ਨਾ ਆਵਣ ਵਾਲੀ ਅਰ ਹੱਦ ਤੋਂ ਰਹਿਤ ਹੈ ਅਰ ਇੱਥੇ ਪੁਜਕੇ ਹੋਰ ਖੋਜ ਨਾ ਹੋ ਸੱਕਣ ਕਰਕੇ ਚੁੱਪ ਰਹਿ ਜਾਂਦੇ ਹਨ। ਲੋਕਾਂ ਦਾ ਨਿਸਚਾ ਇਹ ਹੈ ਕਿ ਜਿਸ ਤਰਾਂ ਚੁੰਬਕ ਲੋਹੇ ਨੂੰ ਖਿਚਦਾ ਹੈ ਇਸੇਤਰਾਂ ਏਹ ਭੀ ਆਦਮੀਆਂ ਨੂੰ ਆਪਣੀ ਵੱਲ ਖਿੱਚਦੀ ਰਹਿੰਦੀ ਹੈ, ਇਸ ਨਿਸਚੇ ਨਾਲ ਨਾਂ ਤਾਂ ਉਨਨੂੰ ਅਸਲੀ ਸਬੱਬ ਦਾ ਪਤਾ ਹੀ ਲਗਦਾ ਹੈ, ਨਾਂ ਵਿੱਦਯਾ ਅਰ ਫਿਲਾਸਫੀ ਦੇ ਢੰਗ ਤੇ ਉਸਦਾ ਪੂਰਾ ਹਾਲ ਹੀ ਮਲੂਮ ਹੁੰਦਾ ਹੈ, ਏਹ ਸਾਰਿਆਂ ਨੂੰ ਪਤਾ ਹੈ ਕਿ ਹਰ ਇਕ ਪੁਰਸ਼ ਦੇ ਵਿੱਚ ਘਟ ਵਧ ਏਹ ਤਾਕਤ ਮੌਜੂਦ ਹੁੰਦੀ ਹੈ ਅਰ ਏਹ ਭੀ ਯਕੀਨ ਨਾਲ ਕਿਹਾ ਜਾਂਦਾ ਹੈ ਕਿ ਜਿਨ੍ਹਾਂ ਵਿਚ ਏਹ ਤਾਕਤ ਘਟ ਹੈ ਓਹ ਜੇਕਰ ਇਛਿਆ ਕਰਨ ਤਾਂ ਯਤਨ ਕਰਕੇ ਵਧਾ ਸਕਦੇ ਹਨ, ਪਰ ਏਹ ਅਜ ਤੀਕਰ ਕਿਸੇ ਨੂੰ ਪਤਾ ਨਹੀਂ ਲਗਾ ਕਿ ਕਿਸ ਤਰਾਂ ਚੰਗਾ ਅਸਰ ਕਰਨੇ ਵਾਲੇ ਤਰੀਕੇ ਨਾਲ ਇਸਨੂੰ ਵਧਾਯਾ ਜਾਵੇ, ਲੋਕਾਂ ਦੇ ਖਿਆਲ ਇਸਦੀ ਬਾਬਤ ਅੱਡ ੨ ਹਨ।

ਅਕਰਖਸ਼ਨ ਸ਼ਕਤੀ ਤੋਂ ਭਾਵ 'ਅਸਰ' ਹੈ, ਅਰ ਉਸਦੇ ਨਾਮ ਤੋਂ ਹੀ ਪਰਗਟ ਹੁੰਦਾ ਹੈ ਕਿ ਜਿਸ ਵੇਲੇ ਕੋਈ ਆਦਮੀ ਕਿਸੇ ਨੂੰ ਮਿਲਦਾ ਹੈ, ਭਾਵੇਂ ਕਿਸੇ ਹੀ ਇੱਛਾ ਕਰਕੇ ਉਸਨੂੰ ਮਿਲਨ ਦਾ ਅਵਸਰ ਮਿਲੇ, ਉਸੇ ਵੇਲੇ ਹੀ ਉਸਦਾ ਫਲ ਪਰਗਟ ਹੋਣ ਲਗਦਾ ਹੈ। ਜਦੋਂ

ਏਹ ਹਾਲਤ ਹੈ ਤਾਂ ਇਸ ਤੋਂ ਖਾਸ ਤੌਰ ਤੇ ਇਹ ਸਿੱਟਾ ਗ੍ਰਹਿਣ ਕੀਤਾ ਜਾ ਸਕਦਾ ਹੈ ਕਿ ਸਾਡੇ ਵੱਡੇ ਵੱਡੇ ਇਸਤ੍ਰੀਆਂ ਪੁਰਸ਼ਾਂ ਦੀ ਕਾਮਯਾਬੀ ਦਾ ਭਰੋਸਾ ਉਨ੍ਹਾਂ ਦੀ ਆਪਣੀ ਅਕਰਖਸ਼ਨ ਸ਼ਕਤੀ ਤੇ ਹੀ ਹੈ, ਪਰ ਇਹ ਭੁੱਲ ਹੈ, ਮੈਂ ਜਾਣਦਾ ਹਾਂ ਕਿ ਸਾਰੀ ਕਾਮਯਾਬੀ ਉਸ ਨਿਰਮਲ ਸ਼ਕਤੀ ਦੀ ਸਹਾਇਤਾ ਨਾਲ ਪ੍ਰਾਪਤ ਹੁੰਦੀ ਹੈ, ਜੇਹੜੀ ਮਨੁੱਸ਼ ਦੇ ਵਿੱਚ ਕੁਦਰਤੀ ਤੌਰ ਤੇ ਮੌਜੂਦ ਹੈ, ਪਰ ਉਹ ਆਪਣੀ ਅਕਰਖਸ਼ਨ ਸ਼ਕਤੀ ਨਹੀਂ ਹੈ, ਕਿਉਂਕਿ ਅਕਰਸ਼ਣ ਸ਼ਕਤੀ ਕੰਮ ਤੇ ਅਸਰ ਦੇ ਪ੍ਰਭਾਵ ਨਾਲ ਇਤਨੀ ਬਲਵਾਨ ਨਹੀਂ ਹੈ, ਜੇਕਰ ਇਹ ਜ਼ਰੂਰੀ ਅਸਰ ਹੈ ਕਿ ਆਪਣਾ ਅਸਰ ਇਕ ਦੂਜੇ ਉਤੇ ਆਪੋ ਵਿਚ ਕਾਮਯਾਬੀ ਦੀ ਦੀ ਨਜ਼ਰ ਨਾਲ ਵਰਤਿਆ ਜਾ ਸਕਦਾ ਹੈ, ਤਾਂ ਤੁਸੀਂ ਉਸ ਇੱਛਾ ਦੀ ਬਾਬਤ ਕੀ ਆਖੋਗੇ ਜੇਹੜੀ ਮਨੁਸ਼ਾਂ ਦੀ ਬਹੁਤ ਸਾਰੀ ਗਿਣਤੀ ਦੇ ਦਿਲ ਨੂੰ ਕਿਸੇ ਤਮਾਸ਼ਾ ਕਰਨ ਵਾਲੇ ਦੇ ਕਰਤਬ ਦੇਖਣ ਜਾਂ ਕਿਸੇ ਰਚਨ ਹਾਰੇ ਦੀ ਪੁਸਤਕ ਪੜ੍ਹਨੇ ਲਈ ਪ੍ਰੇਰਦੀ ਅਰ ਖਿੱਚ ਕਰਾਉਂਦੀ ਹੈ ? ਕਿਉਂਕਿ ਉਨ੍ਹਾਂ ਨੂੰ ਇਸਦੇ ਆਪਣੇ ਅਸਰ ਦੇ ਦਾਇਰੇ ਦੇ ਅੰਦਰ ਆਉਣ ਦਾ ਅਵਸਰ ਨਹੀਂ ਮਿਲਿਆ, ਤਾਂ ਭੀ ਉਹ ਉਸਦੇ ਦੇਖਣੇ ਦੇ ਚਾਹਵਾਨ ਰਹਿੰਦੇ ਹਨ। ਜਾਂ ਇਉਂ ਕਿ ਉਸਦੀ ਪੁਸਤਕ ਪੜ੍ਹਨ ਦੇ ਚਾਹਵਾਨ ਬਣਕੇ ਉਸਦੀ ਕਾਮਯਾਬੀ ਵਿੱਚ ਸਹਾਇਕ ਹੁੰਦੇ ਹਨ।

ਜੇਕਰ ਕਾਮਯਾਬੀ ਦਾ ਭਰਵਾਸਾ ਕੇਵਲ ਆਪਣੀ ਅਕਰਖਸ਼ਨ ਸ਼ਕਤੀ ਦੇ ਅਸਰ ਤੇ ਹੁੰਦਾ ਤਾਂ ਇਸ ਵਿਚ ਕਿਸੇ ਨੂੰ ਸੰਦੇਹ ਨਹੀਂ ਹੋ ਸਕਦਾ ਕਿ ਉਸਦਾ ਅਸਲ ਬਹੁਤ ਹੀ ਸੁਸਤੀ ਅਰ ਢਿੱਲਤਾਈ ਨਾਲ ਹੁੰਦਾ। ਇਹ ਸੰਭਵ ਹੈ ਕਿ ਅਕਰਖਸ਼ਨ ਸ਼ਕਤੀ ਦਾ ਅਸਰ ਕੁਝ ਮਨੁੱਸ਼ਾਂ ਉਤੇ ਅਸਰ ਪਾਕੇ ਉਨ੍ਹਾਂ ਨੂੰ ਆਪਣੇ ਜਾਦੂ ਦੇ ਦਾਇਰੇ ਦੇ ਅੰਦਰ ਪਕੜ ਰੱਖੇ, ਪਰ ਇਕ ਅਜਿਹੀ ਅਨਹਦ ਤਾਕਤ ਭੀ ਹੈ ਜਿਹੜੀ ਸੰਸਾਰ ਦੇ ਅੰਦਰ ਸੈਲ ਕਰਦੀ ਹੋਈ ਮਨੁੱਸ਼ ਮਾਤਰ ਨੂੰ ਇਕ ਇਕ ਆਦਮੀ ਦੇ ਦਬਦਬੇ ਦੇ ਦਾਇਰੇ ਦੇ ਅੰਦਰ ਖਿੱਚਦੀ ਰਹਿੰਦੀ ਹੈ, ਇਸ ਤਾਕਤ ਦਾ ਨਾਮ ਇਲਮ ਖਿਆਲ ਹੈ। ਜੇਹੜੇ ਖਿਆਲ ਜਾਂ ਖਾਹਸ਼ਾਂ ਮਨੁੱਸ਼ ਦੇ ਦਿਮਾਗ਼ ਜਾਂ ਆਤਮਾਂ ਵਿੱਚੋਂ ਨਿਕਲਦੀਆਂ ਹਨ। ਉਹ ਅਕਾਸ਼ ਜਾਂ ਈਥਰ ਦੀਆਂ ਲਹਿਰਾਂ ਪੁਰ ਚਲਦੀਆਂ ਹੋਈਆਂ ਉਨ੍ਹਾਂ ਸਾਰੇ ਆਦਮੀਆਂ ਦੇ ਕੋਲੋਂ ਦੀ ਲੰਘਦੀਆਂ ਹਨ, ਜੇਹੜੇ ਉਸ ਖਾਸ ਆਦਮੀ ਦੇ ਕੰਮ, ਖਿਆਲ ਅਰ ਵਲਵਲੇ ਬੜੇ ਜ਼ੋਰ ਅਰ ਕਾਮਯਾਬੀ ਦੀ ਨਜ਼ਰ ਨਾਲ ਬਾਹਰ ਨਿਕਾਲਦੇ ਹਨ ਅਰ ਅਪਨੇ ਆਪ ਹੀ ਬੜੀਆਂ ੨ ਲਹਿਰਾਂ ਜਾਂ ਧਾਰਾਂ ਉਤਪੰਨ ਕਰਦੇ ਰਹਿੰਦੇ ਹਨ, ਜੇਹੜੀਆਂ ਚੱਕਰ ਲਾਂਦੀਆਂ ਹੋਈਆਂ ਉਨ੍ਹਾਂ ਆਦਮੀਆਂ ਦੇ ਦਿਲ ਤੇ ਦਿਮਾਗ਼ ਤਕ ਪੁਜ ਜਾਂਦੀਆਂ ਹਨ, ਜੇਹੜੇ ਉਸਦੇ ਮੁਆਫਿਕ ਹਨ ਉਹ ਉਸਦੀ ਸਹਾਇਤਾ ਵਿੱਚ ਬਿਨਾਂ ਜਾਣੇ ਹੀ ਲੱਗ ਜਾਂਦੇ ਹਨ। ਇਸ ਵੇਲੇ ਹਜ਼ਾਰਾਂ ਆਦਮੀਆਂ ਦੀ ਮਿਲੀ ਹੋਈ ਤਾਕਤ ਅਰ ਕੋਸ਼ਸ਼ ਮਨ ਇੱਛਤਾਂ ਫਲ ਪ੍ਰਾਪਤ ਕਰ ਲੈਂਦੀ ਹੈ।

ਅਸੀਂ ਸਾਰੇ ਲੋਕੀ ਜਾਣਦੇ ਹਾਂ ਕਿ ਕੇਵਲ ਉਨ੍ਹਾਂ ਕਾਰਯਾਂ ਨੂੰ ਕਾਮਯਾਬ ਆਖਿਆ ਜਾ ਸਕਦਾ ਹੈ ਜੇਹੜੇ ਲੋਕਾਂ ਦੀ ਦਿਲ ਪਸੰਦੀ ਦੀ ਵਡਿਆਈ ਪ੍ਰਾਪਤ ਕਰਦੇ ਹਨ, ਅਰ ਲੋਕੀ ਉਸ ਵੇਲੇ ਤੱਕ ਉਸਤਤੀ ਨਹੀਂ ਕਰਨਗੇ, ਜਦ ਤਕ ਕਿਸੇ ਮਜ਼ਮੂਨ ਦੇ ਨਾਲ ਉਨ੍ਹਾਂ ਨੂੰ ਹਮਦਰਦੀ ਤੇ ਮਨ ਦੀ ਪ੍ਰਸੰਨਤਾ ਨਾ ਹੋਵੇਗੀ। ਲੋੜ ਹੈ ਕਿ ਉਸਦਾ ਕੰਮ ਉਨ੍ਹਾਂ ਦੀ ਪਸੰਦਗੀ ਜਾਂ ਪ੍ਰਸੰਨਤਾ ਦੀਆਂ ਲਹਿਰਾਂ ਨੂੰ ਉਛਾਲ ਵਿਚ ਲਿਆਵੇ। ਲੋਕਾਂ ਦੀ ਪਸੰਦਗੀ

ਜਾਂ ਉਨ੍ਹਾਂ ਦੀ ਪ੍ਰਸੰਨਤਾ ਜ਼ੋਰ ਤੇ ਸਖਤੀ ਦੇ ਨਾਲ ਪ੍ਰਾਪਤ ਨਹੀਂ ਕੀਤੀ ਜਾਂਦੀ, ਕਿਉਂਕਿ ਮਾਨਸਕ ਤਬੀਅਤ ਸਦਾ ਜ਼ੋਰ ਅਰ ਸਖਤੀ ਨੂੰ ਨਾਪਸੰਦ ਕਰਦੀ ਹੈ ਅਰ ਉਸਦੇ ਉਲਟ ਬਗਾਵਤ ਦਾ ਝੰਡਾ ਖੜਾ ਕਰਨ ਨੂੰ ਤਿਆਰ ਹੋ ਜਾਂਦੀ ਹੈ। ਆਦਮੀਆਂ ਉੱਤੇ ਕੇਵਲ ਉਸ ਵੇਲੇ ਅਸਰ ਪੈ ਸਕਦਾ ਹੈ ਜਦ ਅਸੀਂ ਉਨ੍ਹਾਂ ਦੇ ਦਿਮਾਗ ਵਿਚ ਅਜਿਹੇ ਖਿਆਲ ਦਾਖਲ ਕਰਾਂਗੇ ਜਿਨ੍ਹਾਂ ਨੂੰ ਕਿਸੇ ਉਨ੍ਹਾਂ ਦੀ ਮਿਜ਼ਾਜ ਨਾਲ ਏਕਤਾ ਹੈ ਅਰ ਇਸ ਤਰਾਂ ਅਸੀਂ ਆਪਣੇ ਕੰਮ ਲਈ ਉਨ੍ਹਾਂ ਦੀ ਹਮਦਰਦੀ ਪ੍ਰਾਪਤ ਕਰ ਲਵਾਂਗੇ, ਇਲਮ ਖਿਆਲ ਹੀ ਇਕ ਅਜਿਹੀ ਤਾਕਤ ਹੈ ਜਿਸਦੇ ਵਸੀਲੇ ਅਸੀਂ ਆਪਣੇ ਖਿਆਲ ਦੂਜਿਆਂ ਦੇ ਦਿਮਾਗ ਤੀਕਰ ਪੁਚਾ ਸਕਦੇ ਹਾਂ, ਇਨ੍ਹਾਂ ਖਿਆਲਾਂ ਨੂੰ ਉਹ ਇਸ ਤਰਾਂ ਧਾਰਨ ਕਰ ਲੈਂਦੇ ਹਨ, ਜਿਹਾ ਕਿ ਉਹ ਉਨ੍ਹਾਂ ਦੇ ਖਿਆਲ ਹੀ ਸਨ ਅਰ ਉਹ ਉਨ੍ਹਾਂ ਦੇ ਅਨੁਸਾਰ ਕੰਮ ਕਰਦੇ ਹੋਏ ਨਿਸਚਾ ਭੀ ਕਰਦੇ ਜਾਂਦੇ ਹਨ ਕਿ ਉਹ ਆਪਣੇ ਦਿਲ ਦੀਆਂ ਤਰੰਗਾਂ ਅਰ ਖਾਹਸ਼ਾਂ ਦੇ ਅਨੁਸਾਰ ਅਮਲ ਕਰਨ ਵਾਲੇ ਹੋ ਰਹੇ ਹਨ, ਜਦੋਂ ਤੀਕਰ ਕੋਈ ਆਦਮੀ ਵਿੱਦਯਾਰਥੀ ਬਣਕੇ ਇਲਮ ਖਿਆਲ ਨੂੰ ਨਹੀਂ ਸਮਝੇਗਾ ਤਦੋਂ ਤੀਕਰ ਉਸਨੂੰ ਨਿਸਚਾ ਨਹੀਂ ਆਵੇਗਾ ਕਿ ਉਹ ਅਜਿਹੇ ਖਿਆਲਾਂ ਦੇ ਦਬਾਉ ਹੇਠ ਕੰਮ ਕਰ ਰਿਹਾ ਹੈ ਜੇਹੜੇ ਦੂਜਿਆਂ ਨੇ ਉਸਦੇ ਪਾਸ ਭੇਜੇ ਸਨ।

ਅਕਰਖਸ਼ਨ ਸ਼ਕਤੀ ਦੇ ਅਸਰ ਦੀ ਜੋ ਕੁਝ ਉਸਤਤੀ ਕੀਤੀ ਜਾਂਦੀ ਹੈ, ਉਹ ਅਸਲ ਵਿਚ ਇਲਮ ਖਿਆਲ ਦੀ ਉਸਤਤੀ ਹੈ, ਕਿਉਂਕਿ ਯਾਦ ਰਹੇ ਕਿ ਹਰ ਤਰਾਂ ਦੇ ਅਸਰ ਕੇਵਲ ਦਿਲ ਦੀ ਹੀ ਤਾਕਤ ਨਾਲ ਖਿੰਡਾਏ ਜਾਂਦੇ ਹਨ, ਇਹ ਇਕ ਵਸੀਲਾ ਹੈ ਜਿਸ ਨਾਲ ਦੂਜਿਆਂ ਦੇ ਖਿਆਲਾਂ ਅਰ ਕਰਤਵਾਂ ਦਾ ਸੁਧਾਰ ਹੋ ਸਕਦਾ ਹੈ।

ਹੇਠ ਲਿਖੇ ਤਰੀਕੇ ਪਰ ਇਲਮ ਖਿਆਲ ਦੀ ਹਕੂਮਤ ਅਰ ਦੂਜਿਆਂ ਨੂੰ ਆਪਣੀ ਮਨਸ਼ਾ ਦੇ ਤਾਬਿਆ ਕਰਨ ਦੀ ਤਾਕਤ ਦਾ ਤਜਰਬਾ ਕੀਤਾ ਜਾ ਸਕਦਾ ਹੈ :—

ਜਦ ਤੁਸੀਂ ਕਿਸੇ ਮੰਦਰ, ਤਮਾਸ਼ਗਾਹ ਜਾਂ ਹੋਰ ਤਰਾਂ ਦੇ ਝੁੰਡ ਵਿਚ ਬੈਠੇ ਹੋਵੋ ਤਾਂ ਕਿਸੇ ਖਾਸ ਆਦਮੀ ਨੂੰ ਜੇਹੜਾ ਜ਼ਰਾ ਫਾਸਲੇ ਤੇ ਬੈਠਾ ਹੋਇਆ ਹੈ ਬਤੌਰ ਆਪਣੇ ਮਾਮੂਲ ਦੇ ਚੁਣ ਲਵੋ, ਥੋਹੜੇ ਚਿਰ ਵਾਸਤੇ ਉਸ ਆਦਮੀ ਨੂੰ ਆਪਣੇ ਖਿਆਲਾਂ ਦਾ ਕੇਂਦਰ ਬਣਾਕੇ ਦਿਲ ਨੂੰ ਇਕ ਮਿਕ ਕਰੋ ਅਰ ਫਿਰ ਅਜੇਹੇ ਖਿਆਲ ਉਸਦੀ ਵਲ ਭੇਜੋ ਕਿ ਓਹ ਤੁਹਾਡੇ ਵਲ ਰੁਖ ਕਰਨ ਅਰ ਤੁਹਾਨੂੰ ਦੇਖਣ ਲਈ ਮਜਬੂਰ ਹੋਵਨ, ਜਾਂ ਤੁਸੀਂ ਇਸ ਤਰਾਂ ਸੋਚੋ ਕਿ ਓਹ ਹੱਥ ਵਿਚ ਰੁਮਾਲ ਲੈਕੇ ਆਪਣਾ ਮੂੰਹ ਪੂੰਝਣ ਲਗ ਜਾਵੇ, ਜਾਂ ਹੋਰ ਕਿਸੇ ਅਜਿਹੇ ਕੰਮ ਦੀ ਇੱਛਿਆ ਦਿਲ ਵਿਚ ਲਿਆਓ, ਜੇਹੜਾ ਅਵਸਰ ਅਰ ਮੌਜੂਦਾ ਸਾਮਾਨ ਦੇ ਲਿਹਾਜ਼ ਤੋਂ ਉਸ ਕੋਲੋਂ ਕਰਾਉਣਾ ਚਾਹੁੰਦੇ ਹੋ। ਥੋੜੇ ਹੀ ਚਿਰ ਵਿਚ ਉਹ ਤਹਾਡੇ ਅਸਰ ਦੇ ਹੇਠ ਆ ਜਾਏਗਾ ਅਰ ਜਦੋਂ ਤੀਕਰ ਉਸ ਉਤੇ ਕੋਈ ਹੋਰ ਬਲਵਾਨ ਖਿਆਲ ਗਲਬਾ ਨਾ ਪਾ ਲਏਗਾ ਉਹ ਜ਼ਰੂਰ ਤੁਹਾਡੀ ਇਛਿਆ ਅਨੁਸਾਰ ਕੰਮ ਕਰਨ ਲਗੇਗਾ। ਜੇਕਰ ਉਹ ਪਹਿਲੀ ਵਾਰੀ ਤੁਹਾਡੀ ਮਰਜ਼ੀ ਅਨੁਸਾਰ ਕੰਮ ਨਾ ਕਰੇ ਤਾਂ ਥੋਹੜਾ ਚਿਰ ਸੰਤੋਖ ਕਰੋ, ਤਾਂ ਜੋ ਦੂਜੇ ਖਿਆਲਾਂ ਦਾ ਅਸਰ ਦੂਰ ਹੋ ਜਾਏ, ਤਦੋਂ ਉਹ ਤੁਹਾਡੀ ਇੱਛਾ ਵੱਲ ਜ਼ਰੂਰ ਫਿਰੇਗਾ। ਕੀ ਤੁਸਾਂ ਇਸ ਤਰੀਕੇ ਅਨੁਸਾਰ ਕਿਸੇ ਆਦਮੀ ਨੂੰ ਆਪਣੇ ਖਿਆਲਾਂ ਦੇ ਅਸਰ ਹੇਠਾਂ ਲਿਆਵਣ ਦੀ ਕਦੇ ਕੋਸ਼ਸ਼ ਕੀਤੀ ਹੈ ? ਕੀ ਕਦੇ ਅਜਿਹਾ ਅਵਸਰ ਨਹੀਂ ਹੋਯਾ ਕਿ ਜਦੋਂ ਤੁਸੀਂ ਇਕ ਖਾਸ

ਮਜ਼ਮੂਨ ਉਤੇ ਸੋਚ ਰਹੇ ਸੀ ਅਰ ਮੂੰਹੋਂ ਬੋਲਣ ਨੂੰ ਹੀ ਸੋ ਕਿ ਦੂਜਾ ਆਦਮੀ ਉਠ ਖਲੋਤਾ ਅਰ ਉਸੇ ਗੱਲ ਤੇ ਬਾਤ ਕਰਨ ਲੱਗ ਪਿਆ ਅਰ ਤੁਹਾਨੂੰ ਬੋਲਣ ਦਾ ਅਵਸਰ ਤੱਕ ਹੱਥ ਨਾ ਆਯਾ ? ਅਕਸਰ ਕਰਕੇ ਬਹੁਤ ਆਦਮੀਆਂ ਨੂੰ ਅਜਿਹਾ ਤਜਰਬਾ ਹੋਯਾ ਹੋਵੇਗਾ। ਗੱਲ ਤਾਂ ਇਹ ਹੋਈ ਕਿ ਇਲਮ ਖਿਆਲ ਦੇ ਵਸੀਲੇ ਉਸਨੇ ਆਪਣਾ ਖਿਆਲ ਦੂਜਿਆਂ ਦੇ ਦਿਮਾਗ਼ ਵਿਚ ਪੁਚਾ ਦਿੱਤਾ ਅਰ ਉਹ ਬਿਨਾਂ ਜਾਣੇ ਹੀ ਕਿ ਉਹ ਖਿਆਲ ਕਿੱਥੋਂ ਆਯਾ, ਬਾਤ ਚੀਤ ਕਰਨ ਲੱਗ ਪਿਆ। ਅਜਿਹੇ ਤਜਰਬਿਆਂ ਨੂੰ ਲੋਕੀ ਇਤਫਾਕੀ ਗੱਲਾਂ ਆਖਿਆ ਕਰਦੇ ਹਨ, ਪਰ ਇਤਫਾਕ ਨਹੀਂ ਹੈ, ਸਗੋਂ ਕੁੱਵਤ ਇਰਾਦੀ ਨੇ ਦੋ ਆਦਮੀਆਂ ਦੇ ਵਿੱਚ ਖਿਆਲੀ ਗੱਲ ਬਾਤ ਦਾ ਸਿਲਸਿਲਾ ਕਾਇਮ ਕਰ ਦਿੱਤਾ ਹੈ।

ਇਸ ਮਾਮੂਲੀ ਤਜਰਬੇ ਤੋਂ ਸਾਫ ਪਤਾ ਲੱਗ ਜਾਂਦਾ ਹੈ ਕਿ ਅਸੀਂ ਦੂਰ ਦੁਰਾਡੇ ਫਾਸਲੇ ਤੇ ਰਹਿਕੇ ਭੀ ਦੂਜਿਆਂ ਨੂੰ ਆਪਣੇ ਖਿਆਲ ਦਾ ਬਣਾ ਸਕਦੇ ਹਾਂ। ਜਦੋਂ ਇਹ ਉਨ੍ਹਾਂ ਦੀ ਦਸ਼ਾ ਹੈ ਜੇਹੜੇ ਇਲਮ ਖਿਆਲ ਦੀ ਅਸਲੀਅਤ ਨੂੰ ਨਹੀਂ ਜਾਣਦੇ ਤਾਂ ਉਨ੍ਹਾਂ ਦੀ ਤਾਕਤ ਦਾ ਕੀ ਅੰਦਾਜ਼ਾ ਹੋ ਸਕਦਾ ਹੈ ਜੇਹੜੇ ਕਿ ਅਸਲੀਅਤ ਤੋਂ ਜਾਣੂੰ ਹਨ ? ਜੇਹੜੀ ਕਾਮਯਾਬੀ ਲੋਕਾਂ ਨੂੰ ਅਕਰਖਸ਼ਨ ਸ਼ਕਤੀ ਤੋਂ ਪ੍ਰਾਪਤ ਹੋਈ ਹੈ ਜਾਂ ਹੁੰਦੀ ਹੈ ਉਹ ਭੀ ਇਲਮ ਖਿਆਲ ਦਾ ਇਕ ਮਾਮੂਲੀ ਕਰਤੱਵ ਹੈ। ਜੋ ਕੁਝ ਪਹਿਲੇ ਵਿਦਵਾਨਾਂ ਨੇ ਅਕਰਖਸ਼ਨ ਸ਼ਕਤੀ ਦੇ ਅਸਰ ਦੀ ਬਾਬਤ ਲਿਖਿਆ ਹੈ ਉਹ ਸਾਰਾ ਇਲਮ ਖਿਆਲ ਦੀ ਸਹਾਇਤਾ ਨਾਲ ਪ੍ਰਤੱਖ ਸੂਰਜ ਦੀ ਤਰਾਂ ਪ੍ਰਗਟ ਕੀਤਾ ਜਾ ਸਕਦਾ ਹੈ। ਅਕਰਖਸ਼ਨ ਸ਼ਕਤੀ ਦਾ ਅਸਰ ਇਲਮ ਖਯਾਲ ਦੀ ਕੇਵਲ ਇਕ ਸ਼ਾਖ ਹੈ ਅਰ ਇਸਤੋਂ ਅੱਡ ਨਹੀਂ। ਜੇਹੜੇ ਲੋਕੀ ਇਲਮ ਖਿਆਲ ਨੂੰ ਚੰਗੀ ਤਰਾਂ ਸਮਝਦੇ ਹਨ ਉਹ ਅਕਰਖਸ਼ਨ ਸ਼ਕਤੀ ਦੇ ਅਸਰ ਨੂੰ ਕਦੇ ਇਤਨੀ ਵਡਿਆਈ ਨਾ ਦੇਣਗੇ।

ਅਠਾਰ੍ਹਵਾਂ ਕਾਂਡ

## ਭੈੜੀਆਂ ਵਾਦੀਆਂ ਦਾ ਇਲਾਜ ਤੇ ਅਰੋਗਤਾ ਦੀ ਪ੍ਰਾਪਤੀ ਅਕਰਖਸ਼ਨ ਸ਼ਕਤੀ ਦੇ ਅਸਰ ਨਾਲ

'ਦਿਲ ਹੀ ਦੇ ਕਾਰਨ ਕਰਕੇ ਸਰੀਰ ਸੁੰਦਰ ਹੁੰਦਾ ਹੈ।' (ਸ਼ੇਕਸਪੀਅਰ)

'ਭਲੇ ਖਿਆਲ ਹੀ ਭਲਾ ਬਣਾਉਂਦੇ ਹਨ।' (ਸਿਗਨੂੰ)

ਜੇਕਰ ਕਿਸੇ ਮਨੁੱਸ਼ ਵਿਚ ਪ੍ਰਸੰਨਤਾਈ ਅਰ ਭਲਾਈ ਨਜ਼ਰ ਨਹੀਂ ਆਉਂਦੀ ਤਾਂ ਇਹ ਨਾ ਸਮਝੋ ਕਿ ਉਹ ਉੱਕਾ ਹੀ ਗਿਆ ਗੁਜ਼ਰਿਆ ਹੈ, ਅਰ ਉਸ ਵਿੱਚ ਭਲੇ ਅਰ ਚੰਗੇ ਖਿਆਲ ਪੈਦਾ ਹੀ ਨਹੀਂ ਹੋਣਗੇ। ਹਰ ਮਨੁੱਸ਼ ਕੋਲੋਂ ਭੁੱਲ ਹੋ ਜਾਂਦੀ ਹੈ ਅਰ ਮਨੁੱਸ਼ ਮਾਤ੍ਰ ਦਾ ਬਹੁਤਾ ਹਿੱਸਾ ਜਿਸਦੀ ਕੁੱਵਤ ਇਰਾਦੀ ਨਿਰਬਲ ਹੈ ਆਪਣੀ ਇੱਛਾ ਦੀ ਨਿਸਬਤ ਦੂਜਿਆਂ ਦੇ ਖਿਆਲਾਂ ਦੇ ਅਸਰ ਹੇਠਾਂ ਵੱਧ ਪਾਪ ਵਾਲਾ ਹੁੰਦਾ ਹੈ, ਜੇਹੜੇ ਭੁੱਲਾਂ ਕਰਦੇ ਹਨ ਅਰ ਮੂੰਹ ਦੇ ਭਾਰ ਤਬਾਹੀ ਦੇ ਰਾਹ ਵਿੱਚ ਚਲੇ ਜਾਂਦੇ ਹਨ, ਲਾਨਤ ਫਿਟਕਾਰ ਦੀ ਥਾਂ ਬਹੁਤਾ ਕਰਕੇ ਤਰਸ ਦੇ ਯੋਗ ਹਨ। ਬਹੁਤ ਕਰਕੇ ਅਜਿਹਾ ਇਤਫਾਕ ਹੁੰਦਾ ਹੈ ਕਿ ਆਚਰਨ ਦੀ ਨਿਰਬਲਤਾਈ ਅਰ ਕੁੱਵਤ ਇਰਾਦੀ ਦੇ ਕਾਰਨ ਕਰਕੇ ਏਹ ਲੋਕੀ ਦੂਜਿਆਂ ਦੇ ਨੌਕਰ ਬਣ ਜਾਂਦੇ ਹਨ ਅਰ ਏਹ ਦੂਜੇ ਲੋਕੀ ਇਨ੍ਹਾਂ ਨੂੰ ਆਪਣੇ ਮਤਲਬ ਦੀ ਕਠ-ਪੁਤਲੀ ਬਨਾ ਰਖਦੇ ਹਨ।

ਜੇਹੜਾ ਮਨੁੱਸ਼ ਦੂਜਿਆਂ ਦੇ ਖਿਆਲ ਦੇ ਅਸਰ ਹੇਠਾਂ ਆਕੇ ਬੁਰਾਈ ਕਰ ਬਹਿੰਦਾ ਹੈ ਉਹ ਨਿਰਬਲ ਹੈ ਅਰ ਉਹ ਦੂਜਿਆਂ ਦੀ ਸਹਾਇਤਾ ਅਰ ਬਲ ਦਾ ਇਤਨਾ ਹੀ ਲੋੜਵੰਦ ਹੈ ਜਿਤਨਾ ਕਿ ਬੀਮਾਰ ਮਨੁੱਸ਼ਜ ਬੀਮਾਰੀ ਦੀ ਦਸ਼ਾ ਵਿਚ ਇਲਾਜ ਦਾ ਲੋੜਵੰਦ ਹੈ। ਜੇਕਰ ਉਹ ਮਨੁੱਸ਼ ਅਜਿਹੇ ਲੋਕਾਂ ਦੇ ਖਿਆਲਾਂ ਦੇ ਤਾਬਿਆ ਰਹਿੰਦਾ, ਜਿਨ੍ਹਾਂ ਦਾ ਜੀਵਨ ਪਵਿੱਤ੍ਰ ਹੈ ਤਾਂ ਝੱਟ ਹੀ ਨਵੇਂ ਅਸਰਾਂ ਨੂੰ ਕਬੂਲ ਕਰ ਲੈਂਦਾ ਅਰ ਤਤਕਾਲ ਹੀ ਭਲੇ ਪੁਰਸ਼ਾਂ ਨਾਲ ਉਸਦੀ ਏਕਤਾ ਹੋ ਜਾਂਦੀ, ਕਿਉਂਕਿ ਜਦ ਕਦੇ ਮੁਕਾਬਲੇ ਦਾ ਵੇਲਾ ਆਉਂਦਾ ਹੈ ਤਾਂ ਭਲਾਈ ਸਦਾ ਹੀ ਬੁਰਾਈ ਉਤੇ ਜੈ ਪਾਉਂਦੀ ਹੈ। ਹਰ ਮਨੁੱਸ਼ ਵਿਚ ਬੁਰਾਈ ਦੇ ਮੁਕਾਬਲੇ ਤੇ ਭਲਾਈ ਦੀ ਮਿਕਦਾਰ ਵੱਧ ਹੁੰਦੀ ਹੈ, ਕਿਉਂਕਿ ਉਹ ਆਤਮਾ ਹੈ, ਬਾਹਜ਼ੇ ਮਨੁੱਸ਼ਾਂ ਵਿਚ ਭਤਾਈ ਛਪੀ ਅਰ ਦੱਬੀ ਪਈ ਹੈ, ਕੇਵਲ ਥੋੜੀ ਹੀ ਹਰਕਤ ਅਰ ਸਹਾਇਤਾ ਮਿਲੀ ਨਹੀਂ ਕਿ ਉਹ ਉਭਰ ਖ ੀ ਹੋਂਦੀ ਨਹੀਂ ਜਦ ਭਲੇ ਪੁਰਸ਼ ਦਾ ਇਤਨਾ ਬਲ ਹੋ ਜਾਂਦਾ ਹੈ ਕਿ ਬੁਰ ਈ ਉਤੇ ਉਸਨੂੰ ਗਲਬਾ ਮਿਲਨ ਲਗਦਾ ਹੈ, ਤਦੋਂ ਹੀ ਉਸਦੇ ਆਤਮਾਂ ਦਾ ਰੁਖ ਅਸਲੀ ਸੋਮੇਂ ਅਰ ਚੜ੍ਹਦੀਆਂ ਕਲਾਂ ਵਲ ਮੁੜ ਜਾਂਦਾ ਹੈ, ਉਹ ਇੱਛਾਵੰਦ ਹੋ ਜਾਂਦਾ ਹੈ ਕਿ ਉਹ ਆਪਣੇ ਭੰਡਾਰੇ ਵੱਲ ਮੁੜ ਪਵੇ ਅਰ ਓਥੇ ਹੀ ਚੱਲਕੇ ਠਹਿਰੇ।

ਜੇਕਰ ਕਿਸੇ ਦੀ ਇਹ ਮਰਜ਼ੀ ਹੋਵੇ ਕਿ ਦੂਜਿਆਂ ਦੀਆਂ ਆਦਤਾਂ ਵਿਚ ਭਲਾਈ

ਅਰ ਦਰੁਸਤੀ ਪੈਦਾ ਕੀਤੀ ਜਾਵੇ ਤਾਂ ਸਭ ਤੋਂ ਪਹਿਲੇ ਇਹ ਗੱਲ ਜ਼ਰੂਰੀ ਹੈ ਕਿ ਉਸਦਾ ਦਿਲ ਅਰ ਉਸਦੇ ਖਿਆਲ ਪਵਿੱਤ੍ਰ ਅਰ ਨਿਰਮਲ ਹੋਣ, ਕਿਉਂਕਿ ਜੇਕਰ ਅਜਿਹਾ ਨਹੀਂ ਤਾਂ ਉਸ ਕਿਸ ਤਰਾਂ ਭਲੇ ਖਿਆਲ ਦੂਜਿਆਂ ਵਿਚ ਦਾਖਲ ਕਰੇਗਾ ? ਹਰ ਇਕ ਆਦਮੀ ਦੇ ਦਿਲ ਉਤੇ ਕਿਸੇ ਨਾ ਕਿਸੇ ਭਾਂਤ ਦੇ ਖਿਆਲਾਂ ਦਾ ਕਾਬੂ ਹੁੰਦਾ ਹੈ ਅਰ ਇਹ ਖਿਆਲ ਉਸਨੂੰ ਚਾਕਰ ਬਣਾਈ ਰਖਦੇ ਹਨ, ਪਵਿੱਤ੍ਰ ਖਿਆਲ ਕੇਵਲ ਪਵਿੱਤ੍ਰ ਸੰਗਤ ਅਰ ਪਵਿੱਤ੍ਰ ਸਾਮਾਨ ਦੇ ਸੰਗ ਕਰਕੇ ਪ੍ਰਾਪਤ ਹੁੰਦੇ ਹਨ, ਖਿਆਲਾਂ ਨੂੰ ਬਦਲ ਦਿਓ, ਬੁਰਾਈ ਦੂਰ ਹੋ ਜਾਏਗੀ ਅਰ ਉਸਦੀ ਜਗਾ ਭਲਾ ਸੁਭਾਉ ਉਤਪੰਨ ਹੋਵੇਗਾ। ਇਲਮ ਖਿਆਲ ਵਾਲਿਆਂ ਨੂੰ ਚਾਹੀਦਾ ਹੈ ਕਿ ਆਪਣੇ ਬੀਮਾਰਾਂ ਦਾ ਇਲਾਜ ਇਲਮ ਖਿਆਲ ਦੀ ਸਹਾਇਤਾ ਨਾਲ ਕੀਤਾ ਕਰਨ, ਉਹ ਗੱਲ ਬਾਤ ਕਰਦਿਆਂ ਹੋਯਾ ਕਦੇ ਭੀ ਬੀਮਾਰਾਂ ਦੀ ਨੁਕਤਾ ਚੀਨੀ ਜਾਂ ਸ਼ਕਾਇਤ ਦਾ ਲਫਜ਼ ਜ਼ਬਾਨ ਤੇ ਨਾ ਲਿਆਵਨ, ਸਗੋਂ ਉਨ੍ਹਾਂ ਨੂੰ ਚੰਗਾ ਅਰ ਪਵਿੱਤ੍ਰ ਜੀਵਨ ਬਿਤਾਉਣ ਦੀ ਸਿੱਖਯਾ ਦਿਆ ਕਰਨ ਅਰ ਉਨ੍ਹਾਂ ਦੁਖੀਆਂ ਦੇ ਖਿਆਲਾਂ ਨੂੰ ਸਦਾ ਪਵਿੱਤ੍ਰ ਅਰ ਨਵੇਂ ਖਿਆਲਾਂ ਦੀ ਵੱਲ ਮੋੜਿਆ ਕਰਨ ਅਰ ਪੁਰਾਣੇ ਖਿਆਲਾਂ ਦੇ ਦੂਰ ਕਰਨ ਦੇ ਫਿਕਰ ਵਿੱਚ ਲੱਗਣ। ਬੀਮਾਰ ਦੇ ਦਿਲ ਵਿਚ ਘ੍ਰਿਣਾ ਅਰ ਦੁਸ਼ਮਨੀ ਦਾ ਬੀਜ ਨਾ ਬੀਜਣ, ਨਾਂ ਜ਼ੋਰ ਅਰ ਨਾਂ ਸਖਤੀ ਕੋਲੋਂ ਕੰਮ ਲੈਣ, ਸਗੋਂ ਸੰਤੋਖ ਨਾਲ ਉਨ੍ਹਾਂ ਨੂੰ ਚੰਗੇ ਖਿਆਲਾਂ ਅਰ ਪਵਿੱਤ੍ਰ ਖਾਹਸ਼ਾਂ ਦੀ ਲੋੜ ਅਨੁਭਵ ਕਰਾਉਂਦੇ ਰਿਹਾ ਕਰਨ, ਉਨ੍ਹਾਂ ਨਾਲ ਗੱਲ ਬਾਤ ਕਰਨ ਵੇਲੇ ਸਦਾ ਹੀ ਤਸੱਲੀ ਦੇਣ ਵਾਲੀਆਂ ਗੱਲਾਂ ਹੋਯਾ ਕਰਨ। ਜੇਹੜਾ ਪੁਰਸ਼ ਬੀਮਾਰ ਦੀ ਆਦਤ ਦਾ ਇਲਾਜ ਕਰ ਰਿਹਾ ਹੈ ਓਹਨੂੰ ਆਪਣੇ ਆਲੇ ਦੁਆਲੇ ਚੰਗੇ ਅਰ ਭਲੇ ਖਿਆਲਾਂ ਦੀ ਨਹਿਰ ਬਣਾ ਰਖਣੀ ਚਾਹੀਦੀ ਹੈ, ਤਾਂ ਜੋ ਇਹ ਖਿਆਲ ਵੇਲੇ ੨ ਸਿਰ ਬੀਮਾਰ ਦੇ ਦਿਮਾਗ਼ ਉਤੇ ਕਾਬੂ ਪਾਉਂਦੇ ਹੋਏ ਬੁਰੇ ਖਿਆਲਾਂ ਨੂੰ ਦੂਰ ਹਟਾਂਦੇ ਜਾਣ। ਜਦੋਂ ਤੀਕਰ ਖਾਲੀ ਥਾਂ ਭਰਨ ਦੇ ਵਾਸਤੇ ਭਲੇ ਖਿਆਲ ਮੌਜੂਦ ਨਾ ਹੋਣ ਤਦੋਂ ਤੀਕਰ ਬੁਰੇ ਖਿਆਲ ਹਟਾਣ ਦਾ ਫਿਕਰ ਬੇਫਾਇਦਾ ਹੈ, ਕਿਉਂਕਿ ਕੁਦਰਤ ਆਪ ਹੀ ਉਸਨੂੰ ਅਜੇਹੀ ਫਜ਼ੂਲ ਕਾਰਵਾਈ ਦੀ ਆਗਯਾ ਨਹੀਂ ਦੇਵੇਗੀ। ਬੀਮਾਰ ਦੀ ਭਲਾਈ ਇਸ ਗੱਲ ਵਿਚ ਹੈ ਕਿ ਉਸਦੇ ਆਲੇ ਦੁਆਲੇ ਜੀਵਨ ਭਰ ਦੇ ਚੰਗੇ ਪ੍ਰਸੰਨ ਕਰਨ ਵਾਲੇ ਖੁਸ਼ੀ ਦੇ ਸਾਮਾਨ ਮੌਜੂਦ ਕਰ ਦਿੱਤੇ ਜਾਣ ਤਾਂ ਜੋ ਉਨ੍ਹਾਂ ਤੋਂ ਉਸਨੂੰ ਏਕਤਾ, ਪਿਆਰ ਅਰ ਬੁਰੇ ਖਿਆਲਾਂ ਤੋਂ ਘ੍ਰਿਣਾ ਪੈਦਾ ਹੋ ਜਾਵੇ, ਤਦੋਂ ਉਸਨੂੰ ਪਹਿਲੀਆਂ ਗੱਲਾਂ ਤੋਂ ਖੁਸ਼ੀ ਮਲੂਮ ਨਹੀਂ ਹੋਵੇਗੀ ਅਰ ਉਹ ਆਪਣੇ ਆਪ ਉਨ੍ਹਾਂ ਤੋਂ ਘ੍ਰਿਣਾ ਕਰਨ ਲੱਗ ਜਾਏਗਾ।

ਹਰ ਇਕ ਪੁਰਸ਼ ਵਿਚ ਬੁਰੀਆਂ ਆਦਤਾਂ ਦਾ ਮੌਜੂਦ ਹੋਣਾ, ਬੁਰੇ ਖਿਆਲਾਂ ਦੇ ਮੌਜੂਦ ਹੋਣ ਦੀ ਪ੍ਰਗਟ ਦਲੀਲ ਹੈ।

ਜਿਉਂ ੨ ਖਿਆਲ ਬਦਲਦੇ ਜਾਣਗੇ ਤਿਉਂ ਤਿਉਂ ਉਨ੍ਹਾਂ ਦਾ ਜੀਵਨ ਕਹਿਣੀ ਕਰਨੀ ਅਰ ਜੀਵਨ ਵਿਚ ਪ੍ਰਤਿਬਿੰਬ ਪ੍ਰਗਟ ਹੁੰਦਾ ਜਾਵੇਗਾ।

## ਅਕਰਖਸ਼ਨ ਸ਼ਕਤੀ ਜਾਂ ਇਲਮ ਖਿਆਲ ਦੀ ਸਹਾਇਤਾ ਨਾਲ ਅਰੋਗਤਾ ਦੀ ਪ੍ਰਾਪਤੀ।

ਅਕਰਖਸ਼ਨ ਸ਼ਕਤੀ ਦਾ ਅਮਲ ਉਸ ਕਿਸਮ ਦੇ ਇਲਾਜ ਨੂੰ ਆਖਦੇ ਹਨ, ਜਿਸ

ਵਿਚ ਅਮਲ ਕਰਨੇ ਵਾਲਾ ਆਪਣੇ ਹੱਥਾਂ ਨਾਲ ਰੋਗੀ ਦੇ ਸਰੀਰ ਨੂੰ ਝਾੜਦਾ ਹੈ, ਜਾਂ ਹੱਥ ਨਾਲ ਉਸਦੇ ਸਰੀਰ ਨੂੰ ਥਪਦਾ ਹੈ। ਅੰਗ੍ਰੇਜ਼ੀ ਵਿਚ ਹਥ ਨਾਲ ਝਾੜਨੇ ਨੂੰ (passes) ਪਾਸਜ਼ ਆਖਦੇ ਹਨ, ਲੋਕਾਂ ਨੂੰ ਨਿਸਚਾ ਹੋ ਚੱਲਿਆ ਹੈ ਕਿ ਜੇਹੜਾ ਮਨੁੱਸ਼ ਏਹ ਅਮਲ ਕਰਦਾ ਹੈ ਉਸ ਦੀਆਂ ਉਂਗਲੀਆਂ ਦੇ ਪੋਰਾਂ ਵਿਚੋਂ ਅਕਰਖਸ਼ਨ ਸ਼ਕਤੀ ਖਾਰਜ ਹੋਕੇ ਮਾਮੂਲ ਜਾਂ ਰੋਗੀ ਦੇ ਸਰੀਰ ਵਿਚ ਜਾ ਦਾਖਲ ਹੁੰਦੀ ਹੈ, ਇਹ ਭੁੱਲ ਹੈ, ਕਿਉਂਕਿ ਹੱਥ ਅਰ ਉਂਗਲੀਆਂ ਦੋਵੇਂ ਹੱਥ ਦੇ ਤਾਬਿਆ ਹਨ ਅਰ ਉਸਦੇ ਖਿਦਮਤਗਾਰ ਹਨ, ਉਹ ਕੇਵਲ ਦਿਲ ਤੇ ਦਿਮਾਗ਼ ਦੇ ਇਸ਼ਾਰਿਆਂ ਤੇ ਕੰਮ ਕਰਦੇ ਹਨ, ਜੇਹੜੀ ਤਾਕਤ ਅਸਲ ਵਿਚ ਕੰਮ ਕਰਦੀ ਹੈ ਉਹ ਦਿਮਾਗ਼ ਵਿਚੋਂ ਆਉਂਦੀ ਹੈ।

ਅਸੀਂ ਦੇਖਦੇ ਹਾਂ ਜਦ ਬਿਜਲੀ ਦੇ ਲੈਂਪ ਵਿਚ ਕਾਰਬਨ ਜਲਨ ਲਗਦਾ ਹੈ ਤਾਂ ਰੌਸ਼ਨੀ ਬੜੀ ਚਮਕੀਲੀ ਹੁੰਦੀ ਹੈ, ਪਰ ਇਹ ਰੌਸ਼ਨੀ ਨਾ ਤਾਂ ਕਾਰਬਾਨਕ ਵਿਚੋਂ ਆਂਵਦੀ ਹੈ ਤੇ ਨਾਂ ਲੈਂਪ ਵਿਚੋਂ, ਇਹ ਹੁਕਮ ਦੇ ਬੱਧੇ ਹੋਏ ਨੌਕਰ ਕੇਵਲ ਇਕਤ੍ਰ ਕੀਤੀ ਹੋਈ ਤਾਕਤ ਨੂੰ ਰੋਕ ਕੇ ਫਿਰ ਚਲਾਉਂਦੇ ਹਨ, ਤਾਂ ਜੋ ਓਹ ਤਾਰਾਂ ਦੇ ਵਸੀਲੇ ਲੈਂਪ ਵਿਚ ਆਕੇ ਇਸ ਮਤਲਬ ਨੂੰ ਪੂਰਿਆ ਕਰੇ, ਜਿਸਦੇ ਵਾਸਤੇ ਲੈਂਪ ਵਿਚ ਇਸਨੂੰ ਭੇਜਿਆ ਗਿਆ ਹੈ। ਇਸੇ ਤਰਾਂ ਜੇਹੜੀ ਤਾਕਤ ਸ੍ਰੀਰਕ ਕਾਰਯਾਂ ਨੂੰ ਹਰਕਤ ਦੇਂਦੀ ਹੈ ਅਰ ਬੀਮਾਰੀਆਂ ਨੂੰ ਦੂਰ ਕਰਦੀ ਹੈ, ਆਤਮਾਂ ਵਿਚੋਂ ਨਿਕਲ ਕੇ ਦਿਮਾਗ਼ ਵਿੱਚ ਇਕੱਠੀ ਹੁੰਦੀ ਹੈ, ਅਰ ਫਿਰ ਲਹਿਰਾਂ ਜਾਂ ਤਾਰਾਂ ਦੇ ਵਸੀਲੇ ਦਿਮਾਗ਼ ਵਿਚ ਪੁਚਾਈ ਜਾਂਦੀ ਹੈ, ਲੋਕੀ ਖਿਆਲ ਕਰਦੇ ਹਨ ਕਿ ਇਹ ਤਾਕਤ ਅਮਲ ਕਰਨੇ ਵਾਲੇ ਦੇ ਹਥਾਂ ਬਾਹਵਾਂ ਅਰ ਉਂਗਲੀਆਂ ਵਿਚੋਂ ਨਿਕਲਕੇ ਕਦੀ ਕੰਮ ਕਰਦੀ ਹੈ, ਪਰ ਅਜਿਹਾ ਨਹੀਂ ਹੈ, ਤਾਕਤ ਸਦਾ ਹੀ ਅਮਲ ਕਰਨ ਵਾਲੇ ਦੇ ਦਿਮਾਗ਼ ਵਿਚ ਪਹੁੰਚਕੇ ਉਸਦੇ ਦਿਲ ਨੂੰ ਹਰਕਤ ਦੇਕੇ ਉਸਦੇ ਜਜ਼ਬੇ ਅਰ ਸਰੀਰ ਨੂੰ ਆਪਨੇ ਸਨਬੰਧੀ ਕੰਮ ਨੂੰ ਪੂਰਾ ਕਰਨੇ ਵੱਲ ਪ੍ਰੇਰਦੀ ਹੈ। ਕੋਈ ਬੀਮਾਰੀ ਕਿਸੇ ਖਾਰਜੀ ਤਾਕਤ, ਦਵਾਈ, ਰਸ, ਅਰਕ ਜਾਂ ਫੱਕੀ ਨਾਲ ਦੂਰ ਨਹੀਂ ਹੁੰਦੀ। ਜੇਕਰ ਅਜਿਹਾ ਹੋ ਸਕਦਾ ਤਾਂ ਕੁਦਰਤ ਦਾ ਕਾਨੂੰਨ ਰੋਕ ਦਿਤਾ ਜਾ ਸਕਦਾ, ਅਰ ਇਹ ਤਾਂ ਦਸੋ ਅਜਿਹਾ ਕੋਈ ਮਨੁੱਸ਼ ਕਿੱਥੇ ਹੈ ਜਿਸਨੂੰ ਕੁਦਰਤ ਦੇ ਕੰਮ ਕਾਜ ਰੋਕਨ ਦਾ ਅਖਤਿਆਰ ਹੋਵੇ ? ਜੇਕਰ ਅਜਿਹੇ ਆਦਮੀ ਦਾ ਹੋਣਾ ਸੰਭਵ ਹੋਵੇ ਤਾਂ ਉਹ ਆਪਣੇ ਪ੍ਰਮਾਤਮਾਂ ਅਰ ਸੁਆਮੀ ਤੋਂ ਭੀ ਬਲਵਾਨ ਸਮਝਿਆ ਜਾਵੇਗਾ। ਕੁਦਰਤ ਦੇ ਕਾਨੂੰਨ ਨੂੰ ਕੋਈ ਮਨੁੱਸ਼ ਇਕ ਖਿਨ ਦੇ ਹਜ਼ਾਰਵੇਂ ਹਿੱਸੇ ਦੇ ਵਾਸਤੇ ਭੀ ਨਹੀਂ ਰੋਕ ਸਕਦਾ। ਜੇਹੜੇ ਲੋਕੀ ਇਹ ਸਮਝਦੇ ਹਨ ਕਿ ਮਨੁੱਸ਼ ਅਜਿਹਾ ਕਰ ਸਕਦਾ ਹੈ ਓਹ ਇਸਨੂੰ ਕਰਤਾਰ ਸਿਰਜਨ ਹਾਰ ਦੀ ਤਾਕਤ ਤੋਂ ਭੀ ਵਧ ਬਲਵਾਨ ਅਰ ਕਾਦਰ ਸਮਝਦੇ ਸਨ। ਜੇਕਰ ਮਨੁੱਸ਼ ਨੂੰ ਕੁਦਰਤ ਦੇ ਨਿਯਮ ਵਿਚ ਕੁਝ ਦਖਲ ਦੇਣ ਦਾ ਅਵਸਰ ਹੱਥ ਲਗ ਜਾਏ ਤਾਂ ਫਿਰ ਓਹ ਕਾਨੂੰਨ ਕੁਦਰਤ ਨਹੀਂ ਰਹੇਗਾ ਅਰ ਓਸ ਕਾਨੂੰਨ ਨੂੰ ਅਟੱਲ ਅਰ ਅਮਿੱਟ ਆਖਨਾ ਭੁਲ ਹੋਵੇਗੀ।

ਅਰੋਗਤਾ ਅਰ ਕਾਮਯਾਬੀ ਦੇ ਅਰਥ ਇਹ ਹਨ ਕਿ ਕਾਨੂੰਨ ਕੁਦਰਤ ਦੇ ਨਾਲ ਏਕਤਾ ਅਰ ਇਤਫਾਕ ਪੈਦਾ ਕੀਤਾ ਜਾਏ। ਬੀਮਾਰੀ ਅਰ ਨਾਕਾਮਯਾਬੀ ਦਾ ਕੇਵਲ ਕਾਰਨ ਇਹ ਹੈ ਕਿ ਸਾਨੂੰ ਕਾਨੂੰਨ ਅਰ ਆਮ ਲੋਕਾਂ ਦੇ ਨਾਲ ਏਕਤਾਈ ਪ੍ਰਾਪਤ ਨਹੀਂ ਹੈ, ਇਲਮ ਖਿਆਲ ਹੀ ਇਕ ਅਜਿਹੀ ਸ਼ੈ ਹੈ ਜੇਹੜੀ ਇਲਾਜ ਕਰਦੀ ਹੈ, ਲੋਕਾਂ ਨੂੰ ਅਖਤਿਆਰ ਹੈ

ਕਿ ਭਾਵੇਂ ਉਹ ਅਕਰਖਸ਼ਨ ਸ਼ਕਤੀ ਦੇ ਅਮਲ ਨੂੰ ਕੁਝ ਹੀ ਦਰਜਾ ਕਿਉਂ ਨਾ ਦੇ ਦੇਣ ਪਰ ਸਾਰੇ ਕੰਮ ਦਿਲ ਅਰ ਦਿਮਾਗ ਦੀ ਤਾਕਤ ਨਾਲ ਪੂਰੇ ਹੁੰਦੇ ਹਨ, ਕਿਉਂਕਿ ਸਰੀਰ ਨੂੰ ਆਪਣੇ ਆਪ ਹਰਕਤ ਜਾਂ ਕੰਮ ਕਰਨ ਦੀ ਤਾਕਤ ਪ੍ਰਾਪਤ ਨਹੀਂ। ਕੇਵਲ ਸਰੀਰ ਦੇ ਇਲਾਜ ਨਾਲ ਬੀਮਾਰੀ ਦਾ ਦੂਰ ਕਰਨਾ ਅਜਿਹਾ ਹੀ ਹੈ ਜਿਹਾ ਪੱਤਿਆਂ ਨੂੰ ਕਟਕੇ ਬ੍ਰਿਛ ਦੀ ਜੜ੍ਹ ਵੱਢਨ ਦੀ ਉਮੈਦ ਰਖਨਾ ਹੈ, ਜਦੋਂ ਤੀਕਰ ਜੜ੍ਹ ਵਿਚ ਕੁਹਾੜੀ ਨਾ ਲਗਾਈ ਜਾਵੇਗੀ ਪੱਤਿਆਂ ਦਾ ਨਿਕਲਨਾ ਬੰਦ ਨਹੀਂ ਹੋਵੇਗਾ। ਇਸੇ ਤਰਾਂ ਜੇਕਰ ਦਿਲ ਤੇ ਦਿਮਾਗ ਦਾ ਇਲਾਜ ਨਾ ਕੀਤਾ ਗਿਆ ਤਾਂ ਬੀਮਾਰੀ ਦੀ ਜੜ੍ਹ ਕਦੇ ਦੂਰ ਨਾ ਹੋਵੇਗੀ।

ਉਨੀਸਵਾਂ ਕਾਂਡ

# ਆਤਮਕ ਵਿੱਦਜਾ—ਕਲੈਰੋਆਈਨਸ, ਮੀਡੀਅਮਸ਼ਿਪ, ਟੈਲੀਪੈਥੀਅਰ ਇਨਟਯੂਸ਼ਨ

"ਕੋਈ ਅਜਿਹਾ ਸਮਾਂ ਆਵਨ ਵਾਲਾ ਹੈ, ਜਿਸ ਵੇਲੇ ਇਨ੍ਹਾਂ ਸਾਰੇ ਫਰਕਾਂ ਦਾ ਪਤਾ ਲਗ ਕੇ ਇਹ ਮਲੂਮ ਹੋ ਜਾਏਗਾ ਕਿ ਇਹ ਸਾਰੇ ਫਰਕ, ਤਮੀਜ਼ ਅਰ ਇਖਤਲਾਫ ਦੇ ਚਮਤਕਾਰੇ ਕੇਵਲ ਇਕ ਹੀ ਨਿਯਮ ਅਰ ਇਕ ਹੀ ਵਾਕਿਆ ਦੀਆਂ ਅੱਡ ੨ ਸ਼ਕਲਾਂ ਅਰ ਸੂਰਤਾਂ ਹਨ।" (ਹਰਬਰਟ ਸਪਿਨਸਰ)

"ਖਿਆਲਾਂ ਜਾਂ ਖਾਹਸ਼ਾਂ ਨੂੰ ਬਿਨਾਂ ਕਿਸੇ ਬਾਹਰ ਦੀ ਤਾਕਤ ਦੇ ਇਕ ਮਨੁੱਸ਼ ਦੇ ਦਿਲ ਤੋਂ ਦੂਜੇ ਦੇ ਦਿਲ ਵਿਚ ਪੁਚਾਯਾ ਜਾ ਸਕਦਾ ਹੈ।" (ਪ੍ਰੋਫੈਸਰ ਵਿਲੀਅਮ ਕੁਰਕ)

ਆਤਮਕ ਵਿੱਦਜਾ ਦੇ ਨਜ਼ਾਰੇ ਅਰ ਉਸਦੇ ਨਿਯਮ ਨੂੰ ਮੰਨਣ ਵਾਲਿਆਂ ਦੀ ਜੜ੍ਹ ਕੇਵਲ ਇਲਮ ਖਿਆਲ ਦੇ ਹੀ ਅਸੂਲ ਹਨ, ਆਤਮਕ ਵਿੱਦਜਾ ਦਾ ਅਸੂਲ ਹੈ ਕਿ ਪੰਜ ਤੱਤਾਂ ਦੇ ਸਰੀਰ ਦੇ ਮਰਨੇ ਦੇ ਪਿਛੋਂ ਆਤਮਾਂ ਅਕਾਸ਼ ਵਿੱਚ ਦਾਖਲ ਹੋ ਜਾਂਦੀ ਹੈ, ਅਰ ਉਸ ਹੱਦ ਤੋਂ ਰਹਿਤ ਹਾਲਤ ਵਿਚ ਉਸਦੇ ਨਾਲ ਲਗਾਉ ਤੇ ਗੱਲ ਬਾਤ ਦਾ ਸਿਲਸਿਲਾ ਕਾਇਮ ਕੀਤਾ ਜਾ ਸਕਦਾ ਹੈ, ਏਹ ਆਮ ਤੌਰ ਤੇ ਸਾਬਤ ਕਰ ਦਿੱਤਾ ਜਾ ਚੁਕਾ ਹੈ ਕਿ ਜੀਂਵਦੇ ਆਦਮੀਆਂ ਨੂੰ ਮੋਇਆਂ ਵਲੋਂ ਸੁਨੇਹੇ ਆਏ। ਇਨ੍ਹਾਂ ਪੱਤ੍ਰਾਂ ਤੋਂ ਸਾਫ ਸਾਬਤ ਹੈ ਕਿ ਜਦ ਸਰੀਰ ਤੱਤਾਂ ਵਿਚ ਮਿਲ ਜਾਂਦਾ ਹੈ ਤਾਂ ਆਤਮਾਂ ਅਰ ਅਕਲ ਫਿਰ ਭੀ ਜੀਂਵਦੇ ਰਹਿੰਦੇ ਹਨ। ਅਸਥੂਲ ਅੱਖਾਂ ਇਨ੍ਹਾਂ ਆਤਮਾਵਾਂ ਨੂੰ ਨਹੀਂ ਦੇਖ ਸਕਦੀਆਂ, ਪਰ ਇਲਮ ਖਿਆਲ ਦੇ ਵਸਾਲੇ ਓਹ ਆਪਣੇ ਆਪ ਨੂੰ ਇਨ੍ਹਾਂ ਉਤੇ ਪਰਗਟ ਕਰ ਸਕਦੇ ਹਨ। ਜੇਕਰ ਆਤਮਾਂ ਨੇ ਜੀਂਵਦੇ ਮਨੁਸ਼ ਦੇ ਨਾਲ ਲਗਾਉ ਕਾਇਮ ਕਰਨਾ ਹੈ, ਭਾਵੇਂ ਜੀਂਵਦਿਆਂ ਨੂੰ ਆਪਣੇ ਅੰਤਹ ਕਰਣ ਤੋਂ ਪਤਾ ਦੇਣਾ ਮਨਜ਼ੂਰ ਹੋਵੇ, ਤਾਂ ਉਸਨੂੰ ਉਸੇ ਤਰੀਕੇ ਤੇ ਚਲਨਾ ਪਵੇਗਾ ਜੇਹੜਾ ਸੰਸਾਰੀ ਜੀਵਣ ਦੇ ਵੇਲੇ ਅਮਲ ਕੀਤਾ ਜਾਂਦਾ ਸੀ। ਨਹੀਂ ਤਾਂ ਫਿਰ ਲਗਾਉ ਅਰ ਗੱਲ ਬਾਤ ਦਾ ਹੋਣਾ ਅਸੰਭਵ ਹੈ।

ਇਲਮ ਖਿਆਲ ਇਕ ਸਾਰੇ ਸੰਸਾਰ ਤੇ ਪਸਰਿਆ ਹੋਯਾ ਕਾਨੂੰਨ ਹੈ, ਜੇਹੜਾ ਸਾਰੇ ਅਕਲ ਦੇ ਕੰਮਾਂ ਤੇ ਅਸਰ ਪਾਂਦਾ ਰਹਿੰਦਾ ਹੈ ਅਰ ਜਦ ਕਦੇ ਇਕ ਦਿਮਾਗ਼ ਤੋਂ ਦੂਜੇ ਦਿਮਾਗ਼ ਜਾਂ ਇਕ ਦਿਲ ਤੋਂ ਦੂਜੇ ਦਿਲ ਵਿੱਚ ਖ਼ਿਆਲ ਦਾਖਲ ਕੀਤੇ ਜਾਣਗੇ ਓਥੇ ਉਸਦੀ ਹਕੂਮਤ ਜ਼ਰੂਰੀ ਮੰਨਣੀ ਪਵੇਗੀ। ਇਹ ਨਿੱਕਾ ਜਿਹਾ ਪ੍ਰਿਥਵੀ ਦਾ ਕੁੱਰਾ ਇਲਮ ਖਿਆਲ ਦੇ ਅਸਰਾਂ ਨੂੰ ਕਿਸੇ ਹੱਦ ਦੇ ਅੰਦਰ ਨਹੀਂ ਘੇਰ ਸਕਦਾ, ਕਿਉਂਕਿ ਉਹ ਬਰਾਬਰ ਹੱਦ ਤੋਂ ਰਹਿਤ ਹਾਲਤ ਵਿਚ ਹਰ ਜਗਾਂ ਸੈਰ ਕਰਦੇ ਹੋਏ ਸੰਸਾਰ ਦੇ ਦੂਜਿਆਂ ਕੁੱਰਿਆਂ ਵਿਚ ਰਹਿਣ ਵਾਲਿਆਂ ਤੇ ਭੀ ਅਸਰ ਪਾਂਦੇ ਰਹਿਣਗੇ। ਆਤਮਕ ਵਿੱਦਜਾ ਦੇ ਮੰਨਣ ਵਾਲੇ ਖਿਆਲਾਂ ਦੇ

ਭੇਜਨ ਅਰ ਕਬੂਲ ਕਰਨੇ ਵਿਚ ਕਿਸੇ ਅਮਲ ਦੀ ਪੈਰਵੀ ਕਰਦੇ ਹਨ, ਤਾਂ ਵੀ ਉਹ ਕਦੀ ਇਕ ਅਜਿਹੇ ਖਾਸ ਤਰਾਂ ਦੇ ਮਾਮੂਲ ਚੁਣ ਲੈਂਦੇ ਹਨ ਜਿਨ੍ਹਾਂ ਦੀ ਤਾਕਤ ਨਾਲ ਉਹ ਮੁਰਦਿਆਂ ਨਾਲ ਗੱਲ ਬਾਤ ਕਰ ਲੈਂਦੇ ਹਨ। ਮਾਮੂਲ ਵਿਚ ਇਹ ਬਲ ਕੇਵਲ ਦਿਲ ਦੀ ਇਕਾਗ੍ਰਤਾ ਦੇ ਕਾਰਨ ਆਉਂਦਾ ਹੈ, ਉਹ ਇਸ ਇਕਾਗਰਤਾ ਦੀ ਸਹਾਇਤਾ ਨਾਲ ਆਪਣੇ ਦਿਲ ਤੇ ਦਿਮਾਗ਼ ਨੂੰ ਇਕ ਅਜਿਹੀ ਹਾਲਤ ਵਿਚ ਕਾਇਮ ਕਰ ਲੈਂਦਾ ਹੈ ਕਿ ਜਿਸਦੀ ਆਤਮਾਵਾਂ ਦੇ ਦਿਲ ਤੇ ਦਿਮਾਗ ਨਾਲ ਏਕਤਾ ਹੈ। ਇਨ੍ਹਾਂ ਮਾਮੂਲਾਂ ਦੇ ਵਿੱਚ ਇਕ ਤਰਾਂ ਦੀ ਆਤਮਾਂ ਹੁੰਦੀ ਹੈ, ਜਿਸਦੇ ਵੱਧ ਬਲਵਾਨ ਹੋਣ ਨਾਲ ਇਕ ਤਰਾਂ ਦੀ ਖਾਸ ਕਾਬਲੀਅਤ ਆ ਜਾਂਦੀ ਹੈ ਅਰ ਉਹ ਖਿਆਲਾਂ ਦੇ ਭੇਜਣੇ ਅਰ ਕਬੂਲ ਕਰਨ ਦਾ ਇਕ ਵਸੀਲਾ ਬਣ ਜਾਂਦੇ ਹਨ।

ਆਤਮਕ ਵਿੱਦਯਾ ਦੇ ਮੰਨਣ ਵਾਲਿਆਂ ਤੇ ਬਹੁਤਾ ਕਰਕੇ ਇਸ ਕਾਰਨ ਕਰਕੇ ਲਾਨਤ ਅਰ ਮਲਾਮਤ ਦੀ ਬੁਛਾੜ ਪਿਆ ਕਰਦੀ ਹੈ ਕਿ ਜੇਹੜੇ ਖਿਆਲ ਉਨ੍ਹਾਂ ਨੂੰ ਪ੍ਰਾਪਤ ਹੁੰਦੇ ਹਨ ਇਨ੍ਹਾਂ ਸਾਰਿਆਂ ਨੂੰ ਉਹ ਮੁਰਦਿਆਂ ਤੋਂ ਆਏ ਮੰਨਦੇ ਹਨ। ਇਸਦਾ ਕਾਰਨ ਇਹ ਹੈ ਕਿ ਉਨ੍ਹਾਂ ਨੇ ਆਪ ਅਸਲੀਅਤ ਦਾ ਪਤਾ ਨਹੀਂ ਕਢਿਆ ਅਰ ਕੇਵਲ ਨਿਸਚੇ ਦੇ ਤੌਰ ਦੂਜਿਆਂ ਦੇ ਇਲਮ ਅਰ ਬਿਆਨ ਤੇ ਅਮੰਨਾਂ ਅਤੇ ਭਰੋਸਾ ਕਰਕੇ ਠੀਕ ਮੰਨ ਲਿਆ। ਇਨ੍ਹਾਂ ਨੂੰ ਬਹੁਤ ਕਰਕੇ ਜੀਵਦਿਆਂ ਆਤਮਾਂ ਤੋਂ ਭੀ ਜੇਹੜੀਆਂ ਅਜੇ ਦੁਨੀਆਂ ਵਿਚ ਮੌਜੂਦ ਹਨ ਖਿਆਲ ਮਿਲਿਆ ਕਰਦੇ ਹਨ, ਅਰ ਉਹ ਆਪਣੀ ਅਗਿਆਨਤਾ ਤੋਂ ਸਮਝਦੇ ਹਨ ਕਿ ਉਹ ਕੇਵਲ ਮੁਰਦਿਆਂ ਵਲੋਂ ਆਏ ਹਨ। ਹੁਣ ਤੀਕਰ ਪੂਰੀ ਦਲੀਲ ਨਾਲ ਕਿਸੇ ਮਨੁਸ਼ ਨੂੰ ਇਸ ਗੱਲ ਦੇ ਸਾਬਤ ਕਰਨ ਦਾ ਹੌਂਸਲਾ ਨਹੀਂ ਹੋਇਆ ਕਿ ਇਸ ਦੁਨੀਆਂ ਵਿਚ ਰਹਿੰਦਿਆਂ ਹੋਇਆਂ ਆਤਮਾਂ ਦੀ ਤਾਕਤ ਹਦ ਦੇ ਅੰਦਰ ਹੁੰਦੀ ਹੈ, ਅਰ ਪੰਜ ਭੌਤਕ ਸਰੀਰ ਦੇ ਛਡਣੇ ਤੇ ਇਸਨੂੰ ਪਹਿਲੇ ਕੋਲੋਂ ਵੱਧ ਅਜ਼ਾਦੀ ਮਿਲ ਜਾਂਦੀ ਹੈ। ਇਹ ਸਾਫ ਪ੍ਰਗਟ ਹੈ ਕਿ ਏਹ ਤਾਕਤਾਂ ਹੱਦ ਦੇ ਅੰਦਰ ਨਹੀਂ ਹਨ, ਕਿਉਂਕਿ ਜੇ ਕਦੇ ਇਹੋ ਹਾਲਤ ਹੁੰਦੀ ਤਾਂ ਮਾਮੂਲ ਕਦੇ ਭੀ ਕਿਸੇ ਹਾਲਤ ਵਿਚ ਭੀ ਇਨ੍ਹਾਂ ਦੇ ਖਿਆਲਾਂ ਅਰ ਸੰਦੇਸਿਆਂ ਨੂੰ ਕਬੂਲ ਨਾ ਕਰ ਸਕਦਾ। ਇਸ ਲਈ ਏਹ ਆਖਣਾ ਕਿ ਇਕ ਆਦਮੀ (ਮਾਮੂਲ) ਵਿਚ ਸੰਦੇਸੇ ਕਬੂਲ ਕਰਨ ਦੀ ਤਾਕਤ ਹੈ ਅਰ ਦੂਜੇ ਵਿਚ ਨਹੀਂ, ਸਖਤ ਭੁੱਲ ਹੋਵੇਗੀ, ਕਿਉਂਕਿ ਇਥੇ ਦਰ ਅਸਲ ਫਰਕ ਅਰ ਵੇਰਵੇ ਦਾ ਦਰਜਾ ਕਾਇਮ ਕੀਤਾ ਹੋਇਆ ਮਲੂਮ ਨਹੀਂ ਹੁੰਦਾ। ਜੇਹੜਾ ਕਾਨੂੰਨ ਇਕ ਆਦਮੀ ਦੇ ਜੀਵਨ ਤੇ ਅਸਰ ਪਾਉਂਦਾ ਹੈ ਉਹ ਹੋਰਨਾਂ ਤੇ ਭੀ ਕਾਬੂ ਪਾਂਦਾ ਹੋਇਆ ਦ੍ਰਿਸ਼ਟੀ ਆਉਂਦਾ ਹੈ। ਕੀ ਸਾਰੇ ਮਨੁੱਸ਼ ਆਤਮਾਂ ਨਹੀਂ ਹਨ ? ਕੀ ਸਾਰੇ ਮਨੁਸ਼ ਵਾਹਿਗੁਰੂ ਦੀ ਸੂਰਤ ਵਾਂਙੂ ਨਹੀਂ ਬਨਾਏ ਗਏ ? ਜੇਕਰ ਇਕ ਮਨੁਸ਼ ਸਰੀਰ ਰਖਦਾ ਹੋਇਆ ਭਾਵੇਂ ਸਰੀਰ ਤੋਂ ਵਖ ਹੋਕੇ ਮਨੁਸ਼ ਨਾਲ ਖਿਆਲਾਂ ਦੇ ਵਸੀਲੇ ਗੱਲ ਬਾਤ ਕਰ ਸਕਦਾ ਹੈ ਤਾਂ ਦੂਜੇ ਭੀ ਕਰ ਸਕਦੇ ਹਨ, ਇਸ ਲਈ ਹਰ ਇਕ ਮਨੁੱਸ਼ ਆਪਣੇ ਆਪ ਮਾਮੂਲ ਬਣ ਸਕਦਾ ਹੈ, ਅਰਥਾਤ ਜੇਕਰ ਉਹ ਚਾਹੇ ਤਾਂ ਬਿਨਾਂ ਕਿਸੇ ਮਾਮੂਲ ਦੀ ਸਹਾਇਤਾ ਦੇ ਆਪ ਜਿਸਦੇ ਨਾਲ ਮਰਜ਼ੀ ਹੋਵੇ ਖਿਆਲਾਂ ਦਾ ਵਟਾਂਦਰਾ ਕਰ ਸਕਦਾ ਹੈ।

ਜੇਕਰ ਮਨੁੱਸ਼ ਦਾ ਦਿਲ ਮੁਰਦਿਆਂ ਦੇ ਖਿਆਲਾਂ ਦਾ ਪੈਗ਼ਾਮ ਲੈ ਸਕਦਾ ਹੈ ਤਾਂ ਉਹ ਉਸੇ ਤਰਾਂ ਦੂਜਿਆਂ ਦੇ ਦਿਮਾਗ਼ ਵਿਚੋਂ ਭੀ ਖਿਆਲਾਂ ਨੂੰ ਲੈ ਸਕਦਾ ਹੈ। ਜੇਕਰ ਸੱਚ

ਮੁੱਚ ਅਸੀਂ ਮੁਰਦਾ ਆਤਮਾਂ ਕੋਲੋਂ ਪੈਗਾਮ ਕਬੂਲ ਕਰ ਸਕਦੇ ਹਾਂ ਤਾਂ ਅਸੀਂ ਬਿਲਕੁਲ ਉਸੇ ਤਰਾਂ ਉਨ੍ਹਾਂ ਆਤਮਾਂ ਕੋਲੋਂ ਜੋਹੜੀਆਂ ਸਰੀਰ ਵਿੱਚ ਕੈਦ ਹਨ ਖਿਆਲ ਬੀ ਲੈ ਸਕਦੇ ਹਾਂ। ਜਦ ਇਹ ਦਸ਼ਾ ਹੈ ਤਾਂ ਕਿੱਕੂੰ ਕੋਈ ਆਖ ਸਕਦਾ ਹੈ ਕਿ ਖਾਸ ਖਿਆਲਾਂ ਦੀਆਂ ਲਹਿਰਾਂ ਦੁਨੀਆਂ ਦੇ ਰਹਿਣ ਵਾਲਿਆਂ ਤੋਂ ਪ੍ਰਾਪਤ ਹੁੰਦੀਆਂ ਹਨ, ਜਾਂ ਅਜੇਹੇ ਆਤਮਾਂ ਦੀਆਂ ਭੇਜੀਆਂ ਹੋਈਆਂ ਹਨ ਜੇਹੜੀਆਂ ਸੰਸਾਰ ਤੋਂ ਕੂਚ ਕਰ ਗਈਆਂ ਹਨ। ਖਿਆਲਾਂ ਅਰ ਪੈਗ਼ਾਮਾਂ ਦੀ ਮੌਤ ਨਹੀਂ ਹੁੰਦੀ, ਕੀ ਆਪ ਨਹੀਂ ਦੇਖਦੇ ਕਿ ਵੱਡੇ ਆਦਮੀਆਂ ਦੇ ਖਿਆਲ ਅੱਜ ਭੀ ਉਸੇ ਤਰਾਂ ਤਾਕਤਵਰ ਅਰ ਅਸਰ ਪਾਣ ਵਾਲੇ ਦ੍ਰਿਸ਼ਟੀ ਆਉਂਦੇ ਹਨ ਜਿਹੇ ਉਨ੍ਹਾਂ ਦੀ ਜੀਵਨ ਦੀ ਹਾਲਤ ਵਿਚ ਸਨ ? ਸਾਨੂੰ ਨਿਸਚਾ ਹੈ ਕਿ ਆਤਮਕ ਵਿੱਦਜਾ ਦੇ ਮੰਨਣ ਵਾਲੇ ਇਸ ਕਾਰਨ ਕਰਕੇ ਭਾਰੀਆਂ ਭੁੱਲਾਂ ਦੇ ਕਰਨ ਵਾਲੇ ਹੁੰਦੇ ਹਨ ਕਿ ਉਹ ਸਾਰਿਆਂ ਖਿਆਲਾਂ ਨੂੰ ਕੇਵਲ ਮੁਰਦਿਆਂ ਤੋਂ ਮੰਨਦੇ ਹਨ ਅਰ ਇਹ ਨਹੀਂ ਮੰਨਦੇ ਕਿ ਇਨ੍ਹਾਂ ਵਿੱਚੋਂ ਬਹੁਤਾ ਹਿੱਸਾ ਉਨ੍ਹਾਂ ਦੇ ਜੀਉਂਦੇ ਜਾਗਦੇ ਦੋਸਤਾਂ ਦਾ ਹੈ, ਜੇਹੜੇ ਉਨ੍ਹਾਂ ਦੀ ਭਲਾਈ ਦੇ ਚਾਹਵਾਨ ਰਹਿੰਦੇ ਹਨ।

ਇਲਮ ਖਿਆਲ ਇਕ ਤਰਾਂ ਦਾ ਕੁਦਰਤੀ ਵਸੀਲਾ ਹੈ, ਜਿਸਦੀ ਸਹਾਇਤਾ ਨਾਲ ਅਸੀਂ ਇਕ ਦੂਜੇ ਦੇ ਖਿਆਲਾਂ ਦੇ ਵਟਾਂਦਰੇ ਦਾ ਲਾਭ ਪ੍ਰਾਪਤ ਕਰਦੇ ਹਾਂ, ਇਹ ਇਕ ਅਜਿਹਾ ਕਾਨੂੰਨ ਹੈ ਕਿ ਜਿਸਦੇ ਅਮਲ ਨਾਲ ਇਕ ਦਿਲ ਨੂੰ ਦੂਜੇ ਦਿਲ ਦੇ ਹਾਲਾਂ ਦੀ ਖਬਰ ਹੁੰਦੀ ਹੈ। ਇਲਮ ਖਿਆਲ ਪੂਰੇ ਤੌਰ ਤੇ ਸਾਬਤ ਕਰ ਦੇਂਦਾ ਹੈ ਕਿ ਆਤਮਾਂ ਅਮਰ ਰੂਪ ਹੈ, ਇਲਮ ਖਿਆਲ ਕਾਨੂੰਨ ਹੈ ਜਿਸ ਉਤੇ ਆਤਮ ਵਿੱਦਜਾ ਦੀ ਮੁਨਯਾਦ ਹੈ। ਇਲਮ ਖ਼ਿਆਲ ਨੇ ਇਨ੍ਹਾਂ ਸਾਰਿਆਂ ਪੇਚਦਾਰ ਵੈਹਮਾਂ ਦੀ ਗੰਢ ਨੂੰ ਖੋਹਲ ਦਿਤਾ ਹੈ, ਜਿਨ੍ਹਾਂ ਨੇ ਹੁਣ ਤੀਕਰ ਆਤਮਕ ਵਿੱਦਜਾ ਨੂੰ ਪਰਦਿਆਂ ਵਿਚ ਲਪੇਟ ਰਖਿਆ ਸੀ, ਉਸਨੇ ਪਰਦੇ ਨੂੰ ਹਟਾ ਦਿੱਤਾ, ਅਰ ਡਾਕੂ ਆਦਮੀ ਜੇਹੜੇ ਠੱਗੀਆਂ ਕਰਕੇ ਸਿੱਧੇ ਸਾਦੇ ਪੁਰਸ਼ਾਂ ਨੂੰ ਲੁਟਦੇ ਸਨ ਉਨ੍ਹਾਂ ਦਾ ਸਦਾ ਲਈ ਖਾਤਮਾ ਹੋ ਗਿਆ, ਆਤਮਕ ਵਿੱਦਜਾ ਦੇ ਪੱਲੂ ਦਾ ਦਾਗ਼ ਭੀ ਸਦਾ ਲਈ ਧੋਤਾ ਗਿਆ। ਹੁਣ ਜੇਕਰ ਆਤਮਕ ਵਿੱਦਜਾ ਦੇ ਮੰਨਣ ਵਾਲੇ ਸਾਫ ੨ ਪਰਗਟ ਕਰ ਦੇਣ ਕਿ ਮੁਰਦੇ ਅਰ ਜੀਂਵਦੇ ਦੋਹਾਂ ਦੇ ਦਿਲ ਤੇ ਦਿਮਾਗ਼ ਖਿਆਲ ਦਾ ਆਵਣਾ ਸੰਭਵ ਹੈ, ਅਰ ਹਰ ਇਕ ਮਨੁਸ਼ ਆਪਣੇ ਆਪ ਮਾਮੂਲ ਤੇ ਵਿਚੋਲਾ ਬਣਕੇ ਉਨ੍ਹਾਂ ਨੂੰ ਪ੍ਰਾਪਤ ਕਰ ਸਕਦਾ ਹੈ ਤਾਂ ਫਿਰ ਕਿਸੇ ਚਾਲਾਕ ਆਦਮੀ ਨੂੰ ਧੋਖਾ ਦੇਣ ਦਾ ਅਵਸਰ ਹੱਥ ਨਹੀਂ ਲਗੇਗਾ ਅਤੇ ਨਾ ਕਿਸੇ ਕੋਲੋਂ ਸਾਦੇ ਆਦਮੀ ਫਰੇਬ ਵਿਚ ਆਵਣਗੇ।

## ਕਲੀਅਰੈਨਸ ਅਰਥਾਤ ਮੀਡੀਅਮਸ਼ਿੱਪ

ਕਲੀਅਰੈਨਸ ਤੋਂ ਮੁਰਾਦ ਸਾਫ ੨ ਦੇਖਣਾ ਹੈ, ਸੰਸਕ੍ਰਿਤ ਵਿਚ ਇਸਨੂੰ 'ਦਿੱਵ ਚਕਸ਼ੂ' ਆਖਦੇ ਹਨ, ਜਿਸ ਵਿੱਚ ਇਹ ਸਿਫਤ ਹੋਵੇ ਉਸ ਵਿਚ ਦਿਲ ਨੂੰ ਇਕ ਜਾ ਕਰਨ ਦੀ ਤਾਕਤ ਹੁੰਦੀ ਹੈ। ਦਿਲ ਨੂੰ ਇਕ ਚਿੱਤ ਕਰਕੇ ਉਹ ਆਪਣੀ ਦਿਮਾਗ਼ੀ ਤਰਤੀਬ ਨੂੰ ਦੂਜਿਆਂ ਦੇ ਦਿਲ ਤੇ ਦਿਮਾਗ਼ ਦੀ ਦਸ਼ਾ ਵਿਚ ਕਾਇਮ ਕਰ ਲੈਂਦਾ ਹੈ ਅਰ ਉਨ੍ਹਾਂ ਦੇ ਖਿਆਲਾਂ ਦੀ ਵਾਕਫੀਅਤ ਪੈਦਾ ਕਰ ਲੈਂਦਾ ਹੈ। ਲੋਕੀ ਸਮਝਦੇ ਸਨ ਇਹ ਇਕ ਖਾਸ ਕਿਸਮ ਦੀ ਤਾਕਤ ਹੈ ਜੇਹੜੀ ਖਾਸ ੨ ਆਦਮੀਆਂ ਵਿੱਚ ਹੁੰਦੀ ਹੈ, ਪਰ ਏਹ ਭੁੱਲ ਹੈ, ਹਰ ਇਕ ਆਦਮੀ ਵਿਚ ਇਹ ਸਿਫਤ ਮੌਜੂਦ ਹੁੰਦੀ ਹੈ, ਕੇਵਲ ਵਾਧੇ ਦੇ ਵਰਤਾਉ ਦੀ ਮੁਥਾਜ ਹੈ। ਕਲੀਅਰੈਨਸ

ਸਿਰਫ ਅਮਲੀ ਇਲਮ ਖਿਆਲ ਹੈ, ਕਲੀਅਰੈਨਸ ਦੀ ਲਿਆਕਤ ਰੱਖਣ ਵਾਲਾ ਪੁਰਸ਼ ਦੂਜਿਆਂ ਦੇ ਇਕੱਠੇ ਖਿਆਲਾਂ ਜਾਂ ਆਮ ਲੋਕਾਂ ਦੇ ਇਲਮ ਖਿਆਲ ਦਾ ਬੰਦਾ ਹੋ ਜਾਂਦਾ ਹੈ। ਇਸ ਹਾਲਤ ਵਿਚ ਉਸਦੀ ਇਕ ਚਿੱਤ ਹੋਣ ਦੀ ਸ਼ਕਤੀ ਨੂੰ ਸੱਟ ਵਜਦੀ ਹੈ ਅਰ ਉਸਦੀ ਕੁੱਵਤ ਇਰਾਦੀ ਖ਼ਤਰੇ ਵਿਚ ਪੈ ਜਾਂਦੀ ਹੈ। ਜਿਸ ਵੇਲੇ ਮਨੁੱਸ਼ ਦੂਜੇ ਆਦਮੀਆਂ ਦੇ ਵਾਸਤੇ ਖਿਆਲ ਕਬੂਲ ਕਰਨ ਲਗਦਾ ਹੈ, ਉਹ ਆਪਣੀ ਕੁੱਵਤ ਇਰਾਦੀ ਨੂੰ ਉਨ੍ਹਾਂ ਦੀ ਤਾਬਿਆਦਾਰ ਬਨਾ ਦੇਂਦਾ ਹੈ ਅਰ ਇਸ ਤਰਾਂ ਆਪਣੀ ਇਸ ਤਾਕਤ ਨੂੰ ਗੁਆ ਬੈਠਦਾ ਹੈ। ਕਿਤਨੀ ਸ਼ਰਮ ਦੀ ਗਲ ਹੈ ਕਿ ਕੇਵਲ ਥੋੜੀ ਜੇਹੀ ਮਜ਼ੂਰੀ ਦੇ ਲਾਲਚ ਵਿਚ ਆਕੇ ਮਨੁੱਸ਼ ਆਪਣੀ ਅਜ਼ਾਦੀ ਤੇ ਕੁੱਵਤ ਇਰਾਦੀ ਨੂੰ ਦੂਜਿਆਂ ਦੇ ਹੱਥ ਵੇਚ ਦੇਂਦਾ ਹੈ।

ਕਲੀਅਰੈਨਸ ਦਾ ਦੂਜਾ ਨਾਮ ਮੀਡੀਅਮ ਹੈ, ਪਰ ਆਤਮਕ ਵਿੱਦਜਾ ਦੇ ਤਬਕੇ ਵਿੱਚ ਜਦ ਕੋਈ ਆਦਮੀ ਖਿਆਲਾਂ ਨੂੰ ਹੋਰਨਾਂ ਦੇ ਵਾਸਤੇ ਕਬੂਲ ਕਰਨ ਲਗਦਾ ਹੈ ਤਾਂ ਇਸਨੂੰ ਮੀਡੀਅਮ ਆਖਦੇ ਹਨ।

## ਟੈਲੀਪੈਥੀਅਰ ਇਨਟਯੂਸ਼ਨ

ਜਦੋਂ ਇਕ ਆਦਮੀ ਆਪਣੇ ਦਿਮਾਗ਼ ਤੋਂ ਖਿਆਲਾਂ ਦੀਆਂ ਲਹਿਰਾਂ ਨੂੰ ਦੂਜੇ ਦੇ ਦਿਮਾਗ਼ ਵਿਚ ਭੇਜਦਾ ਹੈ, ਤਾਂ ਇਸ ਅਮਲ ਨੂੰ ਟੈਲੀਪੈਥੀ ਆਖਦੇ ਹਨ, ਇਹ ਉੱਕਾ ਹੀ ਇਲਮ ਖਿਆਲ ਹੈ, ਅਰ ਇਸ ਵਿੱਚ ਕੋਈ ਖਾਸ ਗੱਲ ਨਹੀਂ। ਇਨਟਯੂਸ਼ਨ ਭੀ ਇਲਮ ਖਿਆਲ ਦਾ ਦੂਜਾ ਨਾਮ ਹੈ, ਜੈਸਾ ਕਿ ਕਿਸੇ ਦੇ ਦਿਲ ਵਿੱਚ ਇਕ ਖਿਆਲ ਪੈਦਾ ਹੋ ਗਿਆ ਅਰ ਉਸ ਵੇਲੇ ਕਤਈ ਤੌਰ ਤੇ ਫੈਸਲਾ ਕਰਕੇ ਉਸਦੇ ਪਿਛੇ ਲੱਗ ਗਿਆ। ਅਰ ਆਖਨ ਲਗਾ ਕਿ ਮੇਰਾ ਇਨਟਯੂਸ਼ਨ ਠੀਕ ਸੀ। ਦੂਜੇ ਵੇਲੇ ਜਦ ਉਸਨੇ ਉਸਦੇ ਉਲਟ ਕੰਮ ਕੀਤਾ, ਸਿਟਾ ਨਾਕਾਮਯਾਬੀ ਨਿਕਲਿਆ ਤਾਂ ਆਖਣ ਲਗਾ, 'ਹਾਂ' ਜੇਕਰ ਮੈਂ ਆਪਣੇ ਹੀ ਇਨਟਯੂਸ਼ਨ ਦੇ ਉਲਟ ਕੰਮ ਨਾ ਕਰਦਾ ਤਾਂ ਅਜਿਹੀ ਭੁੱਲ ਨਾ ਹੁੰਦੀ, ਇਸ ਤਰਾਂ ਦੇ ਕਈ ਮੁਆਮਲੇ ਕਈਆਂ ਆਦਮੀਆਂ ਤੇ ਗੁਜ਼ਰੇ ਹਨ। ਮੈਨੂੰ ਯਾਦ ਹੈ ਕਿ ਇਕ ਭਲਾ ਪੁਰਸ਼ ਕਿਸੇ ਮਕਾਨ ਵਿਚ ਰਹਿੰਦਾ ਸੀ, ਉਸਦੇ ਦਿਲ ਵਿਚ ਆਪਣੇ ਆਪ ਖਿਆਲ ਪੈਦਾ ਹੋਇਆ ਕਿ ਇਸ ਮਕਾਨ ਨੂੰ ਖਰੀਦ ਲੈਣਾ ਚਾਹੀਦਾ ਹੈ, ਪਰ ਉਹ ਉੱਕਾ ਨਾ ਦੱਸ ਸਕਿਆ ਕਿ ਕਿਉਂ ਇਸਨੂੰ ਖਰੀਦਨਾ ਚਾਹੀਏ? ਪਰ ਉਸਨੇ ਮਕਾਨ ਦੇ ਮਾਲਕ ਨੂੰ ਖਤ ਲਿਖਿਆ, ਕੀਮਤ ਪੁੱਛੀ, ਅਰ ਮਕਾਨ ਦਾ ਮਾਲਕ ਭੀ ਉਸਨੂੰ ਵੇਚਣਾ ਚਾਹੁੰਦਾ ਸੀ ਕਿ ਕਿਸੇ ਤਰਾਂ ਮਕਾਨ ਵਿਕ ਜਾਵੇ, ਇਸ ਲਈ ਇਸ ਭਲੇ ਪੁਰਸ਼ ਨੂੰ ਮਕਾਨ ਮੁੱਲ ਲੈਣ ਦੀ ਸਲਾਹ ਦਿਤੀ, ਉਸਨੇ ਭੀ ਖਤ ਰਾਤ ਨੂੰ ਹੀ ਲਿਖਿਆ, ਅਰ ਸਵੇਰੇ ਦੋਵੇਂ ਖਤ ਮਿਲੇ। ਹੁਣ ਦੇਖੋ, ਏਹ ਦੋਵੇਂ, ਖਤ ਇਕੋ ਹੀ ਵੇਲੇ ਲਿਖੇ ਗਏ, ਦੋਵੇਂ ਹੀ ਰਾਤ ਦੇ ਵੇਲੇ ਡਾਕ ਵਿਚ ਪਾਏ ਗਏ। ਕੀ ਇਸ ਤੋਂ, ਸਬੂਤ ਨਹੀਂ ਮਿਲਦਾ ਕਿ ਦੋਵੇਂ ਹੀ ਆਦਮੀ ਇੱਕੋ ਹੀ ਵੇਲੇ ਇੱਕੋ ਖਿਆਲ ਦੇ ਅਸਰ ਹੇਠਾਂ ਆਏ ਸਨ? ਇਸ ਤਰਾਂ ਦੇ ਮੁਆਮਲੇ ਇਨਟਯੂਸ਼ਨ ਅਖਵਾਂਦੇ ਹਨ।"

ਇਕ ਹੋਰ ਆਦਮੀ ਦਾ ਜ਼ਿਕਰ ਹੈ ਕਿ ਉਹ ਅੰਗੀਠੀ ਦੇ ਕੋਲ ਬੈਠਾ ਹੋਯਾ ਸੀ ਕਿ ਝੱਟ ਪੱਟ ਹੀ ਉਸਨੂੰ ਇਕ ਗੁੰਮ ਹੋਈ ੨ ਕਿਤਾਬ ਦਾ ਖਿਆਲ ਪੈਦਾ ਹੋ ਗਿਆ, ਜਿਸਨੂੰ ਉਹ ਮੁੱਦਤ ਤੋਂ ਢੂੰਡਦਾ ਸੀ, ਉਸਨੂੰ ਖਿਆਲ ਪੈਦਾ ਹੋਇਆ ਕਿ ਉਹ ਕਿਤਾਬ ਇਕ ਕ੍ਰਿਸਾਨ ਦੇ ਕੋਲ ਹੈ, ਜੇਹੜਾ 30 ਮੀਲਾਂ ਦੇ ਫਾਸਲੇ ਤੇ ਰਹਿੰਦਾ ਹੈ, ਉਸਨੇ ਉਸੇ ਵੇਲੇ ਕ੍ਰਿਸਾਨ ਨੂੰ

ਲਿਖਿਆ ਕਿ ਕੀ ਤੁਸਾਂ ਕਿਤਾਬ ਮੰਗਵੀਂ ਲਈ ਸੀ ਜਾਂ ਨਹੀਂ ? ਸਵੇਰ ਵੇਲੇ ਉਸਦੀ ਮੇਜ਼ ਤੇ ਕਿਤਾਬ ਦਾ ਪਾਰਸਲ ਰੱਖਿਆ ਹੋਯਾ ਮਿਲਿਆ, ਜੇਹੜਾ ਡਾਕ ਵਿਚੋਂ ਆਯਾ ਸੀ। ਕ੍ਰਿਸਾਨ ਨੇ ਲਿਖਿਆ ਕਿ ਕਿਤਾਬ ਮੈਂ ਮੰਗਵੀਂ ਲਈ ਸੀ ਪਰ ਇਤਫ਼ਾਕ ਨਾਲ ਉਹ ਗੁੰਮ ਹੋ ਗਈ ਸੀ ਅਰ ਅੱਜ ਹੀ ਮਿਲੀ ਹੈ।

## ਦੱਸੋ ਇਹ ਵਾਕੇ ਕੀ ਆਖਦੇ ਹਨ ?

ਤੁਸਾਂ ਕਦੇ ਇਹ ਭੀ ਸੋਚਿਆ ਹੈ ਕਿ ਇਨਟਯੂਸ਼ਨ ਤੋਂ ਕੀ ਮਤਲਬ ਹੈ ? ਅਰ ਕਿਉਂ ਅਜਿਹੇ ਇਨਟਯੂਸ਼ਨ ਆਪ ਦੇ ਦਿਲ ਤੋਂ ਗੁਜ਼ਰਦੇ ਰਹਿੰਦੇ ਹਨ ? ਸੁਣੋ ਇਸ ਤੋਂ ਏਹ ਗੱਲ ਸਾਬਤ ਹੈ ਕਿ ਆਪ ਦੇ ਦਿਲ ਵਿਚ ਕੁਦਰਤੀ ਤੌਰ ਤੇ ਇਲਮ ਖਿਆਲ ਦੀ ਅਸਲੀਅਤ ਅਰ ਵਜੂਦ ਤੋਂ ਵਾਕਫਕਾਰ ਹੋਣ ਦਾ ਮਾਦਾ ਮੌਜੂਦ ਹੈ, ਤਾਂ ਕਿ ਤੁਸੀਂ ਦੂਜਿਆਂ ਦੇ ਦਿਲ ਤੇ ਦਿਮਾਗ਼ ਤੋਂ ਖਿਆਲਾਂ ਦੇ ਅਦਲ ਬਦਲ ਦਾ ਫਾਇਦਾ ਉਠਾ ਸਕੋ, ਜੇਕਰ ਹੁਣ ਤੀਕਰ ਇਲਮ ਖਿਆਲ ਦਾ ਅਸਲ ਜਾਣੇ ਤੋਂ ਬਿਨਾਂ ਤੁਸੀਂ ਕੰਮ ਕਰਦੇ ਰਹੇ ਹੋ ਤਾਂ ਤੁਹਾਨੂੰ ਉਸਦੀ ਖਬਰ ਹੋ ਗਈ, ਹੁਣ ਤੁਸੀਂ ਕੁਝ ਕਦਰ ਲਾਭ ਉਠਾ ਸਕੋਗੇ।

ਬੀਸਵਾਂ ਕਾਂਡ

# ਕਰਿਸਚਯਨ ਸਾਈਨਸ ਦੀ ਬੁਨਿਆਦ

'ਤੇਰੇ ਨਿਸਚੇ ਨੇ ਤੁਝੇ ਸੁਧ ਸਰੀਰ ਕਰ ਦੀਆ'। (ਮਸੀਹ)

'ਨਿਸਚਾ ਅਰ ਵਾਹਿਗੁਰੂ ਦਾ ਪ੍ਰੇਮ ਸਾਡੇ ਫਿਕਰਾਂ ਦੇ ਭਾਰੇ ਬੋਝ ਨੂੰ ਹੌਲਾ ਕਰ ਦੇਂਦੇ ਹਨ।' (ਐਮਰਸਨ)

ਕਰਿਸਚੀਅਨ ਪਦਾਰਥ ਵਿੱਦਜਾ ਦਾ ਨਿਰਭਰ ਇਸ ਨਿਸਚੇ ਉਤੇ ਹੈ ਕਿ ਵਾਹਿਗੁਰੂ ਅਸਲੀਅਤ ਹੈ ਅਰ ਉਹਾ ਹੀ ਸਭੋ ਕੁਝ ਹੈ। ਤੱਤਾਂ ਦੀ ਅਨਿਸਥ੍ਰਤਾ, ਨਸ਼ਟ ਹੋਣਾ, ਮਨੁੱਸ਼ਜ ਅਰ ਦੁਨੀਆਂ ਦੀ ਆਤਮਕ ਸ਼ਕਤੀ, ਨੇਕੀ ਦਾ ਸ ਰੇ ਮੌਜੂਦ ਹੋਣਾ, ਬੁਰਾਈ ਦੀ ਨਿਰਬਲਤਾ ਹੋਣਾ, ਇਹ ਸਾਰੇ ਉਸ ਨਿਸਚੇ ਵਿਚ ਦਾਖਲ ਹਨ। ਜੇਹੜਾ ਮਨੁਸ਼ ਉਸ ਨਿਸਚੇ ਦੀ ਤਰਾਂ ਆਪਣੇ ਜੀਵਨ ਨੂੰ ਬਨਾਂਦਾ ਹੈ, ਉਸਨੂੰ ਮਜਬੂਰ ਹੋਕੇ ਮੰਨਨਾ ਪਵੇਗਾ ਕਿ ਜਿਨ੍ਹਾਂ ਚੀਜ਼ਾਂ ਦਾ ਉਸਦੇ ਪੰਜ ਗਿਆਨ ਇੰਦ੍ਰਿਆਂ ਨੂੰ ਗਿਆਨ ਹੋ ਰਿਹਾ ਹੈ ਜਿਹਾ ਕਿ ਬੁਰਾਈ ਅਰ ਤੱਤ੍ਰ, ਏਹ ਪ੍ਰਨਾਮੀ ਹਨ ਅਰ ਇਨ੍ਹਾਂ ਦਾ ਆਪਣਾ ਕੋਈ ਵੀ ਸਰੂਪ ਨਹੀਂ। ਏਹ ਸੱਚ ਹੈ, ਤੱਤ੍ਰ ਬਦਲ ਜਾਂਦੇ ਹਨ, ਪਲ ਦੇ ਪਲ ਹੋਰ ਦੇ ਹੋਰ ਹੋ ਜਾਂਦੇ ਹਨ ਅਰ ਇਸ ਲਈ ਉਹ ਕਾਇਮ ਅਰ ਨਾਸ਼ ਰਹਿਤ ਨਹੀਂ ਹਨ, ਪਰ ਹਰ ਇਕ ਆਦਮੀ ਇਸ ਉਤੇ ਨਿਸਚਾ ਨਹੀਂ ਕਰ ਸਕਦਾ ਕਿ ਤੱਤ੍ਰ ਦਾ ਵਜੂਦ ਨਹੀਂ, ਉਸਨੂੰ ਨਿਰਸੰਦੇਹ ਹੋਣ ਲਈ ਯਤਨ ਕਰਨਾ ਪਵੇਗਾ। ਇਸੇ ਵਿਸ਼ਵਾਸ ਦੀ ਸਹਾਇਤਾ ਨਾਲ ਕਰਿਸਚੀਅਨ ਪਦਾਰਥ ਵਿੱਦਜਾ ਨੂੰ ਬੀਮਾਰੀ ਅਰ ਬੁਰੀਆਂ ਆਦਤਾਂ ਦੇ ਦੂਰ ਕਰਨ ਵਿਚ ਕਾਮਯਾਬੀ ਹੁੰਦੀ ਹੈ, ਉਹ ਬੀਮਾਰੀ ਦੇ ਵਜੂਦ ਤੋਂ ਇਨਕਾਰ ਕਰਦੇ ਹਨ ਅਰ ਉਸ ਦੇ ਖਿਆਲ ਨੂੰ ਭੀ ਦਿਲੋਂ ਕੱਢ ਦੇਂਦੇ ਹਨ। ਜੇਕਰ ਦਿਲੋਂ ਬੀਮਾਰੀ ਦਾ ਖਿਆਲ ਦੂਰ ਹੋ ਜਾਏ ਤਾਂ ਫਿਰ ਸਰੀਰ ਵਿਚ ਕਦੇ ਬੀਮਾਰੀ ਨਾ ਹੋਵੇ, ਕਿਉਂਕਿ "ਜਿਹਾ ਦਿਲ ਹੋਵੇਗਾ ਉਜਿਹਾ ਹੀ ਸਰੀਰ ਹੋਵੇਗਾ।" ਤੱਤਾਂ ਦੇ ਕੰਮ ਜਾਂ ਤਬਦੀਲੀ ਦਾ ਮੁੱਢ ਖਿਆਲਾਂ ਤੋਂ ਹੁੰਦਾ ਹੈ, ਇਸ ਲਈ ਅਰੋਗਤਾ ਜਾਂ ਬੀਮਾਰੀ ਪਹਿਲੇ ਖਿਆਲ ਵਿਚ ਆਉਂਦੀ ਹੈ ਤਦ ਇਨ੍ਹਾਂ ਕਰਕੇ ਤੱਤਾਂ ਦੀ ਸੂਰਤ ਵਿਚ ਤਬਦੀਲੀ ਹੁੰਦੀ ਹੈ। ਕਰਿਸਚੀਅਨ ਪਦਾਰਥ ਵਿੱਦਯਾ ਪ੍ਰਗਟ ਕਰਦੀ ਹੈ ਕਿ ਬੀਮਾਰੀ ਤੇ ਬੁਰਾਈ ਦਾ ਸਰੂਪ ਹੀ ਕੋਈ ਨਹੀਂ, ਉਹ ਕੇਵਲ ਮਨੁੱਸ਼ ਦੇ ਦਿਮਾਗ਼ ਵਿਚ ਰਹਿਣ ਦਾ ਦੂਜਾ ਨਾਮ ਖਿਆਲ ਹੈ, ਖਿਆਲ ਕਰਨੇ ਤੋਂ ਦਿਮਾਗ਼ ਵਿਚ ਇਕ ਨਵੀਂ ਦਸ਼ਾ ਉਤਪੰਨ ਹੁੰਦੀ ਹੈ, ਜੇਕਰ ਉਸ ਉਤੇ ਨਿਸਚਾ ਕਰ ਲਿਆ ਜਾਵੇ ਤਾਂ ਉਹ ਸਹੀ ਮੁਆਮਲਾ ਬਣ ਜਾਂਦਾ ਹੈ ਅਰ ਉਸਦੀ ਬੁਨਿਆਦ ਅਰ ਕਾਰਨ ਤੋਂ ਬਿਨਾਂ ਉਹ ਮਨੁੱਸ਼ ਮਾਤ੍ਰ ਦੇ ਦਿਲ ਵਿੱਚ ਕਾਇਮ ਹੁੰਦਾ ਜਾਂਦਾ ਹੈ, ਵਰ੍ਹਿਆਂ ਬੱਧੀ ਬਹੁਤ ਸਾਰੇ ਆਦਮੀ ਇਸ ਦਸ਼ਾ ਵਿਚ ਪਏ ਰਹੇ ਜਿਨ੍ਹਾਂ ਨੂੰ ਕੇਵਲ ਉਨ੍ਹਾਂ ਦੇ ਨਿਸਚੇ ਨੇ ਹੀ ਪੈਦਾ ਕਰ ਦਿੱਤਾ ਸੀ,

ਅਸਲ ਵਿਚ ਉਹ ਸਿਰਫ ਭੁਲ ਸੀ, ਤਾਂ ਭੀ ਉਸ ਵੇਲੇ ਤੀਕਰ ਉਸਦੇ ਹੋਣੇ ਵਿਚ ਕੁਝ ਸੰਸਾ ਨਹੀਂ ਸੀ।

ਇਸ ਗੱਲ ਦੇ ਨਿਸਚੇ ਕਰਨ ਲਈ ਕਿ ਅਸੀਂ ਬੀਮਾਰ ਹਾਂ—ਜ਼ਰੂਰੀ ਹੈ ਕਿ ਅਸੀਂ ਬੀਮਾਰੀ ਦਾ ਪਹਿਲੇ ਖਿਆਲ ਕਰੀਏ—ਜਦੋਂ ਅਸੀਂ ਖਿਆਲ ਕਰਨ ਲਗਦੇ ਹਾਂ ਕਿ ਅਸੀਂ ਬੀਮਾਰ ਹਾਂ ਤਾਂ ਸਰੀਰ ਵਿਚ ਨਵੀਂ ਦਸ਼ਾ ਪੈਦਾ ਕਰ ਦਿੰਦੇ ਹਾਂ ਅਰ ਅੰਤ ਨੂੰ ਬੀਮਾਰ ਪੈ ਜਾਂਦੇ ਹਾਂ, ਜਦੋਂ ਅਸੀਂ ਖਿਆਲ ਕਰਨ ਲਗਦੇ ਹਾਂ ਕਿ ਅਸੀਂ ਅਰੋਗ ਹਾਂ ਤਾਂ ਉਸੇ ਵੇਲੇ ਹੀ ਸਰੀਰ ਵਿੱਚ ਨਵੀਂ ਦਸ਼ਾ ਪੈਦਾ ਕਰ ਦੇਦੇ ਹਾਂ, ਅਰ ਫਿਰ ਅਰੋਗਜ ਹੋ ਜਾਂਦੇ ਹਾਂ। ਆਪਣੇ ਖਿਆਲਾਂ ਵਿੱਚ ਨਿਸਚਾ ਰਖਣਾਂ ਜਾਂ ਦੂਜਿਆਂ ਦੇ ਖਿਆਲਾਂ ਨੂੰ ਸੱਚਾ ਮੰਨ ਲੈਣਾਂ ਵਿਸ਼ਵਾਸ ਹੈ, ਇਸ ਗੱਲ ਦੇ ਗਹੁ ਕਰਨ ਦੀ ਉੱਕੀ ਹੀ ਲੋੜ ਨਹੀਂ ਕਿ ਇਸ ਗੱਲ ਦੀ ਹਰਕਤ ਅਰ ਤਾਈਦ ਇਸ ਸੂਰਤ ਵਿਚ ਹੁੰਦੀ ਹੈ, ਜ਼ਰੂਰਤ ਕੇਵਲ ਇਤਨੀ ਹੈ ਕਿ ਕੀ ਖਿਆਲ ਵਿਚ ਇਤਨੀ ਤਾਕਤ ਹੈ ਜਾਂ ਨਹੀਂ, ਜਿਸ ਤੋਂ ਦਿਮਾਗ਼ ਵਿਚ ਹਰਕਤ ਪੈਦਾ ਹੋ ਜਾਏਗੀ ਅਰ ਉਹ ਜ਼ਰੂਰੀ ਤੇ ਲੋੜੀਂਦੀ ਸ਼ਰਤ ਪੈਦਾ ਹੋ ਜਾਵੇਗੀ ਜਾਂ ਨਹੀਂ ? ਜੇਕਰ ਸਾਡਾ ਉਨ੍ਹਾਂ ਸ਼ਰਤਾਂ ਉਤੇ ਵਿਸ਼ਵਾਸ ਹੈ ਅਰ ਅਸੀਂ ਉਸਦੇ ਨਾਲ ਰਹਿਣਾ ਪਸੰਦ ਕਰਦੇ ਹਾਂ ਅਰ ਉਨ੍ਹਾਂ ਦੇ ਤਬਦੀਲ ਕਰਨ ਲਈ ਤਿਆਰ ਨਹੀਂ ਹਾਂ, ਤਾਂ ਉਹ ਖਿਆਲ ਅਰ ਵਿਸ਼ਵਾਸ ਸਾਨੂੰ ਆਪਣਾ ਗੁਲਾਮ ਬਣਾ ਲੈਣਗੇ ਅਰ ਸਾਡੇ ਸਾਰੇ ਜੀਵਨ ਤੇ ਅਸਰ ਪਾਂਦੇ ਰਹਿਣਗੇ। ਜੇਕਰ ਸਾਡੇ ਖਿਆਲਾਂ ਨੇ ਅਜੇਹੀ ਦਸ਼ਾ ਪੈਦਾ ਕਰ ਦਿੱਤੀ ਹੈ ਜਿਹੜੀ ਸਾਂਗੋ ਪਾਂਗ ਭਲੀ ਹੈ ਤਾਂ ਸਾਨੂੰ ਬੁਰਾਈ ਦੇ ਦੇਖਣੇ ਜਾਂ ਅਨੁਭਵ ਕਰਨ ਦਾ ਅਵਸਰ ਭੀ ਨਹੀਂ ਮਿਲੇਗਾ। ਸ਼ੁੱਧ ਖਿਆਲ ਕਰਨਾ ਸ਼ੁੱਧ ਜੀਵਨ ਦਾ ਮੁਢ ਹੈ, ਅਰ ਜਿਸ ਤਰਾਂ ਭਲਾਈ ਦੇ ਖਿਆਲ ਪੈਦਾ ਕਰਦੇ ਰਹਿਣਾ ਸੌਖਾ ਹੈ ਉਸੇ ਤਰਾਂ ਬੁਰਾਈ ਅਰ ਬੀਮਾਰੀ ਦੇ ਖਿਆਲਾਂ ਨੂੰ ਦਿਮਾਗ਼ ਤੋਂ ਬਾਹਰ ਕਢਦੇ ਰਹਿਣਾ ਸੌਖਾ ਹੈ।

ਵਿਸ਼ਵਾਸ ਦੇ ਮੁਆਮਲੇ ਵਿਚ ਸੰਭਵ ਹੈ ਕਿ ਸਮਝਣ ਵਿਚ ਭੁੱਲ ਹੋ ਜਾਵੇ, ਕਰਿਸਚੀਅਨ ਪਦਾਰਥ ਵਿੱਦਯਾ ਦੀ ਕਾਮਯਾਬੀ ਦਾ ਭਰੋਸਾ ਅਜੇਹੇ ਹੀ ਵਿਸ਼ਵਾਸ ਤੇ ਹੈ ਜੇਹੜੇ ਖਿਆਲ ਨੇ ਪੈਦਾ ਕੀਤੇ ਹਨ, ਇਸ ਲਈ ਇਲਮ ਖਿਆਲ ਹੀ ਕਰਿਸਚੀਅਨ ਪਦਾਰਥ ਵਿੱਦਯਾ ਹੈ ਅਰ ਹਰੇਕ ਕਰਿਸਚੀਅਨ ਪਦਾਰਥ ਵਿੱਦਯਾ ਦੇ ਜਾਣਨੇ ਵਾਲਾ ਅਰੋਗਤਾ ਦੇਣ ਦੇ ਮੁਆਮਲਿਆਂ ਵਿਚ ਇਲਮ ਖਿਆਲ ਦੇ ਅਸਰ ਤੇ ਵਿਸ਼ਵਾਸ ਰੱਖਦਾ ਹੈ। ਇਹ ਸਾਫ ਪ੍ਰਗਟ ਹੈ ਕਿ ਜਦੋਂ ਤੀਕਰ ਮਨੁੱਸ਼ ਦੇ ਦਿਲ ਤੇ ਦਿਮਾਗ਼ ਵਿਚ ਅਜੇਹੇ ਪੱਕੇ ਖਿਆਲ ਪੈਦਾ ਨਾ ਕੀਤੇ ਜਾਣ ਜੇਹੜੇ ਕਿ ਤੱਤ੍ਵ ਦੀ ਹਸਤੀ ਦੇ ਉਲਟ ਹਨ ਤਦੋਂ ਤੀਕਰ ਉਹ ਆਪਣੇ ਗਿਆਨ ਇੰਦ੍ਰਿਆਂ ਦੀ ਵਿੱਦਯਾ ਤੇ ਪੂਰਾ੨ ਭਰੋਸਾ ਰੱਖੇਗਾ। ਕਰਿਸਚੀਅਨ ਪਦਾਰਥ ਵਿੱਦਯਾ ਨੇ ਲਗ ਭਗ ਇਕ ਕਰੋੜ ਆਦਮੀਆਂ ਦੇ ਖਿਆਲਾਂ ਨੂੰ ਬਦਲ ਦਿੱਤਾ ਹੈ, ਇਹੋ ਸਬੂਤ ਹੈ ਕਿ ਖਿਆਲ ਤਬਦੀਲ ਹੋ ਸਕਦੇ ਹਨ। ਇਲਮ ਖਿਆਲ ਇਕ ਤਾਕਤ ਹੈ, ਜੇਹੜਾ ਖਿਆਲ ਦੀ ਤਬਦੀਲੀ ਵਿਚ ਸਹਾਇਕ ਬਣ ਸਕਦਾ ਹੈ। ਇਸਦੀ ਸਹਾਇਤਾ ਨਾਲ ਅਸੀਂ ਆਪਣੀ ਅਰ ਦੂਜੇ ਆਦਮੀਆਂ ਦੇ ਜੀਵਨ ਵਿਚੋਂ ਬੁਰਾਈ ਦੂਰ ਕਰ ਸਕਦੇ ਹਾਂ, ਪਰ ਨਾਲ ਸ਼ਰਤ ਇਹ ਹੈ ਕਿ ਜੇਕਰ ਸਾਨੂੰ ਉਨ੍ਹਾਂ ਦੀ ਦਰਦਖਾਹੀ ਅਰ ਮਦਦ ਪ੍ਰਾਪਤ ਹੋ ਜਾਏ।

ਇਲਮ ਕਾਨੂੰਨ ਸਚਾਈ ਦੀ ਭੁੱਲ ਤੋਂ ਫਰਕ ਕਰਾਂਦਾ ਹੋਯਾ ਮਨੁੱਸ਼ ਨੂੰ ਆਪਣੇ ਵਿਸ਼ਵਾਸ ਬਾਬਤ ਅੰਤਮ ਦਲੀਲ ਪੇਸ਼ ਕਰ ਦਿਆ ਕਰਦਾ ਹੈ। ਅਸੀਂ ਬੀਮਾਰੀ, ਵੈਦਗੀ ਨੂੰ ਮੰਨਦੇ ਹਾਂ, ਪਰ ਅਸੀਂ ਇਸ ਵਡਿਆਈ ਉਤੇ ਵਿਸ਼ਵਾਸ ਰਖਦੇ ਹਾਂ ਜੇਹੜੀ ਇਲਮ ਖਿਆਲ ਦੀ ਸਹਾਇਤਾ ਨਾਲ ਇਨ੍ਹਾਂ ਨੂੰ ਬਰਬਾਦ ਕਰ ਸਕਦੀ ਹੈ, ਜੇਕਰ ਇਕ ਵਾਰ ਏਹ ਬਰਬਾਦ ਹੋ ਗਈ ਤਾਂ ਫਿਰ ਉਸਦੇ ਲਈ ਉਨ੍ਹਾਂ ਦਾ ਵਜੂਦ ਨਹੀਂ ਰਹੇਗਾ। ਇਲਮ ਕਾਨੂੰਨ ਦਸਦਾ ਹੈ ਕਿ ਹਰ ਇਕ ਆਦਮੀ ਆਪਣੀ ਬੁਰੀ ਦਸ਼ਾ ਲਈ ਬਹੁਤ ਕਰਕੇ ਜਵਾਬ ਦੇਣ ਹਾਰ ਹੈ, ਅਰ ਉਸਦੀ ਜ਼ਿੰਮੇਵਾਰੀ ਉਨ੍ਹਾਂ ਲੋਕਾਂ ਦੇ ਨਾਲ ਭੀ ਹੈ ਜਿਨ੍ਹਾਂ ਉਤੇ ਉਹ ਆਪਣਾ ਅਸਰ ਪਾਂਦਾ ਰਹਿੰਦਾ ਹੈ, ਉਹ ਭਲਾਈ ਅਤੇ ਧਰਮ ਦੇ ਫੈਲਾਨ ਨਾਲ ਸਾਬਤ ਕਰਦਾ ਹੈ ਕਿ ਸਚਾਈ ਅਰ ਦਿਲ ਦੀ ਸਫਾਈ ਆਪਣੇ ਆਪ ਹੀ ਮਨੁੱਸ਼ ਵਾਸਤੇ ਵਡਮੁੱਲਾ ਬਦਲਾ ਹੈ।

## ਇਲਮ ਖਯਾਲ ਸੰਬੰਧੀ ਕੁਝ ਹੋਰ ਲੇਖ !
## ਖਿਆਲ ਅਤੇ ਉਨ੍ਹਾਂ ਦਾ ਅਸਰ !

ਜਿਹਾ ਕਿ ਬ੍ਰਿਛ ਬੀਜ ਤੋਂ ਉਤਪੰਨ ਹੁੰਦਾ ਹੈ ਅਰ ਬੀਜ ਤੋਂ ਬਿਨਾਂ ਬ੍ਰਿਛ ਦਾ ਉਤਪੰਨ ਹੋਣਾ ਅਨਹੋਣੀ ਗੱਲ ਹੈ, ਠੀਕ ਇਸੇ ਤਰਾਂ ਹੀ ਖਿਆਲਾਂ ਦੇ ਵਰਤਾਰੇ ਦਾ ਨਤੀਜਾ ਹੈ। ਖਿਆਲ (ਇੱਛਾ=ਇਰਾਦਾ) ਨਾ ਹੋਵੇ ਤਾਂ ਕੋਈ ਕੰਮ ਹੋ ਹੀ ਨਹੀਂ ਸਕਦਾ, ਸੱਚ ਤਾਂ ਇਹ ਹੈ ਕਿ ਕਾਰਯ ਦੀ ਸਿੱਧੀ ਖਿਆਲ ਦਾ ਫੁੱਲ ਹੈ ਅਰ ਇਸ ਫੁੱਲ ਤੋਂ ਖੁਸ਼ੀ ਜਾਂ ਰੰਜ ਦਾ ਫਲ ਉਤਪੰਨ ਹੁੰਦਾ ਹੈ, ਜ਼ਰਾ ਭੀ ਦੁੱਖ ਹੋਵਨ ਤੇ ਲੋਕੀ ਕਿਸਮਤ ਨੂੰ ਦੋਸ਼ ਦੇਣ ਲਗ ਜਾਂਦੇ ਹਨ, ਉਹ ਇਕ ਛਿਨ ਭਰ ਦੇ ਵਾਸਤੇ ਏਹ ਵਿਚਾਰ ਨਹੀਂ ਕਰਦੇ ਕਿ ਦੁੱਖ ਅਸਲ ਵਿਚ ਆਯਾ ਕਿੱਥੋਂ ? ਸਾਡਾ ਦਿਲ ਇਕ ਲੁਹਾਰ ਦੀ ਦੁਕਾਨ ਹੈ, ਜਿਸ ਵਿਚ ਅਸੀਂ ਆਪ ਆਪਣੇ ਮਾਰਨ ਜਾਂ ਬਚਾਉਣ ਵਾਸਤੇ ਸ਼ਸਤ੍ਰ ਤਿਆਰ ਕਰਦੇ ਰਹਿੰਦੇ ਹਾਂ। ਹਰ ਘੜੀ, ਹਰ ਮਿੰਟ, ਹਰ ਪਲ ਅਸੀਂ ਕੁਝ ਨਾ ਕੁਝ ਸੋਚਦੇ ਰਹਿੰਦੇ ਹਾਂ ਅਰ ਇਹ ਖਿਆਲ ਸਿੱਧੇ ਸਾਡੇ ਜੀਵਨ, ਸਾਡੀ ਹਾਲਤ (ਦਸ਼ਾ) ਸਾਡੇ ਕਾਰ ਵਿਹਾਰ ਤੇ ਬਿਜਲੀ ਤੋਂ ਭੀ ਵੱਧ ਅਸਰ ਕਰਨ ਲੱਗ ਜਾਂਦੇ ਹਨ। ਚੰਗੇ ਖਿਆਲ ਹੋਏ ਤਾਂ ਚੰਗੇ ਬਣਕੇ ਗੁਰਮੁਖ ਹੋ ਗਏ, ਲੋਕਾਂ ਵਿਚ ਜਸ ਹੋਯਾ, ਆਤਮਾ ਤੇ ਮਨ ਪ੍ਰਸੰਨ ਹੋਯਾ ਤੇ ਸ਼ਾਂਤੀ ਪ੍ਰਾਪਤ ਹੋਣ ਲਈ, ਜੇ ਭੈੜੀਆਂ ਸੋਚਾਂ ਉਤਪੰਨ ਹੋਈਆਂ ਤਦ ਬੱਸ ਫੇਰ ਕੀ। ਏਸ ਦਾ ਅਸਰ ਸਾਰੀ ਖੁਸ਼ੀ, ਪ੍ਰਸੰਨਤਾ, ਵਿਚਾਰ ਅਰ ਭਾਸ਼ਾ ਦਾ ਸੱਤਯਾਨਾਸ ਕਰ ਦਿੰਦਾ ਹੈ ਤੇ ਕਿਸੇ ਵੇਲੇ ਭੀ ਸੁਖ ਨਹੀਂ ! ਜੀਵਨ ਭਾਰੂ ਹੋ ਜਾਂਦਾ ਹੈ ! ਦੁਨੀਆਂ ਨਰਕ ਦਿੱਸਦੀ ਹੈ ! ਮਹਾਤਮਾਂ ਦੇ ਬਚਨ ਸੱਤ ਹਨ ਕਿ "ਕੁੱਝ ਅਸੀਂ ਮਨ ਵਿਚ ਚਾਹਨਾਂ ਕਰਦੇ ਹਾਂ ਉਹੋ ਹੀ ਸਾਡੀ ਜ਼ਬਾਨ ਬੋਲਦੀ ਹੈ, ਉਜੇਹਾ ਹੀ ਸਰੀਰ ਦੇ ਅੰਗ ਉਪਾਂਗ ਕਰਦੇ ਹਨ, ਅਰ ਜੋ ਕੁਝ ਅੰਗ (ਇੰਦ੍ਰਯ) ਕਰਦੇ ਹਨ ਉਹਨਾਂ ਦਾ ਸਾਨੂੰ ਫਲ ਮਿਲਦਾ ਹੈ" ਏਸ ਤੇ ਅਤੀ ਜ਼ਰੂਰੀ ਹੈ ਕਿ ਗੁਰਮੁਖ ਬਣਨ ਵਾਸਤੇ ਸਭ ਤੋਂ ਪਹਿਲੇ ਸਾਡਾ ਹਿਰਦਾ ਸ਼ੁਧ ਹੋਵੇ, ਮਨ ਪਵਿੱਤ੍ਰ ਹੋਵੇ, ਜਿਸਤੇ ਬੁਰੇ ਖਿਆਲਾਂ ਤੋਂ ਬਚਕੇ ਪਵਿੱਤ੍ਰ ਖਿਆਲਾਂ ਦੀ ਧਾਰਨਾਂ ਹੋਵੇ ! ਦਿਲ ਵਿਚ ਓਹ ਸ਼ਕਤੀ ਮੌਜੂਦ ਹੈ ਜਿਸਦਾ ਮੁਕਾਬਲਾ ਨ ਅੱਗ ਕਰ ਸਕਦੀ ਹੈ, ਨ ਹਵਾ ਨ ਬਿਜਲੀ ਨ ਪਾਣੀ, ਸ਼ਮੇਸ਼ਰ ਇਸਨੂੰ ਦਬਾ ਨਹੀਂ ਸਕਦੀ, ਅੱਗ ਇਸਨੂੰ ਸਾੜ ਨਹੀਂ ਸਕਦੀ, ਪਾਣੀ

ਡੋਬ ਨਹੀਂ ਸਕਦਾ, ਹੋਰ ਸਾਧਾਰਣ ਸ਼ਕਤੀਆਂ ਕਿਸ ਗਿਣਤੀ ਵਿਚ ਹਨ। ਹਾਂ ਜੇਕਰ ਇਹ ਸ਼ਕਤੀ ਚਾਹੇ ਤਾਂ ਅਣਹੋਣੀਆਂ ਗੱਲਾਂ ਨੂੰ ਭੀ ਸਿਰੇ ਚਾੜ੍ਹ ਸਕਦੀ ਹੈ। ਇਹ ਓਹ ਚੰਚਲ ਸ਼ਕਤੀ ਹੈ ਜਿਸਨੂੰ ਸੁੱਤੇ, ਜਾਗਦੇ, ਚਲਦੇ, ਫਿਰਦੇ, ਉਠਦੇ, ਬੈਠਦੇ, ਕਦੇ ਕਿਸੇ ਵੇਲੇ ਵੀ ਆਰਾਮ ਨਹੀਂ ਆਉਂਦਾ। ਏਸ ਮਹਾਨ ਤਾਕਤ ਨੂੰ ਚੰਗੀ ਤਰਾਂ ਵਰਤਨ ਤੇ ਸਾਧਾਰਨ ਪੁਰਸ਼ ਵੀ ਮਹਾਨ ਪਦਵੀ ਨੂੰ ਪ੍ਰਾਪਤ ਹੋ ਸਕਦਾ ਹੈ, ਪਰ ਜਦ ਇਸਦਾ ਭੈੜਾ ਤੇ ਅਯੋਗ ਵਰਤਾਉ ਕੀਤਾ ਜਾਵੇ ਤਦ ਉਹੋ ਪੁਰਸ਼ ਉੱਚ ਅਵਸਥਾ ਤੋਂ ਗਿਰਕੇ ਮਹਾਨ ਪਤਤਿ ਅਰ ਸੰਸਾਰ ਵਾਸਤੇ ਭਯਾਨਕ ਦੁਖਦਾਈ ਬਣ ਸਕਦਾ ਹੈ। ਖਿਆਲ ਦੀ ਤਾਕਤ ਅਚਰਜ ਹੈ, ਇਸਦਾ ਅਸਰ ਸਾਡੇ ਹਰ ਇਕ ਕੰਮ ਵਿਚ ਪ੍ਰਗਟ ਹੈ, ਅਰ ਛਪਾਇਆ ਛੁਪ ਨਹੀਂ ਸਕਦਾ। ਚੇਹਰਾ ਦਿਲ ਦੇ ਭੇਦਾਂ ਦਾ ਸ਼ੀਸ਼ਾ ਹੈ, ਜੇਹਾ ਸਾਡਾ ਖਿਆਲ ਹੋਵੇਗਾ ਉਹੋ ਜੇਹਾ ਹੀ ਸਾਡਾ ਚੇਹਰਾ ਹੋ ਜਾਵੇਗਾ। ਲਾਲ ਅੱਖੀਆਂ, ਟੇਢੇ ਭੁਵੱਟੇ ਅਤੀ ਕ੍ਰੋਧ ਦਾ ਨਿਸ਼ਾਨ ਹੈ। ਕੇਹੜਾ ਹੈ ਜੋ ਚੇਹਰੇ ਦੀ ਫਿੱਕੀ ਪਿਲੱਤਣ, ਉਦਾਸੀ ਦੇਖਕੇ, ਫਿਕਰ, ਗਮ, ਉਦਾਸੀ ਤੇ ਕ੍ਰੋਧ ਤੋਂ ਜਾਣੂ ਨਾਂ ਹੋ ਸਕੇ, ਗੱਲ ਦੀ ਗੱਲ ਵਿੱਚ ਚੇਹਰੇ ਦਾ ਫੱਕ ਹੋ ਜਾਣਾ ਡਰ ਅਤੇ ਅੰਤਸ਼ ਕਰਨ ਦੇ ਦੋਸ਼ੀ ਹੋਣ ਦਾ ਨਮੂਨਾ ਨਹੀਂ? ਸਮੁੰਦਰੀਕ ਸ਼ਾਸਤ੍ਰ (ਕਿਆਫਾ ਸ਼ਨਾਸੀ) ਦੇ ਜਾਨਣ ਵਾਲੇ ਕੇਵਲ ਚੇਹਰੇ ਨੂੰ ਦੇਖਦੇ ਸਾਰ ਹੀ ਅੰਦਰ ਦੇ ਪੂਰੇ ੨ ਭੂਤ, ਭਵਿਸ਼ਤ ਵਰਤਮਾਨ ਸਾਰੇ ਹਾਲ ਦੱਸ ਸਕਦੇ ਹਨ।

ਦਿਲ ਇੱਕ ਮਸ਼ੀਨ ਹੈ ਜਿਸਤੋਂ ਖਿਆਲ ਦੀ ਲਹਿਰ ਉਪਜਕੇ ਹਰ ਛਨ ਚੇਹਰੇ ਤੇ ਆਪਣਾ ਅਸਰ ਕਰਦੀ ਰਹਿੰਦੀ ਹੈ, ਜਾਂ ਇਉਂ ਕਿਹਾ ਜਾਵੇ ਕਿ ਖਿਆਲਾਂ ਦੀਆਂ ਤਾਰਾਂ ਨੇ ਦਿਲ ਨੂੰ ਚੇਹਰੇ ਦੇ ਨਾਲ ਜਕੜ ਛਡਿਆ ਹੈ, ਜਿਸ ਤਰਾਂ ਦਿਲ ਨੂੰ ਉਭਾਰਿਆ ਜਾਵੇ ਤਾਂ ਚੇਹਰੇ ਤੇ ਉਸੇ ਤਰਾਂ ਦੇ ਹੀ ਨਿਸ਼ਾਨ ਉਪਜ ਔਂਦੇ ਹਨ। ਖਿਆਲ ਦਾ ਸੁੰਦਰਤਾ ਦੇ ਨਾਲ ਭੀ ਵਿਸ਼ੇਸ਼ ਸੰਬੰਧ ਹੈ। ਮਸੂਮ ਬਾਲਕ ਕਿਉਂ ਪਰਮ ਸੁੰਦਰ ਤੇ ਪਿਆਰਾ ਲਗਦਾ ਹੈ? ਕੇਵਲ ਏਸੇ ਵਾਸਤੇ ਕਿ ਏਸਦਾ ਦਿਲ ਬੁਰੇ ਖਿਆਲਾਂ ਨਾਲ ਅਜੇ ਛੁਹਿਆ ਤਕ ਭੀ ਨਹੀਂ। ਏਸਦੀ ਸਰਲ ਸੁੰਦਰਤਾ ਇਸਦੇ ਮਨ ਤੇ ਹਿਰਦੇ ਦੀ ਪਵਿੱਤ੍ਰਤਾ ਦੀ ਚਮਕ ਦਸਦੀ ਹੈ। ਨਹੀਂ ਤੇ ਬਾਲਕ ਅਰ ਸੱਤਰ ਵਰ੍ਹੇ ਦੇ ਬੁਢੇ ਵਿਚ ਕੁਝ ਭੀ ਫਰਕ ਨਹੀਂ ਹੋਣਾ ਚਾਹੀਦਾ, ਮਹਾਤਮਾਂ ਪੁਰਸ਼ਾਂ ਅਰ ਗੁਰਮੁਖਾਂ ਦੇ ਚੇਹਰਿਆਂ ਤੇ ਸਦਾ ਹੀ ਅਚਰਜ ਚਮਕ ਹੁੰਦੀ ਹੈ, ਸਰੀਰ ਮਨ ਦਾ ਦਾਸ ਹੈ ਅਰ ਇਸਦੀ ਆਗਯਾ ਵਿਚ ਹੀ ਭਟਕਦਾ ਰਹਿੰਦਾ ਹੈ, ਡਰਪੋਕ, ਕਾਇਰ ਕਦੇ ਬਲਵਾਨ ਨਹੀਂ ਹੋ ਸਕਦੇ। ਓਹ ਲੋਕ ਜੇਹੜੇ ਸਦਾ ਬੀਮਾਰੀਆਂ ਦੇ ਡਰ ਨਾਲ ਡ੍ਰਰੇ ਰਹਿੰਦੇ ਹਨ, ਓਹ ਲਗ ਭਗ ਸਦਾ ਹੀ ਬੀਮਾਰੀਆਂ ਵਿਚ ਫਸੇ ਰਹਿੰਦੇ ਹਨ।

ਬਹੁਤਾ ਲੋਕੀ ਅਰੋਗਤਾ ਨੂੰ ਖੁਰਾਕ ਅਰ ਕਸਰਤ ਦੇ ਆਸਰੇ ਹੀ ਮੰਨਦੇ ਹਨ ਅਰ ਹਰ ਵੇਲੇ ਇਹਨਾਂ ਦੇ ਵਿਚਾਰ ਵਿਚ ਹੀ ਗਰਕ ਰਹਿੰਦੇ ਹਨ, ਫਲਾਣੀ ਚਾਲਬਾਜ਼ੀ ਚੰਗੀ ਹੈ, ਫਲਾਣੀ ਚੰਗੀ ਨਹੀਂ ਹੈ ਆਦਿਕ। ਅਜੇਹੇ ਆਦਮੀਆਂ ਨੂੰ ਯਾਦ ਰਖਣਾ ਚਾਹੀਦਾ ਹੈ ਕਿ ਓਹ ਇਕ ਗ੍ਰਾਹੀ ਨਾਲ ਬੀਮਾਰੀਆਂ ਨੂੰ ਅੰਦਰ ਪਾ ਰਹੇ ਹਨ, ਜਦ ਤੱਕ ਕੋਈ ਏਸ ਫਿਕਰ ਨੂੰ ਛਡਕੇ ਕੁਦਰਤ ਦੇ ਨਿਯਮਾਂ ਅਨੁਸਾਰ ਨਹੀਂ ਰਹੇਗਾ, ਤਦ ਤਕ ਓਹ ਚੰਗਾ ਭਲਾ ਨਹੀਂ ਰਹਿ ਸਕਦਾ। ਖਿਆਲਾਂ ਦੀ ਮਜ਼ਬੂਤੀ, ਪਵਿੱਤ੍ਰਤਾ ਅਰ ਸੁੰਦਰਤਾ ਨਾਲ ਹੀ ਸਰੀਰ ਸਡੌਲ ਹੈ ਤੇ ਰਹਿ ਸਕਦਾ ਹੈ, ਇਸ ਦੇ ਉਲਟ ਕੱਚੇ, ਗੰਦੇ ਤੇ ਭੈੜੇ ਖਿਆਲ ਅਰੋਗਤਾ ਦੇ

ਦੁਸ਼ਮਨ ਹਨ । "ਚਿੰਤਾ ਚਿਖਾ ਬਰਾਬਰੀ" ਫਿਕਰ ਵਾਲੇ ਖਿਆਲਾਂ ਨਾਲ ਖੂਨ ਵਿਚ ਜ਼ਹਿਰ ਉਪਜ ਔਂਦਾ ਹੈ, ਜੋ ਅਰੋਗਤਾ ਦਾ ਡਾਢਾ ਵੈਰੀ ਹੈ । ਪ੍ਰਸੰਨ ਰਹਿਣ ਤੋਂ ਵਧਕੇ ਕੋਈ ਉਤਮ ਦਵਾਈ ਨਹੀਂ । ਪਰ ਖੁਸ਼ੀ ਕੁਦਰਤ ਤੋਂ ਪ੍ਰਾਪਤ ਕਰਨੀ ਚਾਹੀਦੀ ਹੈ । ਸ਼ਰਾਬ ਨਾਲ ਮਸਤ ਹੋਣਾ ਜਾਂ ਭੈੜੇ ਰੰਗ ਰਾਗ ਮਨੌਣ ਨਾਲ ਖੁਸ਼ੀ ਮੰਨਣੀ ਭਾਰੀ ਮੂਰਖਤਾ ਹੈ, ਇਹ ਖੁਸ਼ੀਆਂ ਸਗੋਂ ਆਤਮਕ ਬਲ ਦਾ ਸੱਤਯਾ ਨਾਸ ਕਰ ਦਿੰਦੀਆਂ ਹਨ ਤੇ ਅਸਲੀ ਖੁਸ਼ੀ ਤੋਂ ਵਾਂਜਦੀਆਂ ਹਨ । ਜਿਗਰ, ਮੇਧਾ, ਦਿਮਾਗ ਆਦਿਕ ਸ੍ਰੀਰ ਦੇ ਸਾਰੇ ਅੰਗਾਂ ਦਾ ਭੀ ਸਤਯਨਾਸ ਕਰ ਦੇਂਦੀਆਂ ਹਨ । ਸਾਡੀ ਖੁਸ਼ੀ ਆਤਮਕ ਖੁਸ਼ੀ ਹੋਣੀ ਚਾਹੀਦੀ ਹੈ । ਜੋ ਖੁਸ਼ੀ ਪਵਿੱਤ੍ਰ ਖਿਆਲਾਂ ਤੋਂ ਉਤਪੰਨ ਹੁੰਦੀ ਹੈ ਉਸਦਾ ਅਸਰ ਸਰੀਰ ਦੇ ਰਸਾਯਨ (ਅੰਮ੍ਰਤ) ਤੋਂ ਭੀ ਵਧਕੇ ਹੁੰਦਾ ਹੈ ।

ਸਾਡੇ ਖਿਆਲਾਂ ਦਾ ਸਾਡੇ ਆਸ ਪਾਸ ਤੇ ਭੀ ਬਹੁਤ ਅਸਰ ਪੈਂਦਾ ਹੈ, ਸ਼ਾਂਤ ਚਿਤ ਆਤਮਾ ਨੂੰ ਸੰਸਾਰਕ ਅਮੀਰੀ, ਗਰੀਬੀ ਸੁਖ ਦੁਖ ਨਹੀਂ ਦੇ ਸੱਕਦੀਆਂ ਪਰ ਲੋਭੀਆਂ ਨੂੰ ਕ੍ਰੋੜਾਂ ਲਖਾਂ ਨਾਲ ਭੀ ਸ਼ਾਂਤਿ ਪ੍ਰਾਪਤ ਨਹੀਂ ਹੋ ਸਕਦੀ । ਰੋਗੀ ਦਾ ਦਿਲ ਸਦਾ ਦੁਖੀ ਰਹਿੰਦਾ ਹੈ, ਇਸ ਵਾਸਤੇ ਰੋਗੀ ਨੂੰ ਕੋਈ ਚੀਜ਼ ਭੀ ਚੰਗੀ ਨਹੀਂ ਲੱਗਦੀ, ਪਿਆਰੇ ਤੋਂ ਪਿਆਰਾ ਸੰਬੰਧੀ ਜਾਂ ਕੋਈ ਪਦਾਰਥ ਭੀ ਹੋਵੇ ਬੋਝ ਪ੍ਰਤੀਤ ਹੁੰਦਾ ਹੈ, ਮਿੱਠੀ ਤੋਂ ਮਿੱਠੀ ਚੀਜ਼ ਭੀ ਕੌੜੀ ਤੇ ਬੇਸਵਾਦ ਲੱਗਦੀ ਹੈ । ਸੋ ਕਿਉਂ ? ਉਸਦਾ ਦਿਲ ਬੀਮਾਰੀ ਨਾਲ ਦੁਖੀ ਹੈ, ਉਸ ਦਾ ਖਿਆਲ ਹਰ ਵੇਲੇ ਦੁਖ ਦੀ ਯਾਦ ਨਾਲ ਬੁਝਿਆ ਰਹਿੰਦਾ ਹੈ । ਸਭ ਸੱਜਣ ਮਿਤ੍ਰ ਸੰਬੰਧੀ ਆਪਣੇ ਖਿਆਲਾਂ ਦੀ ਹੀ ਉਪਜ ਹਨ । ਖਿਆਲਾਂ ਦੀ ਖਿੱਚ ਇਕ ਓਪਰੇ ਤੋਂ ਓਪਰੇ ਨਾਲ ਭੀ ਪਰਮ ਪ੍ਰੇਮ ਪੈਦਾ ਕਰ ਦਿੰਦੀ ਹੈ, ਜਿਸਦਾ ਦੂਰ ਹੋਣਾ ਅਸੰਭਵ ਨਹੀਂ ਮਹਾਨ ਕਠਨ ਤਾਂ ਜ਼ਰੂਰ ਹੈ । ਲੋੜ ਪੈਂਦੀ ਹੈ ਕਿ ਆਪਣਾ ਸੁਭਾਵ ਤੇ ਵਤੀਰਾ ਸੱਜਣ ਦੇ ਅਨੁਸਾਰ ਬਣਾਯਾ ਜਾਵੇ, ਕੀ ਏਹ ਬਦਲੀ ਇਕ ਹੀ ਖਿਆਲ ਦਾ ਨਤੀਜਾ ਨਹੀਂ ? ਕੋਈ ਬੁਰਿਆਈ ਜਾਂ ਭਲਿਆਈ ਇਤਫਾਕ ਨਾਲ (ਅਚਾਨਕ) ਨਹੀਂ ਹੁੰਦੀ । ਹਰਇਕ ਬੁਰਾ ਕੰਮ ਜੋ ਅਸੀਂ ਕਰਦੇ ਹਾਂ ਉਹ ਸਾਡੇ ਉਨ੍ਹਾਂ ਗੰਦੇ ਤੇ ਕਮੀਨੇ ਖਿਆਲਾਂ ਦਾ ਨਤੀਜਾ ਹੈ, ਜਿਨ੍ਹਾਂ ਨੂੰ ਚਿਰਾਂ ਤੋਂ ਅਸੀਂ ਆਪਣੇ ਅੰਦਰ ਗੁਪਤ ਜਮਾਂ ਕਰਦੇ ਰਹੇ ਹਾਂ, ਜੋ ਸਮਾਂ ਦੇਖਕੇ ਅਚਾਨਕ ਵਰਤੋਂ ਦੀ ਸ਼ਕਲ ਵਿੱਚ ਆ ਪ੍ਰਗਟ ਹੁੰਦੇ ਹਨ । ਅੱਜ ਤੱਕ ਕੋਈ ਗੁਰਮੁਖ ਪਵਿੱਤ੍ਰ ਜੀਵਨ ਵਾਹਿਗੁਰੂ ਦਾ ਪਿਆਰਾ ਅਜਿਹਾ ਨਹੀਂ ਹੋਯਾ ਜੋ ਕੇਵਲ ਬਾਹਰੀ ਤਾਕਤ ਨਾਲ ਦਬਕੇ ਗਿਰ ਗਿਆ ਹੋਵੇ । ਹਾਲਾਤ ਪੁਰਸ਼ ਨੂੰ ਨਹੀਂ ਬਣੌਂਦੇ ਸਗੋਂ ਪੁਰਸ਼ ਆਪਣੇ ਹਾਲਾਤ ਅਰ ਕਿਸਮਤ ਦਾ ਬਣੌਂਨ ਵਾਲਾ ਆਪ ਹੈ । ਜਿਨ੍ਹਾਂ ਪੁਰਖਾਂ ਨੇ ਕਦੇ ਨਿਮੋਨੀਏ (ਪਾਰਸਵ ਸੂਲ) ਦੇ ਬੀਮਾਰ ਨੂੰ ਦੇਖਿਆ ਹੈ ਉਹ ਖਿਆਲ ਦੀ ਤਾਕਤ ਨੂੰ ਚੰਗੀ ਤਰਾਂ ਸਮਝ ਸਕਦੇ ਹਨ । ਹੋਸ਼ ਦੇ ਪਲਟਾ ਖਾਣ ਦੀ ਦਸ਼ਾ ਵਿੱਚ ਰੋਗੀ ਬਕਨ ਲੱਗ ਜਾਂਦਾ ਹੈ, ਕਈ ਵਾਰ ਉਸਦੀ ਜ਼ਬਾਨ ਤੋਂ ਭੈੜੀਆਂ, ਗੰਦੀਆਂ ਤੇ ਅਜੋਗ ਗੱਲਾਂ ਨਿਕਲਦੀਆਂ ਹਨ, ਜੋ ਅਰੋਗਤਾ ਦੀ ਦਸ਼ਾ ਵਿਚ ਕਦੇ ਸੁਫਨੇ ਵਿਚ ਭੀ ਉਸਦੇ ਮੂੰਹੋਂ ਨਾ ਨਿਕਲੀਆਂ ਹੋਵਨ, ਪ੍ਰਗਟ ਤੌਰ ਤੇ ਪਰਮ ਪਵਿੱਤ੍ਰ ਜੀਵਨ ਰਿਹਾ ਹੋਵੇ, ਧਾਰਮਕ ਕੰਮਾਂ ਵਿਚ ਚੰਗਾ ਹਿੱਸਾ ਲੈਣ ਵਾਲਾ, ਗੁਰਦਵਾਰੇ, ਦੀਵਾਨਾਂ ਵਿਚ ਜਾਣ ਦਾ ਪ੍ਰੇਮੀ ਰਿਹਾ ਹੋਵੇ, ਫੇਰ ਏਸਨੂੰ ਬੀਮਾਰੀ ਵਿੱਚ ਕੀ ਹੋ ਗਿਆ ਹੈ ? ਕਿਉਂਕਿ ਏਹ ਗੰਦ ਮੰਦ ਏਸਦੇ ਮੂੰਹੋਂ ਨਿਕਲਨ ਲੱਗ ਗਿਆ ਹੈ ?

ਅਸਲ ਗੱਲ ਇਹ ਹੈ ਕਿ ਉਹ ਰੋਗੀ ਅਰੋਗਤ ਦਸ਼ਾ ਵਿਚ ਆਪਣੇ ਬੁਰੇ ਖਿਆਲਾਂ ਨੂੰ ਬਹੁਤ ਹੀ ਦਬੌਣ ਦਾ ਯਤਨ ਕਰਦਾ ਸੀ, ਉਸਦੇ ਦਿਲ ਵਿਚ ਬੁਰੇ ਖਿਆਲ ਜ਼ਰੂਰ ਉਪਜਦੇ ਸਨ, ਪਰ ਉਹ ਸਦਾ ਇਨ੍ਹਾਂ ਦਾ ਮੁਕਾਬਲਾ ਕਰਕੇ ਇਨ੍ਹਾਂ ਨੂੰ ਦਬਾ ਦਿੱਤਾ ਕਰਦਾ ਸੀ, ਪਰ ਏਸ ਦੀ ਸਾਰੀ ਮੇਹਨਤ ਇਨ੍ਹਾਂ ਖਿਆਲਾਂ ਨੂੰ ਨਾਸ ਨਹੀਂ ਕਰ ਸਕੀ, ਉਹ ਇਨ੍ਹਾਂ ਨੂੰ ਜੜ੍ਹੋਂ ਤਾਂ ਨਹੀਂ ਉਖਾੜ ਸਕਿਆ, ਪਰ ਹੁਣ ਉਹ ਮਦਹੋਸ਼ ਹੈ, ਇਸਦੀ ਅਕਲ ਇਸਦੇ ਖਰਾਬ ਦਿਲ ਦਾ ਮੁਕਾਬਲਾ ਨਹੀਂ ਕਰ ਸਕੀ ਤੇ ਹੁਣ ਉਹ ਬਕਨ ਲੱਗ ਗਿਆ ਹੈ। ਇਸ ਬੇਹੋਸ਼ ਦਸ਼ਾ ਵਿਚ ਇਸਦੇ ਅਸਲੇ ਦਾ ਭੇਦ ਖੁਲ੍ਹ ਗਿਆ ਤੇ ਕਾਲਾ ਪੜਦਾ ਪ੍ਰਗਟ ਹੋ ਗਿਆ।

ਕੀ ਰਾਤ ਦੇ ਸੁਫਨੇ ਏਹ ਪ੍ਰਗਟ ਨਹੀਂ ਕਰਦੇ ਕਿ ਜੋ ਖਿਆਲ ਇਕ ਵਾਰੀ ਦਿਲ ਵਿਚ ਡਿਗ ਗਿਆ ਹੈ ਉਹ ਦੂਰ ਨਹੀਂ ਹੋ ਸਕਦਾ ? ਸਾਧਾਰਨ ਤਾਂ ਕੁਝ ਚਿਰ ਤੱਕ ਛਿਪ ਸਕਦਾ ਹੈ ਪਰ ਜਰਾ ਭੀ ਮੌਕਾ ਪਾਕੇ ਉਹ ਅੱਗ ਦੀ ਤਰਾਂ ਚਮਕ ਪੈਂਦਾ ਹੈ, ਜਿਸਨੂੰ ਫੇਰ ਨਾ ਪਾਣੀ ਬੁਝਾ ਸਕਦਾ ਹੈ, ਨਾ ਮਿੱਟੀ ਦਬਾ ਸਕਦੀ ਹੈ। ਅਸੀਂ ਆਪਣੇ ਸਰੀਰ ਨੂੰ ਇਕ ਫੋਟੋ ਗ੍ਰਾਫਰ ਦਾ ਕੈਮਰਾ ਆਖ ਦੇਈਏ ਤਾਂ ਯੋਗ ਹੋਵੇਗਾ, ਜਿਸ ਤਰਾਂ ਕੈਮਰੇ ਵਿੱਚ ਮੱਧਮ ਤੋਂ ਮੱਧਮ ਕਿਰਨ ਪਲੇਟ ਦੇ ਉਪਰ ਆਪਣਾ ਅਕਸ ਪਾ ਦਿੰਦੀ ਹੈ, ਠੀਕ ਉਸੇ ਤਰਾਂ ਹੀ ਮਾਮੂਲੀ ਤੋਂ ਮਾਮੂਲੀ ਖਿਆਲ ਸਾਡੇ ਦਿਮਾਗ਼ ਤੇ ਆਪਣੇ ਆਪ ਨੂੰ ਸਦਾ ਵਾਸਤੇ ਉੱਕਰ ਲੈਂਦਾ ਹੈ ਅਰ ਅਨੇਕ ਯਤਨ ਕਰਨ ਤੇ ਭੀ ਨਹੀਂ ਮਿਟ ਸਕਦਾ। ਇਹ ਭੀ ਨਹੀਂ ਸਮਝ ਲੈਣਾ ਚਾਹੀਦਾ ਹੈ ਕਿ ਸਾਡੇ ਬੁਰੇ ਖ਼ਯਾਲ ਨਿਰਾ ਸਾਨੂੰ ਹੀ ਨੁਕਸਾਨ ਪਹੁੰਚਾਵਨਗੇ ਸਗੋਂ ਇਨ੍ਹਾਂ ਦਾ ਅਸਰ ਸਦਾ ਵਾਸਤੇ ਸਾਰੀ ਦੁਨੀਆਂ ਦੇ ਉਪਰ ਫੈਲ ਜਾਂਦਾ ਹੈ ਜਿਸ ਤਰਾਂ ਪਾਣੀ ਵਿਚ ਪੱਥਰ ਸੁੱਟਣ ਤੇ ਸਾਰੇ ਪਾਣੀ ਵਿਚ ਖਲਬਲੀ ਮੱਚ ਜਾਂਦੀ ਹੈ, ਇਸੇ ਤਰਾਂ ਇਕ ਚੰਗਾ ਜਾਂ ਬੁਰਾ ਖਿਆਲ ਆਪਣੀਆਂ ਲਹਿਰਾਂ ਨੂੰ ਦੁਨੀਆਂ ਵਿੱਚ ਫੈਲਾ ਦਿੰਦਾ ਹੈ। ਜੋ ਕਮਜ਼ੋਰ ਦਿਲ ਹੁੰਦੇ ਹਨ ਉਨ੍ਹਾਂ ਤੇ ਇਹ ਪਲੇਗ ਦੇ ਕੀੜਿਆਂ ਤੋਂ ਭੀ ਬਹੁਤ ਵੱਧ ਅਸਰ ਕਰਦਾ ਹੈ, ਪਰ ਤਾਕਤਵਰ ਦਿਲ ਆਪਣੀ ਗਰਮੀ ਨਾਲ ਇਨ੍ਹਾਂ ਕੀੜਿਆਂ ਨੂੰ ਭੀ ਸਾੜ ਸਕਦੇ ਹਨ। ਸਾਡਾ ਕੋਈ ਹੱਕ ਨਹੀਂ ਕਿ ਅਸੀਂ ਦੂਸਰਿਆਂ ਨੂੰ ਖਰਾਬ ਕਰੀਏ. ਨਾ ਕੇਵਲ ਆਪਣੀ ਭਲਾਈ ਵਾਸਤੇ ਸਗੋਂ ਹੋਰਨਾਂ ਦੀ ਭੀ ਭਲਾਈ ਵਾਸਤੇ ਸਾਡਾ ਫਰਜ਼ ਹੈ ਕਿ ਅਸੀਂ ਆਪਣੇ ਖਿਆਲਾਂ ਨੂੰ ਪਵਿੱਤ੍ਰ ਅਰ ਆਪਣੇ ਮਨ ਨੂੰ ਪਵਿੱਤ੍ਰ ਬਣਾਈਏ।

## ਖਿਆਲ ਅਤੇ ਅਰੋਗਤਾ

ਅਰੋਗਤਾ ਸੁੰਦ੍ਰਤਾ ਦੀ ਜਾਨ ਹੈ, ਅਰੋਗਤਾ (ਤੰਦਰੁਸਤੀ) ਨਾਲ ਸਰੀਰ ਵਿੱਚ ਤਾਕਤ ਪੈਦਾ ਹੁੰਦੀ ਹੈ, ਤਾਕਤ (ਬਲ) ਖ਼ੂਨ ਹੈ ਅਤੇ ਖ਼ੂਨ ਖ਼ੂਬਸੂਰਤੀ (ਸੁੰਦਰਤਾ) ਹੈ, ਅਰੋਗਤਾ ਦੇ ਵਿਗੜ ਜਾਵਨ ਜਾਂ ਨਸ਼ਟ ਹੋ ਜਾਵਨ ਤੇ ਸਭ ਤਰਾਂ ਦੀ ਸੁੰਦਰਤਾ ਦਾ ਸੱਤਯਾਨਾਸ ਹੋ ਜਾਂਦਾ ਹੈ, ਹਸਮੁਖਾ, ਖਿੜ ਖਿੜਾ ਤੇ ਦਿਲ ਖਿੱਚ ਲੈਣ ਵਾਲਾ ਚੇਹਰਾ ਡਰਾਵਣਾ ਤੇ ਕੋਝਾ ਕਰੂਪ ਜਿਹਾ ਹੋ ਜਾਂਦਾ ਹੈ। ਸੁੰਦਰਤਾ ਦੀ ਤਰਾਂ ਅਰੋਗਤਾ ਦਾ ਆਸਰਾ ਭੀ ਬਹੁਤ ਕੁਝ ਖਿਆਲਾਂ ਦੀ ਪਵਿੱਤ੍ਰਤਾ, ਦ੍ਰਿੜ੍ਹਤਾ ਅਤੇ ਮਨ ਦੀ ਪਵਿੱਤ੍ਰਤਾ ਦੇ ਆਧਾਰ ਹੀ ਹੈ। ਇਹ ਇਕ ਅਟੱਲ ਨਿਯਮ ਹੈ ਕਿ "ਜਿਹਾ ਅੰਦਰ ਤਿਹਾ ਬਾਹਰ" ਅਰਥਾਤ ਖਿਆਲਾਂ ਦੀਆਂ ਤਾਕਤਾਂ ਅੱਡ ਅੱਡ ਦਿਮਾਗ਼ੀ ਹਾਲਤਾਂ ਅਤੇ ਵਿਚਾਰਾਂ ਸਭ ਦੇ ਸਭ ਸਹਿਜੇ ੨ ਆਪਣਾ ਅਸਰ ਸਰੀਰ ਤੇ ਪ੍ਰਗਟ ਕਰਦੇ ਰਹਿੰਦੇ ਹਨ। ਜੇਕਰ ਦਿਲ ਵਿੱਚ

ਕਿਸੇ ਤਰਾਂ ਦੀ ਤਕਲੀਫ ਹੋਵੇ ਤਦ ਸਰੀਰ ਦਾ ਕੁਦਰਤੀ ਆਪਣੀ ਅਸਲੀ ਹਾਲਤ ਵਿਚ ਰਹਿਣਾਂ ਅਨਹੋਣੀ ਗੱਲ ਹੈ। ਕੀ ਅਚਾਨਕ ਹੀ ਕਿਸੇ ਫਿਕਰ ਜਾਂ ਗਮ ਦਾ ਅਸਰ ਪੈ ਜਾਣ ਕਰਕੇ ਹਜ਼ਾਰਾਂ ਆਦਮੀ ਅੰਦਰੋ ਅੰਦਰ ਘੁਲਕੇ ਪਾਗ਼ਲ ਨਹੀਂ ਹੋ ਗਏ ? ਕਈ ਵਾਰੀ ਤਾਂ ਕਈਆਂ ਦੀ ਮੌਤ ਤਕ ਦਸ਼ਾ ਪਹੁੰਚ ਜਾਂਦੀ ਰਹੀ ਹੈ, ਜਰਾਕੁ ਭੈੜੀ ਖਬਰ ਸੁਣਨ ਤੇ ਚੇਹਰਾ ਪੀਲਾ ਪੈ ਜਾਂਦਾ ਹੈ, ਸਰੀਰ ਕੰਬਣ ਲੱਗ ਜਾਂਦਾ ਹੈ, ਜੇਕਰ ਆਦਮੀ ਰੋਟੀ ਖਾ ਰਿਹਾ ਹੋਵੇ ਤਾਂ ਹੱਥ ਓਥੇ ਦਾ ਓਥੇ ਰਹਿ ਜਾਂਦਾ ਹੈ, ਗਰਾਹੀ ਅੰਦਰ ਤੱਕ ਭੀ ਨਹੀਂ ਜਾ ਸਕਦੀ, ਬਹੁਤੀ ਵਾਰ ਬਹੁਤ ਕ੍ਰੋਧ ਕਰਨ ਤੇ ਸਿਰ ਦਰਦ, ਹੱਡ ਭੰਨ ਬੁਖਾਰ, ਭੁੱਖ ਬੰਦ ਹੋ ਜਾਂਦੀ ਹੈ ਤੇ ਕੋਈ ਕੰਮ ਕਰਨ ਨੂੰ ਜੀ ਨਹੀਂ ਚਾਹੁੰਦਾ। ਉਹ ਲੋਕ ਜੇਹੜੇ ਸਦਾ ਚਿੰਤਾ, ਗਮ, ਫਿਕਰ ਵਿੱਚ ਰਹਿੰਦੇ ਹਨ ਕਦੇ ਭੀ ਅਰੋਗ, ਸਡੌਲ, ਉੱਦਮੀ ਜਾਂ ਹੌਸਲੇ ਵਾਲੇ ਨਹੀਂ ਹੋ ਸਕਦੇ, ਤਰਾਂ ੨ ਦੇ ਰੋਗ ਏਨ੍ਹਾਂ ਦੇ ਸਦਾ ਦੇ ਸਾਥੀ ਸੱਜਨ ਬਣ ਜਾਂਦੇ ਹਨ।

ਭਾਵੇਂ ਕਈ ਅਵਾਣ ਏਸ ਤੇ ਸੰਦੇਹ ਕਰਦੇ ਤੇ ਕਰ ਸਕਦੇ ਹਨ ਕਿ ਭੈੜੇ ਖਿਆਲਾਂ ਨਾਲ ਰੋਗ ਉਤਪੰਨ ਹੋ ਜਾਵੇ ਅਤੇ ਚੰਗੇ ਖਿਆਲਾਂ ਨਾਲ ਹੀ ਹੱਟ ਜਾਵੇ, ਪਰ ਤਜਰਬਾ ਇਸਦਾ ਸਾਖੀ ਹੈ "ਪ੍ਰਤੱਖ ਨੂੰ ਪ੍ਰਮਾਣ ਕੀ ?" ਜਰਾਕੁ ਵਿਚਾਰ ਕਰਨ ਨਾਲ ਹਰ ਇਕ ਪੁਰਸ਼ ਨੂੰ ਆਪਣੇ ਵਰਤਾਰੇ ਵਿਚ ਹੀ ਪ੍ਰਤੱਖ ਦੇਖਣ ਤੇ ਪਤਾ ਲੱਗ ਸਕਦਾ ਹੈ ਤੇ ਸੈਂਕੜੇ ਹੀ ਨਿੱਤ ਦੀਆਂ ਲੋਕਾਂ ਦੀਆਂ ਵਾਰਤਾਂ ਤੋਂ ਚੰਗੀ ਤਰਾਂ ਪਤਾ ਲਗਦਾ ਹੈ। ਹਰ ਇਕ ਇਲਾਜ ਕਰਨ ਵਾਲੇ (ਵੈਦ, ਡਾਕਟਰ, ਹਕੀਮ) ਦੇ ਤਜਰਬੇ ਵਿਚ ਸੈਂਕੜੇ ਪਿੱਛੇ ਪੰਜਾਹ ਸੱਠ ਦੇ ਕਰੀਬ ਅਜੇਹੇ ਰੋਗੀ ਹੁੰਦੇ ਹਨ ਜਿਨ੍ਹਾਂ ਨੂੰ ਕੋਈ ਵਿਸ਼ੇਸ਼ ਦਵਾਈ ਨਹੀਂ ਦਿੱਤੀ ਜਾਂਦੀ ਕੇਵਲ ਸਾਧਾਰਣ ਖਿਆਲ ਮਜ਼ਬੂਤ ਕਰਨ ਨਾਲ ਹੀ ਫਿਰ ਕੋਈ ਸਾਧਾਰਣ ਰੋਗ ਨਹੀਂ ਹੁੰਦਾ। ਖਯਾਲਾਂ ਤੋਂ ਉਪਜੇ ਹੋਏ ਭਯਾਨਕ ਤੋਂ ਭਯਾਨਕ ਰੋਗਾਂ ਦੇ ਭੀ ਕਈ ਉਦਾਹਰਣ ਪਿੱਛੇ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਹੋ ਚੁਕੇ ਹਨ। ਅਕਬਰ ਪਾਤਸ਼ਾਹ ਦੀ ਮਾਤਾ ਨੇ ਕੇਵਲ ਖਿਆਲਾਂ ਦੇ ਬਲ ਨਾਲ ਹੀ ਗਰਭ ਵਿਚ ਅਕਬਰ ਦੇ ਪੈਰ ਹੇਠਾਂ ਸੁੰਦਰ ਪੁਸ਼ਪ ਦਾ ਚਿੱਤ੍ਰ ਪਾ ਦਿਤਾ ਸੀ। ਡਾਕਟਰ ਟੁੱਕ ਇਕ ਇਸ ਤੋਂ ਭੀ ਅਸਚਰਜ ਗੱਲ ਦਸਦੇ ਹਨ ਕਿ ਇਕ ਇਸਤ੍ਰੀ ਕਿਸੇ ਸਕੂਲ ਅੱਗੋਂ ਲੰਘ ਰਹੀ ਸੀ, ਸਕੂਲ ਦਾ ਫਾਟਕ ਲੋਹੇ ਦਾ ਬਣਿਆ ਹੋਯਾ ਬੰਦ ਸੀ, ਉਸਦਾ ਇਕ ਪਿਆਰਾ ਲੜਕਾ ਉਸ ਬੂਹੇ ਨਾਲ ਖੇਡ ਰਿਹਾ ਸੀ, ਉਸਨੂੰ ਡਰ ਸੀ ਕਿ ਕਿਤੇ ਬੱਚੇ ਨੂੰ ਸੱਟ ਨਾ ਲੱਗ ਜਾਵੇ, ਸਖਤ ਹੋਣ ਦੇ ਕਾਰਨ ਦਰਵੱਜੇ ਅਚਾਨਕ ਬੰਦ ਹੋ ਗਏ, ਉਸ ਇਸਤ੍ਰੀ ਨੇ ਜਾਣਿਆਂ ਕਿ ਲੜਕੇ ਦੇ ਗੋਡੇ ਤੇ ਡਾਢੀ ਸੱਟ ਵੱਜੀ ਹੈ, ਏਸ ਖਿਆਲ ਨੇ ਉਸ ਦੇ ਦਿਲ ਤੇ ਏਨਾਂ ਅਸਰ ਕੀਤਾ ਕਿ ਉਸੇ ਵੇਲੇ ਉਸੇ ਥਾਂ ਉਸਦੇ ਪੀੜ ਹੋਣ ਲਗ ਗਈ, ਦੇਖਣ ਤੇ ਉਥੇ ਝਰੀਟ ਵੀ ਦਿੱਸਣ ਲਗ ਗਈ, ਸਹਿਜੇ ੨ ਘਰ ਪਹੁੰਚਦੇ ਹੀ ਧੜੱਮ ਡਿੱਗ ਪਈ, ਲੱਤ ਸੁੱਜ ਗਈ ਤੇ ਮੰਜੇ ਤੇ ਪੈ ਗਈ। ਇਸੇ ਤਰਾਂ ਇਕ ਹੋਰ ਇਸਤ੍ਰੀ ਦਾ ਹਾਲ ਜੋ ਬੱਚੇ ਦੀਆਂ ਉਂਗਲਾਂ ਕੱਟੀਆਂ ਜਾਵਨ ਦੇ ਖਿਆਲ ਕਰਕੇ ਆਪ ਰੋਗਣ ਹੋ ਗਈ ਸੀ, ਹੋਰ ਇਕ ਮਾਈ ਦੇ ਤਿੰਨ ਬੱਚਿਆਂ ਦਾ ਹਾਲ ਜੋ ਘਰੋਂ ਲੱਸੀ ਪੀ ਕੇ ਪਰਦੇਸ ਗਏ ਸਨ ਤੇ ਪਿੱਛੋਂ ਲੱਸੀ ਵਿੱਚੋਂ ਸਰਪ ਨਿਕਲਿਆ ਤੇ ਚਾਰ ਪੰਜ ਸਾਲ ਪਿੱਛੋਂ ਮਾਤਾ ਨੂੰ ਮਿਲਨ ਤੇ ਅਚਾਨਕ ਏਹ ਸੁਣਕੇ ਇਕ ਦੀ ਮੌਤ ਤੇ ਦੋ ਬੀਮਾਰ ਹੋਣ ਦੇ ਹਾਲ ਦਸੇ ਜਾ ਚੁੱਕ ਹਨ। ਬਹੁਤੇ ਲੋਕੀ ਸਦਾ ਏਸੇ ਵਹਿਮ ਵਿਚ ਰਹਿੰਦੇ ਹਨ ਕਿ ਉਹ "ਅਸੀਂ

ਬੀਮਾਰ ਹੋ ਗਏ ਹਾਂ" ਜਦ ਤੱਕ ਉਹ ਕਿਸੇ ਹਕੀਮ ਪਾਸ ਨਾ ਜਾ ਲੈਣ ਤਦ ਤੱਕ ਉਨ੍ਹਾਂ ਨੂੰ ਸਬਰ ਨਹੀਂ ਹੁੰਦਾ, ਸੱਜਣਾਂ ਨਾਲ ਗੱਲ ਬਾਤ ਵਿਚ । ਉਹ ਆਪਣੀਆਂ ਜ਼ਰਾ ੨ ਬੀਮਾਰੀਆਂ ਦਾ ਹੀ ਜ਼ਿਕਰ ਕਰਦੇ ਰਹਿੰਦੇ ਹਨ। ਜੇਕਰ ਅਜੇਹੇ ਲੋਕ ਸੱਚ ਮੁਚ ਬੀਮਾਰ ਰਹਿੰਦੇ ਹਨ ਤਾਂ ਕੇਵਲ ਇਸੇ ਵਾਸਤੇ ਕਿ ਉਨ੍ਹਾਂ ਦੇ ਖਿਆਲਾਂ ਨੇ ਹੀ ਉਨ੍ਹਾਂ ਵਾਸਤੇ ਰੋਗ ਉਤਪਤ ਕੀਤੇ ਹੋਏ ਹਨ।

ਬਹੁਤ ਵਾਰੀ ਦੇਖਣੇ ਵਿਚ ਆਯਾ ਹੈ ਕਿ ਮਾਤਾ ਨੇ ਸਖਤ ਕ੍ਰੋਧ ਦੀ ਦਸ਼ਾ ਵਿਚ ਬੱਚੇ ਨੂੰ ਦੁੱਧ ਪਿਆਯਾ ਅਰ ਉਹ ਦੁੱਧ ਪੀਂਦਾ ਬੱਚਾ ਚੰਦ ਘੰਟਿਆਂ ਦੇ ਅੰਦਰ ਹੀ ਮ੍ਰਿਤੂ ਹੋ ਗਿਆ। ਗੋਯਾ ਕ੍ਰੋਧ ਦਾ ਜ਼ਹਿਰ ਮਾਤਾ ਦੇ ਲਹੂ ਵਿਚੋਂ ਹੁੰਦਾ ਹੋਯਾ ਦੁੱਧ ਥਾਣੀਂ ਬੱਚੇ ਦੇ ਅੰਦਰ ਧਸ ਗਿਆ ਅਰ ਉਸਦੀ ਮ੍ਰਿਤੂ ਦਾ ਕਾਰਨ ਹੋਯਾ। ਸਖਤ ਕ੍ਰੋਧ ਜਾਂ ਡਰ ਨਾਲ ਯਰਕਾਨ ਹੋ ਜਾਣ ਦਾ ਅੰਦੇਸ਼ਾ ਹੈ ਅਰ ਇਸੇ ਤਰਾਂ ਸਖਤ ਕ੍ਰੋਧ ਨਾਲ ਮਿਰਗੀ ਜਾਂ ਮੌਤ ਆ ਗੁਜ਼ਦੇ ਹਨ। ਸਖਤ ਰੰਜ, ਬਹੁਤ ਦੇਰ ਤੱਕ ਹਸਦੇ, ਜਾਂ ਇਕ ਲਾਗ ਫਿਕਰ ਅਰ ਅੰਦਰੋਂ ਅੰਦਰ ਖਾਣ ਵਾਲਾ ਗਮ ਪਾਗ਼ਲ ਪਣੇ ਦਾ ਕਾਰਨ ਹੁੰਦੇ ਹਨ, ਕ੍ਰੋਧ ਜੀਵਨ ਦਾਤਾ ਰਸਾਂ ਨੂੰ ਗੰਦਾ ਅਰ ਕਮਜ਼ੋਰ ਕਰ ਦਿੰਦਾ ਹੈ, ਜੋ ਕੁਝ ਚਿਰ ਮਗਰੋਂ ਜ਼ਹਿਰੀਲਾ ਅਰ ਦੁਖਦਾਈ ਹੋਕੇ ਕਈ ਤਰਾਂ ਦੀਆਂ ਬੀਮਾਰੀਆਂ ਪੈਦਾ ਕਰ ਦਿੰਦਾ ਹੈ।

ਮੇਰੇ ਇਕ ਮਿੱਤ੍ਰ ਦਾ ਤਜਰਬਾ ਹੈ ਕਿ ਖਿਆਲਾਂ ਦੀ ਤਾਕਤ ਚੜ੍ਹੇ ਹੋਏ ਤਪ ਨੂੰ ਰੋਕ ਦਿੰਦੀ ਹੈ, ਬੀਮਾਰ ਦੁੱਖ ਕਰਕੇ ਮੰਜੇ ਤੇ ਪਿਆ ਤੜਫ ਰਿਹਾ ਹੁੰਦਾ ਹੈ ਪਰ ਹਕੀਮ ਨੂੰ ਦੇਖਦਿਆਂ ਹੀ ਉਸਦੇ ਦਿਲ ਵਿਚ ਸ਼ਾਂਤੀ ਆ ਜਾਂਦੀ ਹੈ, ਅਜੇ ਦਵਾ ਨਹੀਂ ਦਿੱਤੀ ਪਰ ਬੀਮਾਰ ਆਰਾਮ ਮਲੂਮ ਕਰਨ ਲੱਗ ਪੈਂਦਾ ਹੈ, ਏਹਦਾ ਕੀ ਕਾਰਨ ? ਏਹ ਕਿ ਬੀਮਾਰ ਦਾ ਆਪਣੀ ਦਵਾਈ ਕਰਨੇ ਵਾਲੇ ਉਤੇ ਨਿਸਚਾ ਅਰ ਭਰੋਸਾ ਹੈ ਜੋ ਉਸਨੂੰ ਸੁਖ ਦੀ ਉਮੇਦ ਦੇਂਦਾ ਹੈ। ਦਵਾਈ ਤਾਂ ਕਈਆਂ ਹਾਲਤਾਂ ਵਿਚ ਕੇਵਲ ਇੰਨਾਂ ਹੀ ਕਰ ਸਕਦੀ ਹੈ ਕਿ ਕੁਝ ਚਿਰ ਲਈ ਰੁਕਾਵਟਾਂ ਨੂੰ ਦੂਰ ਕਰੇ, ਪਰ ਪੂਰੀ ੨ ਤੰਦਰੁਸਤੀ ਦਾ ਅਸਲੀ ਭੇਤ ਮਨੁੱਸ਼ ਦੀਆਂ ਆਪਣੇ ਅੰਦਰ ਦੀਆਂ ਤਾਕਤਾਂ ਦਾ ਵਰਤਣਾ ਹੈ। ਇਕ ਬੀਮਾਰ ਨੂੰ ਕਲੇਜੇ ਵਿਚ ਡਾਢਾ ਦਰਦ ਹੋਯਾ ਕਰਦਾ ਸੀ, ਡਾਕਟਰ ਨੇ ਉਸਨੂੰ ਦਵਾਈ ਦਾ ਨੁਸਖਾ ਲਿਖਕੇ ਦਿਤਾ ਕਿ ਇਸਨੂੰ ਖਾ ਲੈ ਅਰ ਪੰਦਰਾਂ ਦਿਨਾਂ ਤੱਕ ਚੰਗਾ ਹੋ ਜਾਵੇਂਗਾ, ਪੰਦਰਾਂ ਦਿਨਾਂ ਦੇ ਪਿੱਛੋਂ ਉਹ ਮਨੁੱਸ਼ ਇਕ ਤੰਦਰੁਸਤੀ ਦਾ ਨਮੂਨਾ ਬਣਕੇ ਫਿਰ ਆਯਾ, ਡਾਕਦਾਰ ਨੂੰ ਅਸੀਸਾਂ ਦੇਣ ਲੱਗਾ, ਭਾਵੇਂ ਡਾਕਦਾਰ ਸਾਹਿਬ ਆਪਣੀ ਦਵਾ ਦੀ ਕਾਮਯਾਬੀ ਉਤੇ ਮਗਰੂਰ ਸਨ ਪਰ ਉਸ ਦਵਾ ਦਾ ਨਾਮ ਭੁੱਲ ਗਏ, ਦਰਯਾਫਤ ਕਰਨ ਲਈ ਬੀਮਾਰ ਕੋਲੋਂ ਕੁਝ ਗੱਲਾਂ ਪੁੱਛੀਆਂ "ਤੁਸੀਂ ਚੰਗੇ ਹੋ ਗਏ ?" ਜੀ ਹਾਂ ਉੱਕਾ ਹੀ ਚੰਗਾ ਹੋ ਗਿਆ ਹਾਂ, ਆਪਣੇ ਜੀਵਨ ਭਰ ਵਿਚ ਮੈਂ ਅਜਿਹਾ ਦਿਨ ਨਹੀਂ ਦੇਖਿਆ, "ਮੈਨੂੰ ਉਹ ਦਵਾਈ ਦੱਸੋ ਜੇਹੜੀ ਤੁਸੀਂ ਖਾਂਦੇ ਰਹੇ ਹੋ," ਜੀ ਹਾਂ, ਮੈਂ ਉਸਨੂੰ ਖਾ ਲਿਆ ਹੈ, "ਮੇਰਾ ਮਤਲਬ ਨੁਸਖੇ ਤੋਂ ਹੈ, ਉਹ ਨੁਸਖਾ ਦੱਸ" ? ਬੀਮਾਰ ਨੇ ਉਤਰ ਦਿੱਤਾ. "ਜੀ ਆਪ ਨੇ ਉਹਾ ਹੀ ਖਾਣ ਨੂੰ ਕਿਹਾ ਸੀ।" ਅਜਿਹਾ ਮਲੂਮ ਦਿੰਦਾ ਹੈ ਕਿ ਪੂਰਾ ਨਿਸਚਾ ਹੋ ਜਾਣ ਕਰਕੇ ਉਸ ਮਨੁੱਸ਼ ਨੂੰ ਕੇਵਲ ਕਾਗਤ ਖਾਣ ਨਾਲ ਹੀ ਆਰਾਮ ਹੋ ਗਿਆ, ਇਸ ਸਿੱਧੀ ਸਾਦੀ ਗੱਲ ਨੂੰ ਪੜ੍ਹਕੇ ਕੀ ਸਾਨੂੰ ਸਾਧਾਂ ਫਕੀਰਾਂ ਦੀਆਂ ਜੜੀ ਬੂਟੀਆਂ ਅਰ ਭਸਮ ਦੇ ਕਰਾਮਾਤੀ ਅਸਰ ਵਿੱਚ

ਕੋਈ ਸੰਦੇਹ ਬਾਕੀ ਰਹਿ ਜਾਂਦਾ ਹੈ ? ਇਹ ਦਵਾਈਆਂ ਦਾ ਅਸਰ ਨਹੀਂ ਸਗੋਂ ਇਹ ਸਾਫ ਦਿਲ ਬੀਮਾਰਾਂ ਦਾ ਪੂਰਾ ੨ ਨਿਸਚਾ ਅਰ ਭਰੋਸਾ ਹੈ, ਸੱਚ ਮੁੱਚ ਹੀ ਭਰੋਸਾ ਤੇ ਉਮੈਦ ਵਾਹਿਗੁਰੂ ਦੀ ਕੁਦਰਤ ਦੀਆਂ ਦੋ ਵੱਡੀਆਂ ਭਾਰੀਆਂ ਦਵਾਵਾਂ ਹਨ, ਜਿਸ ਨਾਲ ਮਨੁੱਸ਼ ਦੀ ਹਰ ਇਕ ਬੀਮਾਰੀ ਦੂਰ ਹੋ ਸਕਦੀ ਹੈ, ਜਿੱਥੇ ਕਿੱਥੇ ਅਸਲੀ ਭਰੋਸਾ ਅਰ ਸੁੱਧੀ, ਪਵਿੱਤ੍ਰਤਾ ਹੁੰਦੀ ਹੈ ਓਥੇ ਤੰਦਰੁਸਤੀ ਜੈ ਅਰ ਬਲ ਸਦਾ ਆਪਣਾ ਨਿਵਾਸ ਰਖਦੇ ਹਨ, ਜੇਕਰ ਤੁਸੀਂ ਸਾਰਿਆਂ ਸਰੀਰਕ ਦੁਖਾਂ ਤੋਂ ਬਰੀ ਰਹਿਣਾ ਚਾਹੁੰਦੇ ਹੋ ਅਰ ਪੂਰੀ ੨ ਸਰੀਰਕ ਤੰਦਰੁਸਤੀ ਨੂੰ ਹਾਸਲ ਕਰਨ ਦੀ ਇੱਛਯਾ ਹੈ ਤਾਂ ਆਪਣੇ ਦਿਲ ਨੂੰ ਪੱਕਾ ਰੱਖੋ, ਆਪਣੇ ਖਿਆਲਾਂ ਨੂੰ ਇਕ ਪਾਸੇ ਲਾਓ, ਖੁਸ਼ੀ ਦੇ ਖਿਆਲ ਸੋਚੋ, ਮੇਹਰ ਦੇ ਭਰੇ ਹੋਏ ਖਿਆਲਾਂ ਨੂੰ ਦਿਲ ਵਿਚ ਥਾਂ ਦਿਓ, ਫਿਰ ਤੁਹਾਨੂੰ ਕਿਸੇ ਦਵਾ ਦੀ ਲੋੜ ਹੀ ਨਹਾਂ ਰਹਿਣ ਲੱਗੀ, ਦਿਲ ਦੇ ਸਾੜ, ਬੁਰਾ ਸ਼ੱਕ, ਪਰੇਸ਼ਾਨੀ ਘ੍ਰਿਣਾ ਅਰ ਖੁਦਗਰਜ਼ੀ ਦੇ ਖਿਆਲਾਂ ਨੂੰ ਇਕੋ ਵਾਰੀ ਹੀ ਦੂਰ ਕਰ ਦਿਓ, ਤੁਹਾਡੀ ਅਜੀਰਣ, ਕਮਜ਼ੋਰੀ ਅਰ ਹੱਡਾਂ ਦਾ ਟੁਟਣਾ ਸਭ ਸ਼ਕਾਇਤਾਂ ਦੂਰ ਹੋ ਜਾਣਗੀਆਂ, ਆਤਮਕ ਤ੍ਰੱਕੀ, ਸਰੀਰਕ ਖ਼ੁਰਾਕ, ਕਸਰਤ, ਸਾਫ ਤੇ ਤਾਜ਼ੀ ਪਵਨ ਅਰ ਧੁਪ ਦੇ ਨਾਲ ਹੀ ਪਵਿੱਤ੍ਰ ਖਿਆਲਾਂ ਦੀ ਸਭ ਤੋਂ ਵੱਧ ਲੋੜ ਹੈ, ਬੀਮਾਰੀ ਤੇ ਮਰਜ਼ਾਂ ਦੀਆਂ ਕਹਾਣੀਆਂ ਦੀ ਜਗਾ ਸਦਾ ਤੰਦਰੁਸਤੀ ਤੇ ਆਰਾਮ ਦੇ ਖਿਆਲਾਂ ਨੂੰ ਸੋਚਨਾ ਚਾਹੀਦਾ ਹੈ, ਨੇਕੀ ਸਦਾ ਬੁਰਿਆਈ ਤੇ ਜੈ ਪਾ ਸਕਦੀ ਹੈ, ਤੰਦਰੁਸਤੀ ਬੀਮਾਰੀ ਨੂੰ ਪੈਰਾਂ ਹੇਠ ਕੁਚਲ ਸਕਦੀ ਹੈ, ਕਿਉਂਕਿ ਮਨੁੱਸ਼ ਜਿਹਾ ਖਿਆਲ ਕਰਦਾ ਹੈ ਉਹੋ ਜਿਹਾ ਹੀ ਹੋ ਜਾਂਦਾ ਹੈ ।

## ਸਰੀਰ ਉੱਤੇ ਦਿਮਾਗ਼ੀ ਖਯਾਲਾਂ ਦਾ ਅਸਰ

ਸਰੀਰ ਪਰ ਦਿਮਾਗ਼ੀ ਕੁੱਵਤ (ਖਯਾਲਾਂ) ਦਾ ਅਸਰ ਹੀ ਸਾਡੇ ਜੀਵਨ ਦਾ ਬਹੁਤ ਹੀ ਬੜਾ ਹੀ ਭੇਦ ਹੈ, ਪਰ ਬਹੁਤ ਥੋੜੇ ਆਦਮੀ ਹੀ ਅਜੇਹੇ ਹੋਣਗੇ ਜੋ ਇਸ ਜ਼ੋਰਾਵਰ ਬਰਕਤਾਂ ਵਾਲੀ ਕੁੱਵਤ (ਜੋ ਸਾਡੇ ਜਿਸਮ ਵਿਚ ਭਲਾਈ ਜਾਂ ਬੁਰਾਈ ਤਥਾ ਤੰਦਰੁਸਤੀ ਜਾਂ ਬੀਮਾਰੀ ਵਾਸਤੇ ਹਰ ਵੇਲੇ ਕੰਮ ਕਰਦੀ ਰਹਿੰਦੀ ਹੈ) ਦੇ ਅਸਰ ਨੂੰ ਮਾਲੂਮ ਕਰ ਸਕਦੇ ਹੋਣ । ਇਕ ਵਿਦਵਾਨ (ਡਾਕਟਰ ਐਸ. ਸਮਿਥ) ਦਾ ਕਥਨ ਹੈ ਕਿ "ਦਿਮਾਗ਼ੀ ਅਰ ਜਿਸਮਾਨੀ ਹਾਲਤ ਪਾਸ ਪਾਸ ਰਹਿੰਦੀ ਹੈ" ਵੱਡੀ ਉਮਰ ਭੋਗਣ ਵਾਸਤੇ ਸਰੀਰ ਦੀ ਅਰੋਗਤਾ ਜ਼ਰੂਰੀ ਹੈ, ਇਸਤੋਂ ਇਹ ਨਤੀਜਾ ਨਿਕਲਦਾ ਹੈ ਕਿ ਜਦ ਦਿਮਾਗੀ ਕੁੱਵਤ ਦਾ ਅਸਰ ਸਰੀਰ ਦੀ ਅਰੋਗਤਾ ਤੇ ਭੀ ਪੈਂਦਾ ਹੈ ਤੇ ਵੱਡੀ ਉਮਰ ਭੋਗਣਾ ਕੇਵਲ ਸਰੀਰ ਦੀ ਅਰੋਗਤਾ ਤੇ ਹੈ । ਇਸਤੇ ਬਹੁਤ ਸਾਰੀ ਦਿਮਾਗੀ ਕੁੱਵਤ ਉਮਰਾ ਦੇ ਵਧਾਉਣ ਵਾਸਤੇ ਭੀ ਮਦਦਗਾਰ ਹੈ । ਸੋ ਜੇਕਰ ਦਿਮਾਗ਼ ਠੀਕ ਨਾ ਹੋਵੇ ਤਦ ਅਰੋਗਤਾ ਭੀ ਚੰਗੀ ਅਰ ਕੁਦਰਤੀ ਹਾਲਤ ਤੇ ਨਹੀਂ ਰਹਿ ਸਕਦੀ । ਇਹ ਗੱਲ ਹਰ ਇਕ ਦੇ ਦੇਖਣ ਵਿਚ ਆਉਂਦੀ ਹੈ ਅਰ ਹਰ ਇਕ ਜਾਣਦਾ ਹੈ ਕਿ ਜਦ ਕਿਸੇ ਤਰਾਂ ਦੀ ਕੋਈ ਮੁਸ਼ਕਲ ਬਣਦੀ ਹੈ ਅਰ ਦਿਲ ਤੇ ਸਦਮਾਂ ਗੁਜ਼ਰਦਾ ਹੈ ਤਦ ਉਸਦਾ ਹੋਰ ਹੀ ਹਾਲ ਹੋ ਜਾਂਦਾ ਹੈ । ਦੇਖੋ ਜਦ ਕਿਸੇ ਦੇ ਦਿਲ ਤੇ ਸੱਟ ਲਗਦੀ (ਕੋਈ ਸਦਮਾ ਪਹੁੰਚਦਾ) ਹੈ ਤੇ ਸਖਤ ਸਦਮਾ ਹੁੰਦਾ ਹੈ ਤਦ ਉਸਦੀ ਹਾਲਤ ਹੋਰ ਦੀ ਹੋਰ ਹੀ ਹੋ ਜਾਂਦੀ ਹੈ, ਫਿਰ ਸਾਲ ਤਾਂ ਕਿਧਰੇ ਰਿਹਾ ਮਹੀਨਿਆਂ ਅਥਵਾ ਦਿਨਾਂ ਵਿਚ ਹੀ ਉਹ ਸੁੱਕ ਕੇ ਕਾਨੇ ਦੀ ਤਰਾਂ ਹੋ ਜਾਂਦਾ ਹੈ, ਚੇਹਰਾ ਉਸਦੀ ਅੰਦਰ ਦੀ ਹਾਲਤ ਦਾ ਪਤਾ ਦੇਣ ਲੱਗ ਜਾਂਦਾ ਹੈ, ਥੋੜੇ ਦਿਨਾਂ ਵਿਚ ਹੀ ਕਈਆਂ ਦੀ ਮੌਤ ਤੱਕ

ਦੀ ਦਸ਼ਾ ਸੁਣਨ ਦੇਖਣ ਵਿਚ ਆਉਂਦੀ ਹੈ। ਇਹੋ ਹੀ ਖਿਆਲ ਤਾਕਤ (ਜੋ ਆਮ ਮਾਲੂਮ ਨਹੀਂ ਹੁੰਦੀ) ਦਰਦ ਦੁੱਖ ਖੋ ਦਿੰਦੀ ਹੈ ਜਾਂ ਬੀਮਾਰੀ ਪੈਦਾ ਕਰ ਦਿੰਦੀ ਹੈ ਜਿਹਾ ਕਿ ਵਿਸ਼ੇਸ਼ ਕਰਕੇ ਜਿਨ੍ਹਾਂ ਨੂੰ ਜੋੜਾਂ ਦੀ ਪੀੜ ਹੁੰਦੀ ਹੈ ਉਹ ਆਪ ਭੀ ਚੰਗੀ ਤਰਾਂ ਜਾਣਦੇ ਅਰ ਸਮਝਦੇ ਹਨ ਕਿ ਏਸਦਾ ਸਭ ਤੋਂ ਚੰਗਾ ਇਲਾਜ ਇਹੋ ਹੀ ਹੈ ਕਿ ਦਰਦ ਦੀ ਯਾਦ ਭੁੱਲੀ ਰਹੇ ਅਰ ਕੋਈ ਹੋਰ ਜੀ ਪਰਚਾਵਾ ਬਣਿਆਂ ਰਹੇ, ਇਸਦੇ ਉਲਟ ਜੋ ਆਦਮੀ ਬੀਮਾਰੀ ਦੇ ਫਿਕਰ (ਖਿਆਲ) ਵਿਚ ਹੀ ਰਹਿੰਦੇ ਹਨ ਉਨ੍ਹਾਂ ਨੂੰ ਦਰਦ ਦੀ ਬੜੀ ਤਕਲੀਫ ਹੁੰਦੀ ਹੈ।

ਆਯੁਰ ਵੇਦੀਯ ਵੈਦਕ ਗ੍ਰੰਥਾਂ ਵਿਚ ਭੀ ਇਸ ਬਾਤ ਨੂੰ ਕਈ ਥਾਈਂ ਚੰਗੀ ਤਰਾਂ ਪ੍ਰਗਟ ਕੀਤਾ ਗਿਆ ਹੈ, ਵੈਦਕ ਦੇ ਸਿਰੋਮਣੀ ਪ੍ਰਸਿਧ "ਚਰਕ ਸੰਹਿਤਾ" ਦੇ ਜ੍ਵਰ ਅਧਿਕਾਰ ਵਿਚ ਛੇਤੀ ਅਰਾਮ ਅਰ ਬੀਮਾਰੀ ਦੇ ਦੌਰੇ ਤੋਂ ਬਚਾਉਣ ਦਾ ਉੱਤਮ ਇਲਾਜ ਇਹੋ ਮੰਨਿਆ ਹੈ ਕਿ ਕਿਸੇ ਪਰਚਾਵੇ ਵਿਚ ਜੀ ਨੂੰ ਲਗਾਕੇ ਬੀਮਾਰੀ ਦੀ ਯਾਦ ਭੁਲਾ ਦਿੱਤੀ ਜਾਵੇ, ਜਿਤਨਾ ਹੀ ਕਿਸੇ ਰੋਗ ਦਾ ਬਹੁਤਾ ਖਿਆਲ ਅਰ ਡਰ ਰੱਖਕੇ ਦਿਮਾਗ਼ ਤੇ ਦਿਲ ਨੂੰ ਕਮਜ਼ੋਰ ਕੀਤਾ ਜਾਵੇ ਉਤਨਾ ਹੀ ਭਯਾਨਕ ਦਸ਼ਾ ਅਰ ਵਾਧੇ ਵਿਚ ਹੋ ਜਾਂਦਾ ਹੈ। ਰੋਗੀ ਦੇ ਤਾਂ ਕਿਤੇ ਰਿਹਾ ਚੰਗੇ ਭਲੇ ਦੇ ਭੀ ਜੇ ਕਿਸੇ ਰੋਗ ਦਾ ਡਰ ਬੈਠ ਜਾਵੇ ਤਦ ਨਵਾਂ ਨਰੋਆ ਭੀ ਰੋਗੀ ਹੋ ਜਾਂਦਾ ਹੈ। "ਡਾਕਟਰ ਟੀਊਕ ਸਾਹਿਬ" ਦਾ ਕਥਨ ਹੈ ਕਿ "ਰੋਗੀ ਯਾ ਅਰੋਗੀ ਰਹਿਣ ਵਾਸਤੇ ਖਯਾਲਾਂ ਦਾ ਅਸਰ ਦਵਾਈਆਂ ਤੋਂ ਭੀ ਬਹੁਤ ਵਧਕੇ ਅਸਰ ਰਖਦਾ ਹੈ।" ਇਹ ਡਾਕਟਰ ਸਾਹਿਬ ਖੌਫ ਤੇ ਡਰ ਦੇ ਖਿਆਲਾਂ ਦਾ ਅਸਰ ਸ਼ਰੀਰ ਤੇ ਪੈਣ ਦੇ ਸਬੂਤ ਵਿਚ ਆਪਣੀ ਇਕ ਜਾਣੂ ਵਿਦਵਾਨ ਲੇਡੀ ਦੀ ਮਸਾਲ ਦਸਦੇ ਹਨ ਕਿ :- ਇਕ ਦਿਨ ਉਹ ਸੈਰ ਕਰਦੀ ਹੋਈ ਸਰਕਾਰੀ ਮਦਰਸੇ ਦੇ ਅੱਗੋਂ ਲੰਘੀ ਤਦ ਸਾਹਮਣੇ ਇਕ ਬੱਚੇ ਨੂੰ ਜਿਸ ਨਾਲ ਉਸਦਾ ਡਾਢਾ ਪਿਆਰ ਤੇ ਕੁਝ ਸੰਬੰਧ ਭੀ ਸੀ ਲੋਹੇ ਦਾ ਫਾਟਕ ਲੰਘਦੇ ਹੋਏ ਡਿੱਠਾ, ਜਿਸਨੇ ਉਸ (ਲੇਡੀ ਦੇ ਖਯਾਲ ਵਿੱਚ ਫਾਟਕੋਂ ਨਿਕਲਦਿਆਂ ਹੋਯਾਂ ਦਰਵਾਜ਼ੇ ਦੇ ਜ਼ੋਰ ਨਾਲ ਬੰਦ ਹੋ ਜਾਣ ਦਾ ਖਿਆਲ ਨਹੀਂ ਕੀਤਾ ਤੇ ਪੈਰ ਚੁਕਦਿਆਂ ੨ ਉਸ (ਲੜਕੇ) ਦੇ ਪੈਰ ਦਾ ਗਿੱਟਾ ਤਖਤਿਆਂ ਵਿਚ ਆਕੇ ਫਸ ਗਿਆ, ਪਰ ਉਸਨੇ ਕੋਈ ਅਜਿਹਾ ਖਿਆਲ ਨਹੀਂ ਕੀਤਾ, ਉਸ ਲੇਡੀ ਨੇ ਕਿਹਾ ਕਿ ਏਸ ਖਿਆਲ ਦੇ ਅੱਚਨਚੇਤ ਹਾਦਸੇ ਵਿਚ ਠੀਕ ਵਕਤ ਤੇ ਜ਼ਬਾਨੀ ਯਾ ਠੀਕ ਮਦਦ ਕਰਨੀ ਤਾਂ ਮੁਸ਼ਕਲ ਸੀ, ਪਰ ਮੈਂ ਕੀ ਦੇਖਦੀ ਹਾਂ ਕਿ ਉਸ ਮੁੰਡੇ ਦੇ ਜਿਸ ਪੈਰ ਦੇ ਗਿੱਟੇ ਤੇ ਸੱਟ ਲਗੀ ਸੀ ਓਸੇ ਹੀ ਮੇਰੇ ਆਪਣੇ ਪੈਰ ਦੇ ਗਿੱਟੇ ਤੇ ਅਜੇਹੀ ਸਖਤ ਦਰਦ ਹੋਣ ਲੱਗੀ ਕਿ ਓਥੋਂ ਹਿਲ ਵੀ ਨਾ ਸਕੀ ਤੇ ਗਿੱਟਾ ਫੜਕੇ ਬੈਠ ਗਈ, ਸੋਜ ਪੈ ਜਾਣ ਦੇ ਡਰ ਨਾਲ ਕਦਮ ਪੁੱਟਨ ਦੀ ਹਿੰਮਤ ਨਾ ਰਹੀ, ਬੜੀ ਮੁਸ਼ਕਲ ਨਾਲ ਘਰ ਪਹੁੰਚੀ ਤੇ ਜਰਾਬ ਲਾਹਕੇ ਕੀ ਦੇਖਦੀ ਹਾਂ ਕਿ ਗਿੱਟੇ ਉਤੇ ਇਕ ਲਾਲ ਲਕੀਰ ਪੈ ਗਈ ਹੈ ਤੇ ਵਿੱਚ ਇਕ ਛੇਕ ਪੈ ਗਿਆ ਹੈ, ਸਵੇਰ ਹੁੰਦਿਆਂ ਤੱਕ ਸੋਜ ਤੇ ਪੀੜ ਹੋਣ ਲਗ ਪਈ ਅਰ ਕਈ ਦਿਨ ਦੁਖੀ ਰਹੀ।" ਇਸੇ ਤਰਾਂ ਦਾ ਇਕ ਹੋਰ ਕਿਤਾਬੀ ਲੇਖ ਹੈ ਕਿ ਇਕ ਤੀਮੀਂ ਦਾ ਬੱਚਾ ਉਸਦੇ ਸਾਹਮਣੇ ਇਕ ਬਾਰੀ ਵਿਚ ਖੇਡ ਰਿਹਾ ਸੀ, ਅੱਚਨਚੇਤ ਉਸ ਬਾਰੀ ਦਾ ਤਖਤਾ ਅਜਿਹਾ ਡਿੱਗਾ ਕਿ ਬੱਚੇ ਦੀਆਂ ਤਿੰਨ ਉਂਗਲੀਆਂ ਕੱਟੀਆਂ ਗਈਆਂ, ਉਸਦੀ ਮਾਂ ਅਜਿਹੀ

ਡਰ ਗਈ ਕਿ ਬੈਠੀ ਦੀ ਬੈਠੀ ਰਹਿ ਗਈ, ਲੜਕੇ ਨੂੰ ਚੁੱਕਿਆ ਤੱਕ ਨਹੀਂ, ਫੇਰ ਛੇਤੀ ਹੀ ਡਾਕਟਰ ਨੂੰ ਸੱਦਿਆ ਗਿਆ, ਉਸਨੇ ਬੱਚੇ ਦੀ ਮਰਹਮ ਪੱਟੀ ਕੀਤੀ, ਦਿਤਨੇ ਤੱਕ ਡਾਕਟਰ ਕੀ ਦੇਖਦਾ ਹੈ ਕਿ ਉਸ ਲੜਕੇ ਦੀ ਮਾਂ ਭੀ ਆਪਣਾ ਉਹੋ ਹੱਥ ਫੜਕੇ ਰੋਂਦੀ ਪਈ ਹੈ ਤੇ ਹਾਏ ਪੀੜ ਹਾਏ ਪੀੜ ਕਹਿੰਦੀ ਹੈ। ਉਹੋ ਹੀ ਤਿੰਨ ਉਂਗਲਾਂ ਜੋ ਮੁੰਡੇ ਦੀਆਂ ਜ਼ਖਮੀ ਹੋਈਆਂ ਸਨ, ਉਸ ਦੀਆਂ ਭੀ ਸੁੱਜ ਗਈਆਂ ਹਨ ਤੇ ਪੀੜ ਹੁੰਦੀ ਹੈ। ੨੪ ਘੰਟਿਆਂ ਵਿਚ ਉਂਗਲਾਂ ਫਟ ਕੇ ਪੀਪ ਪੈ ਗਈ ਤੇ ਕਈ ਦਿਨ ਮਰਹਮ ਪੱਟੀ ਕਰਨ ਨਾਲ ਰਾਜ਼ੀ ਹੋਈ।

ਇਸੇ ਤਰਾਂ ਇਕ ਵਾਰੀ ਇਕ ਬੀਬੀ ਅਸਾਂ ਆਪਣੇ ਇਲਾਜ ਵਿਚ ਦੇਖੀ ਕਿ ਉਸ ਦੇ ਭਤੀਜੇ ਨੇ ਹਾਸੇ ਨਾਲ ਕੋਠੇ ਤੋਂ ਮੱਘ (ਰੋਸ਼ਨਦਾਨ) ਵਿੱਚੋਂ ਇਕ ਰਬੜ ਦਾ ਸੱਪ ਸੁੱਟਿਆ ਜੋ ਉਸ ਬੀਬੀ ਦੇ ਉਪਰ ਵੱਜਾ, ਉਹ ਡਿੱਗਦਾ ਦੇਖਦੇ ਹੀ ਬਿਹੋਸ਼ ਹੋਕੇ ਜ਼ਮੀਨ ਤੇ ਡਿੱਗ ਪਈ। ਹੋਸ਼ ਹੁੰਦੇ ਹੀ ਕੀਹ ਵੇਖਦੀ ਹੈ ਕਿ ਸੱਪ ਦੇ ਡਸਨ ਕਰਕੇ ਪੈਰ ਦੇ ਅੰਗੂਠੇ ਵਿੱਚੋਂ ਲਹੂ ਵਗ ਰਿਹਾ ਹੈ ਤੇ ਸਰੀਰ ਦਾ ਰੰਗ ਨੀਲਾ ਹੋ ਰਿਹਾ ਹੈ। ਜਦ ਪਤਾ ਲਿਆ ਤਾਂ ਸੱਪ ਉਹ ਰਬੜ ਦਾ ਨਿਕਲਿਆ, ਡਰ ਦੇ ਖਿਆਲ ਦਾ ਅਸਰ ਹੋਕੇ ਡਿੱਗਣ ਨਾਲ ਉਸ ਬੀਬੀ ਦੇ ਅੰਗੂਠੇ ਦਾ ਆਪਣਾ ਹੀ ਛੱਲਾ ਖੁਭਕੇ ਜ਼ਖਮ ਹੋਕੇ ਖੂਨ ਜਾਰੀ ਹੋ ਗਿਆ ਸੀ। ਕੋਈ ਦੋ ਘੰਟੇ ਦਿਲ ਨੂੰ ਤਾਕਤ ਤੇ ਧਰਵਾਸ ਦੇਣ ਨਾਲ ਉਸ ਬੀਬੀ ਦੀ ਹਾਲਤ ਠੀਕ ਹੋਈ। ਇਹ ਤਾਂ ਸਾਰੇ ਅਸਰ ਭਿਆਨਕ ਹਨ, ਪਰ ਇਸੇ ਤਰਾਂ ਖਿਆਲਾਂ ਦੇ ਅਸਰ ਲਾਭਦਾਇਕ ਭੀ ਹੁੰਦੇ ਹਨ।

ਕੋਈ ਛੇ ਜਾਂ ਸੱਤ ਬਰਸ ਦਾ ਜ਼ਿਕਰ ਹੈ ਕਿ ਇਕ ਬੰਗਾਲੀ ਬਾਬੂ ਏਥੇ ਤਰਨ ਤਾਰਨ ਦੇ ਡਾਕਖਾਨੇ ਪੋਸਟ ਮਾਸਟਰ ਹੋਕੇ ਆਏ ਸਨ ਤੇ ਆਪ ਨੂੰ ਸਰਪ ਵਗੈਰਾ ਫੜਨ ਦਾ ਬੜਾ ਹੀ ਸ਼ੌਕ ਸੀ, ਇਕ ਦਿਨ ਇਕ ਸੱਪ ਨੇ ਆਪ ਦੇ ਹੱਥ ਤੇ ਕੱਟਿਆ, ਉਧਰੋਂ ਉਸੇ ਵੇਲੇ ਆਪ ਨੂੰ ਤਾਰ ਆਈ ਕਿ "ਸੁਪ੍ਰੰਟੰਡੰਟ ਆਪ ਦੇ ਵੱਡੇ ਅਫਸਰ ਡਾਕਖਾਨੇ ਦਾ ਕੰਮ ਦੇਖਣ ਵਾਸਤੇ ਆਉਂਦੇ ਹਨ" ਉਸੇ ਵੇਲੇ ਆਪ ਕੰਮ ਦੀ ਸਫਾਈ ਵਿਚ ਲੱਗ ਗਏ, ਰਾਤ ਦੇ ੧੨ ਬਜੇ ਤੱਕ ਕੰਮ ਵਿਚ ਆਪ ਨੂੰ ਯਾਦ ਤੱਕ ਨਹੀਂ ਰਿਹਾ ਕਿ ਕਿੱਥੇ ਕਿਸਨੇ ਕੱਟਿਆ ਹੈ ? ਇਸਦੇ ਬਾਦ ਆਪ ਨੂੰ ਕੋਈ ਕਿਸੇ ਤਰਾਂ ਦੀ ਚਰਾ ਭੀ ਤਕਲੀਫ ਨਹੀਂ ਹੋਈ।

ਏਸ ਤੋਂ ਇਹ ਪ੍ਰਗਟ ਹੈ ਕਿ ਸਰੀਰ ਦੇ ਖਿਆਲਾਂ ਦਾ ਅਸਰ ਬਹੁਤ ਸਾਰਾ ਹੁੰਦਾ ਹੈ। ਜਿਨ੍ਹਾਂ ਦੇ ਖਿਆਲ ਦ੍ਰਿੜ੍ਹ ਅਰ ਬਲਵਾਨ ਹੁੰਦੇ ਹਨ ਓਹਨਾਂ ਤੇ ਭਿਆਨਕ ਤੋਂ ਭਿਆਨਕ ਹਾਦਸੇ ਭੀ ਬਹੁਤ ਬੁਰਾ ਅਸਰ ਨਹੀਂ ਪਾ ਸਕਦੇ। ਜੇਹੜੇ ਲੋਕ ਅਜੇਹੇ ਖਿਆਲਾਂ ਤੋਂ ਬਚੇ ਰਹਿੰਦੇ ਹਨ ਓਹ ਹਰ ਤਰਾਂ ਦੇ ਦੁਖਾਂ ਤੇ ਰੋਗਾਂ ਤੋਂ ਬਚੇ ਰਹਿੰਦੇ ਹਨ।

# ਮੁੱਢ ਦੀ ਬੇਨਤੀ

ਪੰਜਾਬ ਦੇਸ਼ ਵਾਸੀਆਂ ਤੇ ਪੰਜਾਬੀ ਸੁਦੇਸ਼ ਭਾਸ਼ਾ ਦੇ ਸ਼ੁਭਚਿੰਤਕਾਂ ਪਾਸੋਂ ਇਹ ਗੱਲ ਗੁੱਝੀ ਛਿੱਪੀ ਨਹੀਂ ਜੋ ਹਰ ਕਾਰਜ ਤੇ ਹਰ ਥਾਂ ਜਿਸ ਤਰਾਂ ਸਾਨੂੰ ਪੰਜਾਬੀਆਂ ਨੂੰ ਸਫਲਤਾ ਵਾਸਤੇ ਕਠਨਾਈਆਂ ਦਾ ਸਾਮ੍ਹਣਾ ਹੁੰਦਾ ਅਰ ਕਰੜੀਆਂ ਕੁਰਬਾਨੀਆਂ ਦਾ ਚੜ੍ਹਾਵਾ ਦੇਣਾ ਪੈਂਦਾ ਹੈ, ਇਹ ਹੋਰ ਕਿਤੇ ਭੀ ਨਹੀਂ। ਇਸ ਦਾ ਪ੍ਰਧਾਨ ਕਾਰਨ ਇਹੋ ਹੈ ਕਿ ਨਾ ਤਾਂ ਸਾਨੂੰ ਸਿੱਖਯਾ ਹੀ ਅਜੇਹੀ ਮਿਲਦੀ ਹੈ ਤੇ ਨਾਂ ਹੀ ਸੁਦੇਸ਼ ਭਾਸ਼ਾ ਵਿੱਚ ਅਜਿਹੇ ਪੁਸਤਕ ਮਿਲਦੇ ਹਨ ਜੋ ਸਫਲਤਾ ਦੇ ਸੁਖਦਾਈ ਰਸਤੇ ਪਾ ਕੇ ਪੂਰਣ ਮਨੋਰਥਾਂ (ਸਫਲਤਾ) ਤੱਕ ਪੁਚਾ ਸੱਕਣ।

ਠੀਕ ! ਹਾਂ ਠੀਕ !! ਇਸ ਕਰਕੇ ਹੀ ਅਸੀਂ ਪੰਜਾਬ ਵਾਸੀ ਕੀਹ ਘਰੋਗੇ ਤੇ ਕੀਹ ਭਾਈ ਚਾਰਕ, ਕੀਹ ਵਿਵਹਾਰਕ ਤੇ ਕੀਹ ਵਿਦਜਕ, ਕੀਹ ਧਾਰਮਕ ਤੇ ਕੀਹ ਰਾਜਸੀ ਆਦਿ ਕੋਈ ਭੀ ਕਾਰਜ ਪੂਰੀ ਸਫਲਤਾ ਨਾਲ ਨਹੀਂ ਨਜਿੱਠ ਸੱਕਦੇ। ਸਗੋਂ ਇੱਕ ਦਮ ਮੁੱਢ ਵਿੱਚ ਹੀ ਜੋਸ਼ ਵਿਚ ਆ ਕੇ ਅੱਗੇ ਦੀ ਕੁਝ ਸੂਝ ਜਾਂ ਨਿਬਾਹ ਅਰਥਾਤ ਸਫਲਤਾ ਦੀ ਸਾਰ ਨਾ ਹੋਵਨ ਤੇ ਰਹਿ ਜਾਂਦੇ ਹਾਂ ਤਦੇ ਹੀ ਸਾਨੂੰ ਕੋਈ ਕੱਖਾਂ ਦੀ ਅੱਗ, ਕੋਈ ਸੁੱਕਾ ਬਰੂਦ, ਕੋਈ ਖੀਰ ਦਾ ਉਬਾਲ ਤੇ ਕੋਈ ਲਾਈਲੱਗ ਹੋਵਨ ਦੇ ਮੇਹਣੇ ਦੇਂਦੇ ਹਨ। ਬਹੁਤ ਸਾਰੇ ਸਾਨੂੰ ਲੋਰੀਆਂ ਹੀ ਅਜੇਹੀਆਂ ਦੇਂਦੇ ਹਨ ਕਿ "ਚੜ੍ਹ ਜਾਓ ਬੱਚਾ ਸੂਲੀ ਤੇ ਤੁਹਾਡਾ ਵਾਲ ਵਿੰਗਾ ਨਹੀਂ" ਇਸੇ ਕਾਰਨ ਹੀ ਕਈ ਬਣੇ ਕਾਰਜ ਭੀ ਵਿਗੜ ਜਾਂਦੇ ਜਾਂ ਸਾਡੀ ਮੇਹਨਤ ਦੇ ਫਲ ਉਪਰੇ ਹੀ ਖਾ ਜਾਂਦੇ ਹਨ।

ਜੀਵਨ ਦੀ ਭਾਰੀ ਲੜਾਈ ਵਿੱਚ ਫਤੇ ਪ੍ਰਾਪਤ ਕਰਨ ਲਈ ਕੇਹੜੇ ਗੁਣਾਂ ਦੀ ਲੋੜ ਹੈ ? ਉਹ ਕੇਹੜਾ ਰਸਤਾ ਹੈ ਜਿਸ ਤੇ ਤੁਰਨ ਨਾਲ ਜੀਵਨ ਸਫਲ ਹੋ ਜਕਦਾ ਹੈ ? ਆਦਿਕ ਗੱਲਾਂ ਦਾ ਜਾਣਨਾ ਬਹੁਤ ਜ਼ਰੂਰੀ ਹੈ। ਮਾਮੂਲੀ ਜੇਹੀ ਗਲਤੀ ਹੋਵਨ ਨਾਲ ਕਿੰਨੇ ਭਾਰੀ ਨੁਕਸਾਨ ਹੋ ਜਾਂਦੇ ਹਨ, ਅਨੁਭਵ ਤੋਂ ਸ਼ੱਖਣੇ ਅਤੇ ਨਰਮ ਚਿੱਤ ਬਾਲਕਾਂ ਨੂੰ ਜੀਵਨ ਦੀ ਲੜਾਈ ਵਿੱਚ ਕਿੰਨੇ ਕਸ਼ਟ ਉਠਾਣੇ ਪੈਂਦੇ ਹਨ, ਕਿੰਨੇ ਤਾਂ ਉਨ੍ਹਾਂ ਕਸ਼ਟਾਂ ਜਾਂ ਕਠਨਾਈਆਂ ਵਿੱਚ ਪੈ ਕੇ ਆਪਣਾ ਸਰਬੰਸ ਨਾਸ਼ ਕਰ ਬੈਠਦੇ ਹਨ, ਕਿੰਨੇ ਨਿਰਾਸਾ ਦੇ ਘੋਰ ਹਨੇਰੇ ਵਿੱਚ ਫਸ ਕੇ ਵਿਆਕੁਲ ਹੋ ਜਾਂਦੇ ਹਨ। ਕੀ ਇਹ ਦਸ਼ਾ ਕਿਸੇ ਭੀ ਦੇਸ਼ ਜਾਂ ਕੌਮ ਵਾਸਤੇ ਹਿਤਕਾਰੀ ਹੈ ? ਜਿਸ ਦੇਸ਼ ਦੇ ਨੌ ਜਵਾਨ ਇਸ ਤਰਾਂ ਠੱਗੇ ਅਤੇ ਗੁਮਰਾਹ ਕੀਤੇ ਜਾਂਦੇ ਹੋਣ

---

ਇਹ ਰਚਨਾ ਸੁਦੇਸ਼ ਭਾਸ਼ਾ ਪ੍ਰਚਾਰਕ ਲੜੀ ਨੰ. 174 ਅਧੀਨ, ਪਹਿਲੀ ਵਾਰ ਦਸੰਬਰ 1921 ਵਿਚ, ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਵਿਖੇ ਛਪੀ। ਇਸ ਦੇ ਪ੍ਰਕਾਸ਼ਕ ਭਾਈ ਲਾਭ ਸਿੰਘ ਐਂਡ ਸਨਜ਼ ਮਾਈ ਸੇਵਾ, ਅੰਮ੍ਰਿਤਸਰ ਸਨ।

ਉਹ ਦੇਸ਼ ਜਾਂ ਪੰਥ ਕਦੇ ਉੱਨਤੀ ਕਰ ਸਕਦਾ ਹੈ ? ਕੀ ਉਸ ਦੇਸ਼ ਦੇ ਸਰਬ ਸਾਧਾਰਨ ਵਿੱਚ ਸਚਾਈ ਅਤੇ ਉੱਦਮ ਦਾ ਪ੍ਰਚਾਰ ਹੋ ਸਕਦਾ ਹੈ ? ਇਨ੍ਹਾਂ ਪ੍ਰਸ਼ਨਾਂ ਦਾ ਉੱਤ੍ਰ ਲੇਖਕ ਅਤੇ ਸਾਰੇ ਹੀ ਸਿਆਣੇ ਇਹੋ ਦੇਣਗੇ ਕਿ "ਨਹੀਂ"।

ਇਹ ਦਸ਼ਾ ਚੰਗੀ ਨਹੀਂ ! ਇਸ ਵਾਸਤੇ ਇਸ ਨੂੰ ਸੁਧਾਰਨ ਦੀ ਇੱਛਾ ਰੱਖਕੇ ਇਹ ਪੁਸਤਕ ਲਿਖੀ ਹੈ। ਭਾਵੇਂ ਇਸ ਪੁਸਤਕ ਵਿੱਚ ਕੋਈ ਨਵੀਆਂ ਅਚੰਭਾ ਗਲਾਂ ਨਹੀਂ ਹਨ, ਗੱਲਾਂ ਸੱਭੇ ਪੁਰਾਣੀਆਂ ਹੀ ਹਨ, ਪਰ ਉਹ ਵੱਡੇ ਕੰਮ ਦੀਆਂ ਹਨ ਤੇ ਅੱਡ ਅੱਡ ਫੁੱਲਾਂ ਨੂੰ ਪਰੋ ਕੇ ਮਾਲਾ ਦੀ ਤਰਾਂ ਗੁੰਦੀਆਂ ਹਨ। ਮੈਂ ਚਾਹੁੰਦਾ ਹਾਂ ਕਿ ਮੇਰੇ ਦੇਸ਼ ਦੇ ਉਹ ਨੌ ਜਵਾਨ ਜੋ ਮੈਥੋਂ ਉਮਰ ਅਤੇ ਵਿੱਦਯਾ ਵਿਚ ਛੋਟੇ ਹਨ ਅਪਨੇ ਜੀਵਨ ਦੇ ਕਾਰਜ ਅਰੰਭ ਕਰਨ ਤੋਂ ਪਹਿਲਾਂ "ਸਫਲਤਾ" ਦੀ ਪੂਰੀ ਵਿਚਾਰ ਕਰ ਲਿਆ ਕਰਨ। ਉਹ ਇਨ੍ਹਾਂ ਵਿਚਾਰਾਂ ਦੇ ਆਸਰੇ ਹੋਰ ਚੰਗੇ ੨ ਵਿਚਾਰ, ਉੱਤਮ ਰਸਤੇ ਤੇ ਸੁਖਦਾਈ ਉਪਾ ਨਿਸ਼ਚੇ ਕਰ ਸਕਦੇ ਹਨ।

ਦੇਸ਼ ਦੇ ਹੋਨਹਾਰ ਨੌਜਵਾਨੋਂ ! ਤੁਹਾਡੇ ਪਾਸੋਂ ਵੱਡੀਆਂ ੨ ਆਸਾਂ ਉਮੈਦਾਂ ਹਨ। ਤੁਸੀਂ ਆਪਣੇ ਜੀਵਨ ਦੀ ਸਫਲਤਾ ਉੱਪਰ ਸਦਾ ਧਯਾਨ ਰੱਖਯਾ ਕਰੋ। ਦੇਸ ਦੀਆਂ ਅੱਖਾਂ ਤੁਹਾਡੇ ਵੱਲ ਲਗੀਆਂ ਹੋਈਆਂ ਹਨ। ਉਹ ਬੁੱਢਾ ਅਤੇ ਕਮਜ਼ੋਰ ਸਰੀਰ (ਭਾਰਤ) ਭੀ ਤਹਾਡੀ ਵੱਲ ਵੇਖ ਕੇ ਅਤੇ ਤੁਹਾਡੇ ਉੱਦਮ ਦੀ ਆਸ ਵਿੱਚ ਜੀਉਂਦਾ ਪਿਆ ਹੈ, ਉਸ ਨੂੰ ਨਿਰਾਸ ਨਾ ਕਰੋ, ਕਿਉਂਕਿ ਨਿਰਾਸਾ ਹੀ ਉਸਦੀ ਮੌਤ ਦਾ ਕਾਰਨ ਹੋਵੇਗੀ। ਇਸ ਵਾਸਤੇ ਜੀਵਨ ਨੂੰ ਸਫਲ ਕਰਨ ਵਾਸਤੇ ਯੋਗ ਉਪਾਵਾਂ ਨੂੰ ਢੂੰਡੋ ਅਰ ਬਿਨਾਂ ਵਿਚਾਰੇ ਕੋਈ ਕਦਮ ਨਾ ਧਰੋ। ਵਿਚਾਰ ਕੇ ਚਲਦਿਆਂ ਜੋ ਭੀ ਕਠਨਾਈਆਂ ਆਵਨ ਪ੍ਰਵਾਹ ਨਾ ਕਰੋ ਤੇ ਸਫਲਤਾ ਦਾ ਆਦਰਸ਼ ਦ੍ਰਿੜ੍ਹ ਰੱਖੋ। ਸਫਲਤਾ ਪ੍ਰਾਪਤੀ ਵਾਸਤੇ ਚੰਗੀਆਂ ਵਿਚਾਰਾਂ ਪ੍ਰਾਪਤਿ ਕਰ ਸਕਣ ਦਾ ਲਾਭ ਉਠਾਵਨ ਵਾਸਤੇ ਹੀ ਇਹ ਪੁਸਤਕ "ਸਫਲਤਾ" ਕਹੋ ਜਾਂ "ਸਿੱਧੀ" ਪੰਜਾਬੀ ਪਾਠਕਾਂ ਦੇ ਸਮਰਪਨ ਕਰਦਾ ਹਾਂ। ਜੇ ਸੁਦੇਸ਼ ਭਾਸ਼ਾ ਦੇ ਹਿਤਕਾਰੀਆਂ ਵੱਲੋਂ ਦਾਸ ਦਾ ਉਤਸ਼ਾਹ ਵਧਾਯਾ ਗਿਆ ਤਦ ਅਜੇਹੀਆਂ ਹੋਰ ਭੀ ਕਈ ਲੋੜਵੰਦੀਆਂ ਪੁਸਤਕਾਂ ਛੇਤੀ ਹੀ ਪ੍ਰਕਾਸ਼ਤ ਹੋਵਨ ਦੀ ਆਸ ਹੈ, ਜੋ "ਸਫਲਤਾ" ਪ੍ਰਾਪਤਿ ਕਰਨ ਤੇ ਸੁਖਦਾਈ ਜੀਵਨ ਬਿਤਾਵਨ ਵਾਸਤੇ ਇੱਕ ਪ੍ਰਧਾਨ ਸਿੱਖਯਕ ਦਾ ਕੰਮ ਦੇਵਨਗੀਆਂ।

ਇਸ ਪੁਸਤਕ ਦੇ ਏਸ ਵਾਰੀ ਪ੍ਰਕਾਸ਼ਤ ਕਰਨ ਦੇ ਹੱਕ ਭਾਈ ਲਾਭ ਸਿੰਘ ਐਂਡ ਸ਼ਨਜ਼ ਪੁਸਤਕਾਂ ਵਾਲੇ ਸ੍ਰੀ ਅੰਮ੍ਰਿਤਸਰ ਦੀ ਜੋਗ ਪ੍ਰੇਮ ਸਹਿਤ ਭੇਟਾ ਕਰਦਾ ਹਾਂ।

ਦਾਸ-ਮੋਹਨ ਸਿੰਘ ਵੈਦ ਮਿਉਨਸਿਪਲ ਕਮਿਸ਼ਨਰ
ਮਾਲਕ ਤੇ ਪ੍ਰਬੰਧਕ ਸੁਦੇਸ਼ ਭਾਸ਼ਾ ਪ੍ਰਚਾਰਕ ਲੜੀ
ਸ੍ਰੀ ਤਰਨ ਤਾਰਨ ਜੀ

(ਦਸੰਬਰ ੧੯੨੧)

## ਸਫਲਤਾ ਕੀ ਹੈ ?

ਮਨੁੱਖ ਦਾ ਜੀਵਨ ਕਰਮ ਰੂਪ ਹੈ, ਬਿਨਾਂ ਕੁਝ ਨ ਕੁਝ ਕੀਤੇ ਮਨੁੱਖ ਤਾਂ ਕੀ ਪਸ਼ੂਆਂ ਨੂੰ ਭੀ ਚੈਨ ਨਹੀਂ ਆਉਂਦਾ, ਸਭਨਾਂ ਨੂੰ ਕੁਝ ਨਾ ਕੁਝ ਕਰਨਾ ਜ਼ਰੂਰੀ ਹੁੰਦਾ ਹੈ। ਇਹ ਸੱਚ ਹੈ ਕਿ ਸਾਰੇ ਇਕ ਕੰਮ ਨਹੀਂ ਕੀਤਾ ਕਰਦੇ, ਕੋਈ ਕੁਝ ਕਰਦਾ ਹੈ ਕੋਈ ਕੁਝ ਕਰਦਾ ਹੈ, ਪਰ ਕੰਮ ਸਭਨਾਂ ਨੂੰ ਕਰਨਾ ਪੈਂਦਾ ਹੈ, ਇਸ ਵਿੱਚ ਕੋਈ ਸ਼ੱਕ ਨਹੀਂ। ਮਨੁੱਖ ਨੂੰ ਕਰਮ ਕਰਨਾ ਕਈ ਕਾਰਨਾਂ ਕਰਕੇ ਜ਼ਰੂਰੀ ਹੋ ਜਾਂਦਾ ਹੈ, ਕਿਉਂਕਿ ਬਿਨਾਂ ਕੰਮ ਕੀਤੇ ਦੇ ਨਾ ਖਾਣ ਨੂੰ ਮਿਲਦਾ ਹੈ ਅਤੇ ਨਾ ਖਾਧਾ ਪਚਦਾ ਹੈ। ਜੇਹੜੇ ਲੋਕ ਸੰਸਾਰ ਤੋਂ ਉਪ੍ਰਾਮ ਹੋ ਕੇ ਸਾਧੂ ਸੰਤ ਹੋ ਗਏ ਹਨ ਅਤੇ ਕਰਮ ਦੇ ਤਿਆਗ ਕਰਨ ਵਿੱਚ ਹੀ ਆਪਣੀ ਵਡਿਆਈ ਸਮਝਦੇ ਹਨ, ਤਥਾ ਕਈ ਤਰਾਂ ਨਾਲ ਕਰਮ ਦੀ ਨਿੰਦਜਾ ਕਰ ਕੇ ਆਪਣਾ ਜੋਸ਼ ਵਿਖਾਲਦੇ ਹਨ, ਉਨ੍ਹਾਂ ਨੂੰ ਭੀ ਬਿਨਾਂ ਕਰਮ ਦੇ ਚੈਨ ਨਹੀਂ ਆਉਂਦਾ, ਉਨ੍ਹਾਂ ਨੂੰ ਭੀ ਕਰਮ ਕਰਨੇ ਹੀ ਪੈਂਦੇ ਹਨ, ਕਿਉਂਕਿ ਕਰਮ ਕਰਨਾ ਸੁਭਾਵਕ ਹੈ। ਮਹਾਂਪੁਰਸ਼ਾਂ ਦੇ ਉਪਦੇਸ਼ ਹਨ ਕਿ—"ਜੇਕਰ ਤੁਸੀਂ ਕਰਮ ਨਾ ਭੀ ਕਰਨਾ ਚਾਹੋ, ਜੇਕਰ ਤੁਸੀਂ ਕਰਮ ਨੂੰ ਦੇਖ ਕੇ ਦੂਰੋਂ ਹੀ ਨੱਠ ਜਾਣਾ ਚਾਹੋ ਤਾਂ ਭੀ ਤੁਸੀਂ ਅਜਿਹਾ ਨਹੀਂ ਕਰ ਸਕਦੇ, ਕਿਉਂਕਿ ਕੁਦਰਤ ਤੁਹਾਨੂੰ ਕਰਮ ਕਰਨ ਲਈ ਦਬਾਵੇਗੀ, ਪਰ ਕੁਦਰਤ ਨੂੰ ਦਬਾਉਣਾ ਤੁਹਾਡੇ ਲਈ ਔਖਾ ਹੈ।" ਕੁਦਰਤ ਤੁਹਾਡੇ ਸਾਹਮਣੇ ਅਜੇਹੀ ਦਸ਼ਾ ਲਿਆ ਕੇ ਖੜੀ ਕਰ ਦੇਵੇਗੀ ਜਿਸ ਤੋਂ ਮਜਬੂਰ ਹੋ ਕੇ ਤੁਹਾਨੂੰ ਕੰਮ ਕਰਨਾ ਪਵੇਗਾ। ਇਸ ਗੱਲ ਨੂੰ ਸਾਰੇ ਲੋਕ ਜਾਣਦੇ ਹਨ ਅਤੇ ਉਹ ਇਸ ਪਰ ਭਰੋਸਾ ਵੀ ਕਰਦੇ ਹਨ, ਇਸ ਲਈ ਪੜ੍ਹੇ ਲਿਖੇ ਅਤੇ ਅਨਪੜ੍ਹ ਦੋਹਾਂ ਧੜਿਆਂ ਵਿੱਚ ਕਰਮ ਦੀ ਮਹਿਮਾ ਗਾਈ ਜਾਂਦੀ ਹੈ।

ਮਮੂਲੀ ਤੌਰ ਤੇ ਹੱਥਾਂ ਪੈਰਾਂ ਨੂੰ ਚਲਾਣਾ ਅਤੇ ਉਨ੍ਹਾਂ ਨਾਲ ਕਿਸੇ ਪਦਾਰਥ ਦੇ ਰੂਪ ਵਿੱਚ ਵਿਕਾਰ (ਉਲਟ ਫੇਰ) ਪੈਦਾ ਕਰਨਾ ਹੀ ਕੰਮ ਕਿਹਾ ਜਾਂਦਾ ਹੈ, ਇਸ ਤਰਾਂ ਕੁਹਾੜੀ ਨਾਲ ਘਰ ਦੀ ਮੇਜ਼ ਕੁਰਸੀ ਤੋੜ ਸੁਟਣੀ ਭੀ ਕੰਮ ਹੈ ਅਤੇ ਤੇਸਾ ਲੈ ਕੇ ਲੱਕੜੀ ਘੜਨੀ ਭੀ ਕੰਮ ਹੈ। ਇਹ ਦੋਵੇਂ ਹੈਨ ਤਾਂ ਬੇਸ਼ੱਕ ਕੰਮ, ਪਰ ਕੰਮ ਦੀ ਵਿਆਖਯਾ ਇੱਥੇ ਹੀ ਪੂਰੀ ਨਹੀਂ ਹੋ ਜਾਂਦੀ, ਅਰਥਾਤ ਹੱਥ ਪੈਰ ਹਲਾ ਕੇ ਕਿਸੇ ਪਦਾਰਥ ਦੇ ਰੂਪ ਵਿੱਚ ਨਵੀਨਤਾ ਉਤਪੰਨ ਕਰਨੀ ਕੇਵਲ ਏਨੀ ਹੀ ਕਰਮ ਦੀ ਵਿਆਖਯਾ ਨਹੀਂ। ਇਹ ਤਾਂ ਕਰਮ ਦੇ ਪਹਿਲੇ ਅੰਗ ਦਾ ਵਰਨਨ ਹੈ। ਇਸ ਦੇ ਸਿਵਾ ਕੰਮ ਦਾ ਦੂਜਾ ਅੰਗ ਭੀ ਹੈ, ਜਿਸ ਦਾ ਨਾਮ ਹੈ ਫਲ। ਕਰਮ ਦੀ ਅੰਤਮ ਦਸ਼ਾ ਦਾ ਨਾਉਂ "ਫਲ" ਹੈ। ਜਿਸ ਕਰਮ ਵਿੱਚ ਫਲ ਹੋਵੇ ਉਹ ਕਰਮ ਚੰਗਾ ਸਮਝਿਆ ਜਾਂਦਾ ਹੈ ਅਤੇ ਲੋਕ ਉਸ ਕਰਮ ਦੀ ਵਡਿਆਈ ਕਰਦੇ ਹਨ। ਜਿਸ ਕਰਮ ਵਿੱਚ ਫਲ ਨਹੀਂ, ਅਥਵਾ ਲਾਭ ਦਾਇਕ ਫਲ ਨਹੀਂ, ਉਹ ਕਰਮ ਕਰਮ ਨਹੀਂ, ਲੋਕ ਉਸ ਕਰਮ ਦੀ ਨਿੰਦਜਾ ਕਰਦੇ ਹਨ, ਫੇਰ ਬਿਰਥੇ ਕਰਮ ਕਰਨ ਵਾਲੇ ਤਾਂ ਪਾਗ਼ਲ ਸਮਝੇ ਜਾਂਦੇ

ਹਨ। ਹਾਂ ! ਕਦੇ ੨ ਅਜਿਹਾ ਮੌਕਾ ਭੀ ਆ ਜਾਂਦਾ ਹੈ ਜਦੋਂ ਕਿਸੇ ਬੂਹੇ ਦੇ ਤਖਤੇ ਵੱਢਣ ਵਿੱਚ ਹੀ ਫਲ ਹੁੰਦਾ ਹੈ, ਕਿਸੇ ਦੀ ਜਾਨ ਬਚਦੀ ਹੈ, ਉਸ ਵੇਲੇ ਉਹ ਭੀ ਕਰਮ ਸਮਝਿਆ ਜਾਂਦਾ ਹੈ। ਇਕ ਸਮੇਂ ਵਿੱਚ ਜਿਸ ਕਰਮ ਤੋਂ ਫਲਾਂ ਦੇ ਪ੍ਰਾਪਤ ਹੋਣ ਦੀ ਆਸ ਹੁੰਦੀ ਹੈ ਲੋਕ ਵੱਡੀ ਖੁਸ਼ੀ ਅਤੇ ਤੱਤ ਪਰਤਾ ਨਾਲ ਜਿਸ ਕੰਮ ਨੂੰ ਇਕ ਸਮੇਂ ਕਰਦੇ ਹਨ ਸਮਾਂ ਆਉਂਦਾ ਹੈ ਕਿ ਸਾਰੀਆਂ ਗੱਲਾਂ ਬਦਲ ਜਾਂਦੀਆਂ ਹਨ। ਹੁਣ ਉਹ ਕਰਮ ਕਰਮ ਨਹੀਂ ਸਮਝਿਆ ਜਾਂਦਾ, ਉਸ ਕਰਮ ਤੋਂ ਹੋਣ ਵਾਲੇ ਫਲਾਂ ਵੱਲੋਂ ਲੋਕਾਂ ਦੀ ਰੁਚੀ ਜਾਂਦੀ ਰੈਂਹਦੀ ਹੈ। ਇਨ੍ਹਾਂ ਗੱਲਾਂ ਤੋਂ ਅਸੀਂ ਇਕ ਹੀ ਸਿਧਾਂਤ ਨਿਸਚੇ ਕਰ ਸਕਦੇ ਹਾਂ ਅਤੇ ਉਹ ਇਹ ਕਿ ਲਾਭ ਦਾਇਕ ਫਲਾਂ ਵਾਲੇ ਕਰਮ ਹੀ ਕਰਮ ਹਨ ਅਤੇ ਇਹ ਕੋਈ ਨਿਯਮ ਨਹੀਂ ਕਿ ਫਲਾਣਾ ਕਰਮ ਸਦਾ ਲਾਭਵੰਦ ਹੀ ਬਣਿਆ ਰਹੇਗਾ। ਦੇਸ ਕਾਲ ਅਨੁਸਾਰ ਲਾਭ ਦਾਇਕ ਫਲ ਦੇਣ ਵਾਲੇ ਕਰਮ ਹੀ ਕਰਮ ਹਨ।

ਇਕ ਸਮਾਂ ਸੀ ਜਦ ਭਾਰਤ ਵਾਸੀ ਨੌਕਰੀ ਨੂੰ ਵਡੀ ਘ੍ਰਿਣਾਂ ਦੀ ਨਜ਼ਰ ਨਾਲ ਵੇਖਿਆ ਕਰਦੇ ਸਨ। ਦੂਜੇ ਦਾ ਹੁਕਮ ਮੰਨਣਾਂ ਉਨ੍ਹਾਂ ਦੀ ਨਜ਼ਰ ਵਿੱਚ ਪਾਪ ਸੀ, ਇਸੇ ਕਰਕੇ ਮਨੂ ਜੀ ਮਹਾਰਾਜ ਨੇ ਭੀ ਨੌਕਰੀ ਨੂੰ "ਕੁੱਤੇ ਦੀ ਜੀਵਕਾ" ਆਖ ਕੇ ਨਿਖੇਧ ਕਰ ਦਿੱਤਾ। ਸਤਿਗੁਰੂ ਜੀ ਦੇ ਭੀ ਉਪਦੇਸ਼ ਹਨ ਕਿ "ਨੌਕਰੀ ਵਿਡਾਣੀ ਖਰੀ ਦੁਖਾਣੀ" ਪਰ ਅੱਜ ਉਹ ਗੱਲ ਨਹੀਂ ਰਹੀ, ਹੁਣ ਤਾਂ ਸਾਰਾ ਭਾਰਤ ਨੌਕਰੀ ਕਰਨ ਲਈ ਉੱਚਾ ਮੂੰਹ ਕੀਤੀ ਖੜਾ ਹੈ। ਅੱਜ ਸਾਡੀ ਸਿੱਖਯਾ ਮਾਤ੍ਰ ਜੋ ਕੁਝ ਹੈ ਸੋ ਸਭ ਕਿਸ ਵਾਸਤੇ ? ਹੁਕਮ ਮੰਨਣ ਵਾਸਤੇ। ਅਸਲ ਗੱਲ ਇਹ ਹੈ ਕਿ ਉਸ ਵੇਲੇ ਲੋਕਾਂ ਨੂੰ ਕਿਸੇ ਦੀ ਨੌਕਰੀ ਕਰਨ ਦੀ ਲੋੜ ਨਹੀਂ ਸੀ, ਉਸ ਵੇਲੇ ਇਨ੍ਹਾਂ ਦੀ ਦਸ਼ਾ ਸੇਵਾ ਦੇ ਅਨੁਕੂਲ ਨਹੀਂ ਸੀ, ਇਸੇ ਕਰਕੇ ਉਸ ਵੇਲੇ ਦੇ ਲੋਕਾਂ ਨੇ ਇਸ ਤੋਂ ਘ੍ਰਿਣਾ ਕੀਤੀ, ਪਰ ਅੱਜ ਉਹ ਦਸ਼ਾ ਨਹੀਂ, ਇਸੇ ਕਰਕੇ ਅੱਜ ਨੌਕਰੀ ਕਰਨੀ ਧਰਮ ਸਮਝਿਆ ਜਾਂਦਾ ਹੈ। ਪਰ ਹੁਣ ਕੁਝ ਸਮੇਂ ਤੋਂ ਲੋਕਾਂ ਦੀ ਰੁਚੀ ਉਲਟੀ ਹੋ ਰਹੀ ਹੈ। ਇਸੇ ਤਰਾਂ ਅੱਜ ਰਾਜ ਨੀਤੀ ਦੇ ਮੈਦਾਨ ਵਿੱਚ ਉਤਰਨਾ ਵੱਡੀ ਬੀਰਤਾ ਦਾ ਕੰਮ ਸਮਝਿਆ ਜਾਂਦਾ ਹੈ। ਜੇਹੜੇ ਲੋਕ ਅੱਜ ਰਾਜਨੀਤੀ ਦੇ ਮੈਦਾਨ ਵਿੱਚ ਆ ਕੇ ਕੰਮ ਕਰਦੇ ਹਨ ਉਹ ਸੱਤਜਵਾਦੀ ਅਤੇ ਪਵਿਤ੍ਰ ਸਮਝੇ ਜਾਂਦੇ ਹਨ, ਪਰ ਪ੍ਰਾਚੀਨ ਕਵੀ ਕਾਲੀਦਾਸ ਜੀ ਅਜਿਹਾ ਨਹੀਂ ਸਮਝਦੇ ਸਨ, ਉਨ੍ਹਾਂ ਨੇ ਆਪਣੇ ਪ੍ਰਸਿੱਧ ਗ੍ਰੰਥ ਸਕੁੰਤਲਾ ਨਾਟਕ ਵਿੱਚ ਕਣਵ ਰਿਖੀ ਦੇ ਚੇਲਿਆਂ ਦੇ ਮੂੰਹੋਂ ਅਖਵਾਯਾ ਹੈ ਕਿ :

"ਦੂਜਿਆਂ ਨੂੰ ਧੋਖਾ ਦੇਣ ਨੂੰ ਜੇਹੜੇ ਵਿੱਦਯਾ ਸਮਝਦੇ ਹਨ ਅਤੇ ਵਿੱਦਯਾ ਸਮਝ ਕੇ ਜੇਹੜੇ ਉਸ ਨੂੰ ਪੜ੍ਹਦੇ ਹਨ ਕੀ ਉਨ੍ਹਾਂ ਦੀਆਂ ਗੱਲਾਂ ਇਤਬਾਰ ਵਾਲੀਆਂ ਹੋ ਸਕਦੀਆਂ ਹਨ ?" ਇਹ ਹੈ ਕਾਲੀ ਦਾਸ ਦੀ ਮਿੱਠੀ ਚੂੰਢੀ ਉਸ ਵੇਲੇ ਦੇ ਰਾਜ ਨੀਤੱਗਜਾਂ ਨੂੰ ਜੋ ਉਨ੍ਹਾਂ ਵੱਢੀ ਹੈ। ਸਤਿਗੁਰੂ ਜੀ ਦੇ ਭੀ ਉਪਦੇਸ਼ ਹਨ ਕਿ : "ਪੜ੍ਹਿਆ ਮੂਰਖ ਆਖੀਐ ਜਿਸ ਲਬ ਲੋਭ ਅਹੰਕਾਰੁ।" ਇਹ ਦ੍ਰਿਸ਼ਟਾਂਤ ਇਨ੍ਹਾਂ ਗੱਲਾਂ ਨੂੰ ਸਾਫ ੨ ਦਸਦੇ ਹਨ ਕਿ ਕਰਮ ਨਿਯਮਿਤ ਨਹੀਂ।

ਗੱਲ ਇਹ ਹੈ ਕਿ ਮਨੁੱਖ ਕਰਮ ਕਰਦਾ ਹੈ ਕਿਸੇ ਫਲ ਦੇ ਵਾਸਤੇ, ਪਹਿਲਾਂ ਉਸ ਫਲ ਦੀ ਇੱਛਾ ਉਤਪੰਨ ਹੁੰਦੀ ਹੈ ਅਤੇ ਫੇਰ ਉਸ ਨੂੰ ਪ੍ਰਾਪਤ ਕਰਨ ਲਈ ਮਨੁੱਖ ਕਰਮ ਕਰਦਾ ਹੈ, ਜਦ ਉਹਦਾ ਕਰਮ ਪੂਰਾ ਉਤਰਦਾ ਹੈ ਤਾਂ ਉਸ ਦਾ ਕਰਮ ਫਲ ਵਾਨ (ਸਫਲ)

ਹੁੰਦਾ ਹੈ, ਉਸ ਵੇਲੇ ਮਨੁੱਖ ਇਹ ਆਖਦੇ ਹਨ ਕਿ ਫ਼ਲਾਣੇ ਮਨੁੱਖ ਨੂੰ ਸਫਲਤਾ ਪ੍ਰਾਪਤ ਹੋਈ, ਕਰਮ ਕਰਕੇ ਉਨ੍ਹਾਂ ਤੋਂ ਫਲ ਪਾਉਂਣਾ ਹੀ ਸਫਲਤਾ ਹੈ ।

ਹੁਣ ਤੁਹਾਨੂੰ ਮਲੂਮ ਹੋ ਗਿਆ ਹੋਊ ਕਿ ਕਰਮ ਅਤੇ ਸਫਲਤਾ ਵਿੱਚ ਕੀ ਸੰਬੰਧ ਹੈ ? ਕਰਮ ਤੋਂ ਸਫਲਤਾ ਉਤਪੰਨ ਹੁੰਦੀ ਹੈ, ਅਥਵਾ ਇਹ ਸਮਝੋ ਕਿ ਕਰਮ ਦੀਆਂ ਦੋ ਦਸ਼ਾਵਾਂ ਹੁੰਦੀਆਂ ਹਨ । ਪਹਿਲੀ ਦਾ ਨਾਉਂ ਕਰਮ ਹੈ ਅਤੇ ਦੂਜੀ ਦਾ ਨਾਉਂ ਫਲ ਹੈ, ਕਰਮ ਤੋਂ ਫਲ ਉਤਪੰਨ ਹੋਣ ਪਰ ਹੀ ਕਰਮ ਦੀ ਸਿੱਧੀ ਅਰਥਾਤ "ਸਫਲਤਾ" ਮੰਨੀ ਜਾਂਦੀ ਹੈ ।

ਇਕ ਮਨੁੱਖ ਨੇ ਕਾਗਜ਼ ਬਨਾਉਂਣ ਦਾ ਕਾਰਖਾਨਾ ਖੋਲ੍ਹਿਆ ਹੈ, ਉਹ ਚਾਹੁੰਦਾ ਹੈ ਕਿ ਇਸ ਕਾਰਖਾਨੇ ਤੋਂ ਖੂਬ ਆਮਦਨ ਹੋਵੇ ਅਤੇ ਇਸ ਦੀ ਪੂੰਜੀ ਭੀ ਵਧ ਜਾਵੇ । ਇਸ ਲਈ ਉਸ ਨੇ ਖੂਬ ਮੇਹਨਤ ਕੀਤੀ ਅਤੇ ਪੂੰਜੀ ਨਾਲ ਦੂਜਿਆਂ ਦੀ ਮੇਹਨਤ ਖਰੀਦ ਕੇ ਉਸ ਨੇ ਕਾਰਖਾਨੇ ਵਿੱਚ ਲਾਈ । ਇਹ ਦਸ਼ਾ ਉਸ ਮਨੁੱਖ ਦੇ ਕਰਮ ਦੀ ਹੈ, ਇਸ ਕਰਮ ਨਾਲ ਜਦ ਉਸ ਨੂੰ ਚੰਗੀ ਆਮਦਨ ਹੋਣ ਲੱਗੀ ਤਾਂ ਉਹ ਇਕ ਵੱਡਾ ਧਨੀ ਹੋ ਗਿਆ ਅਤੇ ਕਾਰਖਾਨੇ ਦੀ ਪੂੰਜੀ ਭੀ ਵਧ ਗਈ, ਉਸ ਵੇਲੇ ਮਨੁੱਖ ਆਖਦੇ ਹਨ ਕਿ ਫਲਾਣੇ ਮਨੁੱਖ ਨੂੰ ਸਫਲਤਾ ਹੋਈ, ਕਿਉਂਕਿ ਉਹ ਜੋ ਫਲ ਚਾਹੁੰਦਾ ਸੀ ਉਹ ਉਸ ਨੂੰ ਮਿਲ ਗਿਆ, ਅਰਥਾਤ ਜਿਸ ਫਲ ਦੇ ਲਈ ਉਹ ਕਰਮ ਕਰਦਾ ਸੀ ਉਹ ਫਲ ਉਸ ਨੂੰ ਮਿਲ ਗਿਆ ।

ਪਸ਼ੂ ਪੰਖੀਆਂ ਦੀ ਬਾਬਤ ਤਾਂ ਕੁਝ ਨਹੀਂ ਆਖ ਸਕਦੇ, ਪਰ ਮਨੁੱਖ ਨੂੰ ਕਈ ਪ੍ਰਕਾਰ ਦੀਆਂ ਸਫਲਤਾਵਾਂ ਦੀ ਲੋੜ ਹੁੰਦੀ ਹੈ । ਕੋਈ ਧਨ ਚਾਹੁੰਦਾ ਹੈ, ਕੋਈ ਜੱਸ ਚਾਹੁੰਦਾ ਹੈ, ਕੋਈ ਵਿਦਵਾਨ ਬਣਨਾ ਚਾਹੁੰਦਾ ਹੈ ਅਤੇ ਕੋਈ ਸੰਸਾਰ ਨਾਲੋਂ ਸੰਬੰਧ ਹੀ ਤੋੜ ਲੈਣਾ ਚਾਹੁੰਦਾ ਹੈ । ਇਹ ਸਾਰੀਆਂ ਇੱਛਾ ਹਨ ਅਤੇ ਇਨ੍ਹਾਂ ਦਾ ਪੂਰਾ ਹੋਣਾ ਸਫਲਤਾ ਹੈ, ਜਿਸ ਦੀ ਜੋ ਇੱਛਾ ਹੁੰਦੀ ਹੈ ਉਸ ਦੀ ਸਿੱਧੀ ਲਈ ਉਹ ਕਰਮ ਭੀ ਉਜਿਹਾ ਹੀ ਕਰਦਾ ਹੈ ।

ਇਥੇ ਇਕ ਹੋਰ ਗੱਲ ਵੀ ਧਿਆਨ ਵਿਚ ਰਖਣੀ ਜ਼ਰੂਰੀ ਹੈ । ਉਹ ਹੈ ਸਫਲਤਾਵਾਂ ਦਾ ਘਾਟਾ ਵਾਧਾ । ਭਾਵੇਂ ਸਾਰੀਆਂ ਸਫਲਤਾਵਾਂ ਸਮਾਨ ਹਨ ਅਤੇ ਸਭਨਾਂ ਲਈ ਕਰਮ ਵੀ ਕਰਨਾ ਪੈਂਦਾ ਹੈ ਪਰ ਉਨ੍ਹਾਂ ਸਫਲਤਾਈਆਂ ਵਿੱਚੋਂ ਕੁਝ ਸਫਲਤਾਈਆਂ ਅਜੇਹੀਆਂ ਹਨ ਕਿ ਜੋ ਵਡੀਆਂ ਸਮਝੀਆਂ ਜਾਦੀਆਂ ਹਨ । ਉਨ੍ਹਾਂ ਸਫਲਤਾਵਾਂ ਦੇ ਪ੍ਰਾਪਤ ਕਰਨ ਵਾਲੇ ਵੱਡੇ ਆਦਰ ਦੀ ਨਜ਼ਰ ਨਾਲ ਵੇਖੇ ਜਾਂਦੇ ਹਨ, ਅਤੇ ਕੁਝ ਸਫਲਤਾਈਆਂ ਐਜੇਹੀਆਂ ਹਨ ਜੋ ਮਮੂਲੀ ਸਮਝੀਆਂ ਜਾਂਦੀਆਂ ਹਨ। ਉਨ੍ਹਾਂ ਦਾ ਸੁਭਾਵਿਕ ਆਦਰ ਨਹੀਂ ਹੁੰਦਾ। ਪਰ ਅਜੇਹਾ ਕਿਉਂ ਹੁੰਦਾ ਹੈ ? ਇਸ ਗੱਲ ਪਰ ਵਿਚਾਰ ਕਰਨਾ ਜ਼ਰੂਰੀ ਹੈ। ਏਥੇ ਪਹਿਲਾਂ ਇਸ ਪਰ ਦ੍ਰਿਸ਼ਟਾਂਤ ਦੇ ਕੇ ਫੇਰ ਇਸ ਦੇ ਕਾਰਣ ਉੱਪਰ ਵਿਚਾਰ ਕੀਤਾ ਜਾਵੇਗਾ ।

ਦੋ ਮਨੁੱਖ ਹਨ, ਉਨ੍ਹਾਂ ਵਿਚੋਂ ਇਕ ਧਨ ਚਾਹੁੰਦਾ ਹੈ ਅਤੇ ਦੂਜਾ ਜੱਸ ਚਾਹੁੰਦਾ ਹੈ। ਧਨ ਦੇ ਵਾਸਤੇ ਦੂਜੀ ਤਰਾਂ ਦੇ ਕਰਮ ਕੀਤਾ ਜਾਂਦਾ ਹੈ ਅਤੇ ਜੱਸ ਲਈ ਦੂਜੀ ਤਰਾਂ ਦਾ। ਸੋ ਆਪਣੀ ੨ ਇਛਾ ਨੂੰ ਪੂਰਾ ਕਰਨ ਲਈ ਦੋਹਾਂ ਨੇ ਜਤਨ ਕੀਤਾ । ਜੱਸ ਚਾਹੁਣ ਵਾਲੇ ਨੇ ਵਿਦਯਾ ਪੜ੍ਹੀ ਅਤੇ ਆਪਣੇ ਮਾਨਸੀ ਗੁਣਾਂ ਦਾ ਵਿਕਾਸ ਕੀਤਾ। ਗ੍ਰੀਬਾਂ ਦਾ ਉਸ ਨੇ ਪਾਲਣ ਕੀਤਾ, ਜ਼ੁਲਮੀਆਂ ਦੇ ਜ਼ੁਲਮ ਦੀ ਉਸ ਨੇ ਦ੍ਰਿੜਤਾ ਨਾਲ ਸਾਧਨਾ ਕੀਤੀ । ਸਭਨਾਂ

ਦੇ ਅਧਿਕਾਰਾਂ ਨੂੰ ਯਥਾ ਯੋਗ ਸਮਝਿਆ ਅਤੇ ਦਾਨ ਕੀਤਾ। ਇਸੇ ਤਰਾਂ ਦੇ ਉਸ ਨੇ ਹੋਰ ਵੀ ਅਨੇਕਾਂ ਕਰਮ ਕੀਤੇ ਜਿਨ੍ਹਾਂ ਨਾਲ ਉਸ ਦਾ ਜੱਸ ਵਧ ਗਿਆ, ਉਸ ਨੂੰ ਸਫਲਤਾ ਪ੍ਰਾਪਤ ਹੋਈ, ਲੋਕ ਉਸ ਨੂੰ ਜੱਸ ਵਾਲਾ ਜਾਣਨ ਲਗ ਪਏ। ਦੂਜਾ ਮਨੁੱਖ ਜੋ ਧਨ ਚਾਹੁੰਦਾ ਸੀ ਉਸ ਨੇ ਧਨ ਪ੍ਰਾਪਤ ਕਰਨ ਲਈ ਜਤਨ ਕੀਤੇ। ਉਹ ਧਨੀ ਹੋ ਗਿਆ। ਦੋਹਾਂ ਨੂੰ ਬੇਸ਼ਕ ਸਫਲਤਾ ਨਸੀਬ ਹੋਈ, ਪਰ ਜਿਸ ਨਜ਼ਰ ਨਾਲ ਉਸ ਜੱਸ ਵਾਲੇ ਨੂੰ ਵੇਖਿਆ ਜਾਂਦਾ ਹੈ ਅਤੇ ਜੇਹਾ ਉਸ ਦਾ ਆਦਰ ਹੁੰਦਾ ਹੈ ਤੇਹਾ ਉਸ ਧਨੀ ਦਾ ਨਹੀਂ। ਪ੍ਰਤੱਖ ਹੈ ਕਿ :—"ਜਹਾਂ ਧਨੀ ਪਹੁੰਚੇ ਨਹੀਂ ਤਹਾਂ ਪਹੁੰਚੇ ਵਿਦਜਾ ਵਾਨ" ਧਨੀ ਦਾ ਆਦਰ ਕਰਨ ਵਾਲੇ ਕੁਝ ਹੀ ਲੋਕ ਹੁੰਦੇ ਹਨ ਜੋ ਉਸ ਨਾਲ ਸੰਬੰਧ ਰਖਦੇ ਹਨ। ਜਿਨ੍ਹਾਂ ਦਾ ਕੋਈ ਸ੍ਵਾਰਥ ਹੈ ਜਾਂ ਕੋਈ ਕੰਮ ਨਿਕਲਣ ਦੀ ਆਸ ਹੈ, ਪਰ ਜੱਸ ਵਾਲੇ ਦੀ ਵਡਿਆਈ ਸਾਰੇ ਕਰਦੇ ਹਨ। ਅਰਥਾਤ ਜਿਨ੍ਹਾਂ ਦਾ ਉਸ ਨਾਲ ਸੰਬੰਧ ਹੈ ਅਥਵਾ ਜਿਨ੍ਹਾਂ ਦਾ ਨਹੀਂ ਦੋਹਾਂ ਤਰਾਂ ਦੇ ਲੋਕ ਉਸਦਾ ਆਦਰ ਕਰਦੇ ਹਨ। ਇਸ ਦਾ ਕਾਰਣ ਭੀ ਸੁਣ ਲਓ।

ਇਕ ਆਦਮੀ ਦੇ ਸ੍ਵਾਰਥ ਨਾਲੋਂ ਬਹੁਤੇ ਮਨੁੱਖਾਂ ਦਾ ਸ੍ਵਾਰਥ ਸਦਾ ਵੱਡਾ ਹੁੰਦਾ ਹੈ। ਇਸੇ ਤਰਾਂ ਜੋ ਸਫਲਤਾ ਇਕ ਆਦਮੀ ਦੇ ਸ੍ਵਾਰਥ ਦੀ ਹੈ, ਸਮੂੰਹ ਦੇ ਸ੍ਵਾਰਥ ਦੀ ਸਫਲਤਾ ਉਸ ਨਾਲੋਂ ਕਿਧਰੇ ਵਧ ਕੇ ਹੈ। ਧਨ ਚਾਹੁਣ ਵਾਲੇ ਦੀ ਸਫਲਤਾ ਭਾਵੇਂ ਸਫਲਤਾ ਹੈ ਪਰ ਉਹ ਇੱਕ ਦੀ ਹੈ। ਉਸ ਧਨ ਤੋਂ ਉਹੀ ਲਾਭ ਉਠਾਵੇਗਾ ਜਿਸ ਦਾ ਉਸ ਉਤੇ ਕਬਜ਼ਾ ਹੋਵੇਗਾ। ਉਸ ਧਨ ਤੋਂ ਦੁਨੀਆਂ ਨੂੰ ਲਾਭ ਨਹੀਂ ਹੋਵੇਗਾ ਅਤੇ ਧਨ ਉਤਪੰਨ ਕਰਨ ਲਈ ਉਸ ਨੂੰ ਆਪਣੇ ਦੇਸੀ ਭਰਾਵਾਂ ਨੂੰ ਕਦੇ ੨ ਧੋਖਾ ਵੀ ਦੇਣਾ ਪਵੇਗਾ। ਝੂਠ ਬੋਲਣਾ ਪਵੇਗਾ। ਉਸ ਦੇ ਪਾਸ ਮਜ਼ੂਰੀ ਮੇਹਨਤ ਕਰਕੇ ਜੇਹੜੇ ਲੋਕ ਉਸ ਪਾਸੋਂ ਕੁਝ ਲੈਂਦੇ ਹਨ, ਉਹ ਵੀ ਉਸ ਪਾਸੋਂ ਖੁਸ਼ ਨਹੀਂ ਰਹਿੰਦੇ। ਕਿਉਂਕਿ ਧਨੀ ਆਪਣੇ ਧਨ ਦੀ ਰਾਖੀ ਲਈ ਸਦਾ ਇਹ ਚਾਹੁੰਦਾ ਹੈ ਕਿ ਮੈਂ ਮਜ਼ੂਰੀ ਘੱਟ ਦੇਵਾਂ ਅਤੇ ਮੇਹਨਤ ਬਹੁਤ ਕਰਾਵਾਂ। ਅਰਥਾਤ ਉਹ ਮਜ਼ੂਰੀ ਨਾਲੋਂ ਵਧ ਕੰਮ ਲੈਂਦਾ ਹੈ ਅਤੇ ਮਜ਼ੂਰੀ ਘੱਟ ਦੇਂਦਾ ਹੈ। ਅਜੇਹੀ ਦਸ਼ਾ ਵਿਚ ਮਜ਼ੂਰਾਂ ਦਾ ਨਾ ਖੁਸ਼ ਹੋਣਾ ਕੁਝ ਅਸੁਭਾਵਿਕ ਨਹੀਂ, ਜੇਕਰ ਕੋਈ ਆਪਣੇ ਸ੍ਵਾਰਥ ਨਾਲ ਦੂਜੇ ਦਾ ਸ੍ਵਾਰਥ ਦਬਾਣਾ ਚਾਹਵੇ ਤਾਂ ਜ਼ਰੂਰ ਹੀ ਲੋਕ ਉਸ ਪਰ ਨਰਾਜ਼ ਹੋਣਗੇ। ਧਨੀ ਧਨ ਨੂੰ ਆਪਣਾ ਜਾਣਦਾ ਹੈ। ਉਸ ਨੂੰ ਆਪਣੇ ਬਿਰਥੇ ਕੰਮਾਂ ਵਿਚ ਭੀ ਖਰਚ ਕਰਦਾ ਹੈ। ਪਰ ਲੋੜ ਵੇਲੇ ਭੀ ਦੂਜਿਆਂ ਨੂੰ ਉਨ੍ਹਾਂ ਦਾ ਅਪਣਾ ਹਿੱਸਾ ਦੇਣੋਂ ਘਾਬਰ ਜਾਂਦਾ ਹੈ, ਤੇ ਜਿਉਂ ੨ ਧਨ ਵਧਦਾ ਜਾਂਦਾ ਹੈ ਤਿਉਂ ੨ ਬੇਸਬਰੀ ਅਤੇ ਲਾਲਚ ਭੀ ਬਹੁਤ ਹੁੰਦਾ ਜਾਂਦਾ ਹੈ। ਇਕ ਹੋਰ ਗੱਲ ਹੈ, ਕੌਮ ਜਾਂ ਦੇਸ ਲਈ ਭੀ ਕੋਈ ਚੰਗਾ ਆਦਰਸ਼ ਸੈਂਕੜੇ ਹਜਾਰਾਂ ਵਿਚੋਂ ਤਾਂ ਨਹੀਂ ਲੱਖਾਂ ਵਿਚੋਂ ਹੀ ਭਾਵੇਂ ਕੋਈ ਛੱਡੇ। ਸਤਿਗੁਰ ਜੀ ਦੇ ਉਪਦੇਸ਼ ਹਨ ਕਿ—"ਜਿਸ ਗ੍ਰਿਹਿ ਬਹੁਤ ਤਿਸੈ ਗ੍ਰਿਹਿ ਚਿੰਤਾ। ਜਿਸ ਗ੍ਰਿਹਿ ਥੋੜੀ ਸੋ ਫਿਰੈ ਭ੍ਰਮੰਤਾ। ਦੁਹੂੰ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ।" ਅਜੇਹੇ ਧਨੀ ਬਹੁਤ ਘੱਟ ਹੋਣਗੇ ਜੇਹੜੇ ਕਿਸੇ ਨਾ ਕਿਸੇ ਰੂਪ ਵਿੱਚ ਅੱਯਾਸ਼ ਨਾ ਹੋਣ। ਨਹੀਂ ਤਾਂ ਐਸ਼ਾਂ ਇਸ਼ਰਤਾਂ ਦਾ ਤਾਂ ਜਾਣੋਂ ਉਨ੍ਹਾਂ ਠੇਕਾ ਲਿਆ ਹੋਯਾ ਹੈ। ਪਰ ਇਸਦਾ ਅਸਰ ਕੌਮ ਦੇ ਦੂਜੇ ਮਨੁੱਖਾਂ ਉੱਤੇ ਬਹੁਤ ਬੁਰਾ ਪੈਂਦਾ ਹੈ। ਧਨੀ ਜੇਕਰ ਆਪ ਅੱਯਾਸ਼ ਹੋਵੇ ਤਾਂ ਹਰਜ ਨਹੀਂ, ਉਸ ਦੇ ਪਾਸ ਧਨ ਹੈ ਅਤੇ ਉਹ ਕੁਝ ਦਿਨਾਂ ਤਕ ਉਸ ਨੂੰ ਖਰਚ ਕਰ ਸਕਦਾ ਹੈ ਅਤੇ ਆਪਣੀ

ਵਿਸ਼ੇ ਵਾਸ਼ਨਾ ਪੂਰੀ ਕਰ ਸਕਦਾ ਹੈ। ਪਰ ਉਸ ਨੂੰ ਵੇਖ ਕੇ ਮੂਰਖਾਂ ਦੇ ਮਨ ਵਿੱਚ ਵੀ ਅੱਯਾਸ਼ੀ ਦਾ ਅੰਗੂਰ ਫੁੱਟ ਨਿਕਲਦਾ ਹੈ। ਉਨ੍ਹਾਂ ਨੂੰ ਆਪਣੀ ਦਸ਼ਾ ਦਾ ਗਜ਼ਾਨ ਨਹੀਂ ਹੁੰਦਾ। ਉਹ ਕੇਵਲ ਅੱਯਾਸ਼ੀ ਦੇ ਸੁੰਦਰ ਰੂਪ ਉੱਤੇ ਮੋਹਿਤ ਹੋ ਜਾਂਦੇ ਹਨ। ਅਯਾਸ਼ੀ ਲਈ ਧਨ ਦੀ ਲੋੜ ਹੈ। ਫੇਰ ਉਸ ਵਿਚ ਜੋ ਧਨ ਖਰਚ ਹੁੰਦਾ ਹੈ, ਉਹ ਨਸ਼ਟ ਹੋ ਜਾਂਦਾ ਹੈ, ਉਸ ਤੋਂ ਹੋਰ ਧਨ ਪੈਦਾ ਨਹੀਂ ਹੁੰਦਾ। ਅਜੇਹੀ ਦਸ਼ਾ ਹੋਣ ਕਰਕੇ ਮਮੂਲੀ ਮਨੁੱਖਾਂ ਦੇ ਮਨਾਂ ਵਿੱਚ ਅਯਾਸ਼ੀ ਦਾ ਅੰਗੂਰ ਫੱਟਣਾ ਕਿੰਨਾ ਭਯਾਨਕ ਹੈ। ਇਸ ਦਾ ਅਨੁਮਾਨ ਕਰ ਲੈਣਾ ਬਹੁਤ ਸੌਖਾ ਹੈ, ਮਮੂਲੀ ਮਨੁੱਖਾਂ ਵਿਚ ਜਦ ਅਯਾਸ਼ੀ ਦਾ ਅੰਗੂਰ ਪੈਦਾ ਹੁੰਦਾ ਹੈ ਤਦ ਉਹ ਆਪਣੀ ਵਿਸ਼ੇ ਵਾਸ਼ਨਾ ਪੂਰੀ ਕਰਨ ਲਈ ਕਈ ਪ੍ਰਕਾਰ ਦੇ ਔਗੁਣ ਗ੍ਰਹਣ ਕਰ ਲੈਂਦੇ ਹਨ। ਲੋਕਾਂ ਨੂੰ ਧੋਖਾ ਦੇਂਦੇ ਹਨ। ਠੱਗ ਬਾਜ਼ੀਆਂ ਕਰਦੇ ਹਨ, ਭਲੇ ਘਰਾਂ ਦੇ ਸਿੱਧੇ ਸਾਦੇ ਲੜਕਿਆਂ ਨੂੰ ਖੋਟੇ ਰਸਤੇ ਪਾ ਕੇ ਬਰਬਾਦ ਕਰਦੇ ਹਨ। ਇਸੇ ਤਰਾਂ ਉਹ ਭਯਾਨਕ ਤਰੀਕਿਆਂ ਨੂੰ ਪਕੜ ਲੈਂਦੇ ਹਨ।

ਇਹ ਸੱਚ ਹੈ ਕਿ ਬਹੁਤ ਸਾਰੇ ਧਨੀ ਵੀ ਚੰਗੇ ਹੁੰਦੇ ਹਨ। ਪਰ ਬਹੁਤੇ ਧਨੀ ਜਿਨ੍ਹਾਂ ਨੂੰ ਅਸੀਂ ਕੇਵਲ ਧਨੀ ਆਖ ਸਕਦੇ ਹਾਂ, ਉਹ ਇਸੇ ਤਰਾਂ ਦੇ ਹੁੰਦੇ ਹਨ ਜਿਸ ਤਰਾਂ ਦੇ ਅਸੀਂ ਉੱਪਰ ਦੱਸ ਆਏ ਹਾਂ, ਇਸ ਲਈ ਇਨ੍ਹਾਂ ਨਤੀਜਿਆਂ ਨੂੰ ਵਿਚਾਰ ਕੇ ਅਤੇ ਵੇਖ ਕੇ ਧਨ ਦੀ ਸਿੱਧੀ ਦਾ ਆਦਰ ਨਹੀਂ ਹੁੰਦਾ।

ਜਸ ਚਾਹੁਣ ਵਾਲੇ ਦਾ ਲੋਕ ਆਦਰ ਕਰਦੇ ਹਨ ਜਿਸ ਦਾ ਕਾਰਨ ਉਸ ਦੀ ਵਿਆਪਕਤਾ ਹੈ। ਜੱਸ ਚਾਹੁਣ ਵਾਲੇ ਨੂੰ ਸਭ ਤੋਂ ਪਹਿਲਾਂ ਇਸ ਗੱਲ ਉਤੇ ਧਿਆਨ ਦੇਣਾ ਪੈਂਦਾ ਹੈ ਕਿ ਮੈਂ ਚੰਗੇ ੨ ਕੰਮ ਕਰਾਂ, ਕਿਉਂਕਿ ਜਦ ਤਕ ਉਹ ਅਜੇਹਾ ਨਹੀਂ ਕਰੇਗਾ ਤਦ ਤਕ ਜੱਸ ਵੀ ਨਹੀਂ ਹੋ ਸਕੇਗਾ। ਜਿਸ ਕੰਮ ਨੂੰ ਸਮੂਹ ਚੰਗਾ ਸਮਝਦਾ ਹੈ ਜੱਸ ਚਾਹੁਣ ਵਾਲਾ ਮਨੁੱਖ ਉਨ੍ਹਾਂ ਕੰਮਾਂ ਨੂੰ ਕਰੇਗਾ। ਜਦ ਸਮੂਹ ਦੇਖੇਗਾ ਕਿ ਉਹ ਇਹੋ ਕਰ ਰਿਹਾ ਹੈ ਜਿਸ ਦਾ ਕਰਨਾ ਅਸੀਂ ਚੰਗਾ ਸਮਝਦੇ ਹਾਂ, ਫੇਰ ਸਮੂਹ ਵੀ ਉਸਦੀ ਉਪਮਾ ਕਰੇਗਾ। ਕਿਉਂਕਿ ਉਹ ਸਮੂਹ ਦੇ ਲਾਭਦਾਇਕ ਕੰਮਾਂ ਨੂੰ ਕਰ ਰਿਹਾ ਹੈ। ਇਹ ਤਾਂ ਆਪ ਜਾਣਦੇ ਹੀ ਹੋ ਕਿ ਜਿਸ ਕੰਮ ਤੋਂ ਜਿਸ ਨੂੰ ਲਾਭ ਹੁੰਦਾ ਹੈ ਉਹ ਉਸੇ ਕੰਮ ਨੂੰ ਚੰਗਾ ਸਮਝਦਾ ਹੈ, ਅਤੇ ਕੋਈ ਭੀ ਸਮੂਹ ਕਿਸੇ ਬੁਰੇ ਕੰਮ ਨੂੰ ਚੰਗਾ ਨਹੀਂ ਸਮਝ ਸਕਦਾ। ਇਸ ਤਰਾਂ ਜੱਸ ਚਾਹੁਣ ਵਾਲੇ ਦਾ ਕੰਮ ਬਹੁਤਿਆਂ ਲਈ ਲਾਭ-ਦਾਇਕ ਹੈ। ਬਹੁਤਿਆਂ ਦਾ ਭਲਾ ਕਰਕੇ ਹੀ ਉਹ ਜੱਸਵਾਨ ਬਣ ਸਕੇਗਾ। ਇਸ ਲਈ ਧਨੀ ਦੀ ਸਫਲਤਾ ਨਾਲੋਂ ਜੱਸਵਾਨ ਦੀ ਸਫਲਤਾ ਵਡੀ ਹੈ, ਧਨੀ ਚਾਹੁੰਦਾ ਹੈ ਕੇਵਲ ਧਨ। ਇਸ ਦੇ ਲਈ ਜੇਕਰ ਉਸ ਨੂੰ ਕਿਸੇ ਦੀ ਬੁਰਾਈ ਵੀ ਕਰਨੀ ਪਵੇ ਤਾਂ ਵੀ ਉਹ ਕਰ ਸਕਦਾ ਹੈ। ਪਰ ਜੱਸ ਚਾਹੁਣ ਵਾਲੇ ਦਾ ਏਹ ਕੰਮ ਨਹੀਂ, ਜੱਸ ਚਾਹੁਣ ਵਾਲਾ ਹਰ ਵੇਲੇ ਕਿਸੇ ਦੀ ਵੀ ਬੁਰਾਈ ਤੋਂ ਡਰਦਾ ਹੈ ਕਿਉਂਕਿ ਉਸ ਨੇ ਕੋਈ ਬੁਰਾਈ ਕੀਤੀ ਨਹੀਂ ਅਤੇ ਉਸਦਾ ਜੱਸ ਉਡਿਆ ਨਹੀਂ। ਜੱਸਵਾਨ ਅਪਣੇ ਸਮੂਹ ਲਈ ਇਕ ਬਹੁਤ ਚੰਗਾ ਆਦਰਸ਼ ਛਡਦਾ ਹੈ। ਉਸ ਦੀ ਉਪਮਾ ਹੁੰਦੀ ਵੇਖ ਕੇ ਹੋਰ ਲੋਕ ਵੀ ਉਸ ਰਾਹ ਤੁਰਨ ਦੀ ਇੱਛਾ ਕਰਦੇ ਹਨ। ਜੇਕਰ ਉਨ੍ਹਾਂ ਲੋਕਾਂ ਵਿਚੋਂ ਥੋੜੇ ਜੇਹੇ ਭੀ ਆਪਣੇ ਜਤਨ ਵਿੱਚ ਸਫਲ ਹੋ ਗਏ ਤਾਂ ਨਿਸਚਿਤ ਸਮਝਣਾ ਚਾਹੀਦਾ ਹੈ ਕਿ ਸਮੂਹ ਦਾ ਵੱਡਾ ਉਪਕਾਰ

ਹੋ ਗਿਆ। ਅਜੇਹੇ ਮਨੁੱਖਾਂ ਦੀ ਬਹੁਲਤਾ ਨਾਲ ਹੀ ਸਮੂਹ ਵਿਚ ਸਦਗੁਣਾਂ ਦਾ ਪ੍ਰਚਾਰ ਹੁੰਦਾ ਹੈ।

ਇਹ ਗੱਲ ਨਹੀਂ ਕਿ ਜੱਸ ਚਾਹੁਣ ਵਾਲਾ ਧਨ ਨਾ ਚਾਹੁੰਦਾ ਹੋਵੇ, ਉਹ ਵੀ ਧਨ ਚਾਹੁੰਦਾ ਹੈ ਅਤੇ ਪੈਦਾ ਭੀ ਕਰਦਾ ਹੈ ਪਰ ਉਸ ਦਾ ਧਨ ਚੰਗੇ ਕੰਮਾਂ ਲਈ ਹੁੰਦਾ ਹੈ, ਉਸ ਦੇ ਧਨ ਤੋਂ ਕੰਗਾਲਾਂ ਨੂੰ ਸਹੈਤਾ ਹੁੰਦੀ ਹੈ, ਵਿਪਤਾ ਨਾਲ ਘਿਰੇ ਹੋਏ 'ਨਿਰਸਹਾਇ ਮਨੁੱਖਾ ਦਾ ਉਧਾਰ ਹੁੰਦਾ ਹੈ, ਉਸਦੀ ਵਿਦਯਾ ਨਾਲ ਕੋਮ ਵਿਚ ਵਿਦਯਾ ਦਾ ਪ੍ਰਕਾਸ਼ ਹੁੰਦਾ ਹੈ, ਮੂਰਖ ਵਿਦਵਾਨ ਬਣ ਜਾਂਦੇ ਹਨ, ਉਹ ਇਨ੍ਹਾਂ ਸਭਨਾਂ ਕੰਮਾਂ ਨੂੰ ਇਸ ਲਈ ਕਰਦਾ ਹੈ ਕਿ ਉਹ ਜੱਸ ਚਾਹੁੰਦਾ ਹੈ, ਜਸ ਦੇ ਲਈ ਹੀ ਇਹ ਸਾਰੇ ਸਾਧਨ ਹਨ, ਪਰ ਧਨੀ ਦੀਆਂ ਇਹ ਗੱਲਾਂ ਨਹੀਂ, ਧਨੀ ਕੇਵਲ ਧਨ ਚਾਹੁੰਦਾ ਹੈ, ਉਹ ਤਾਂ ਧਨ ਅਕੱਠਾ ਕਰੇਗਾ ਭਾਵੇਂ ਕਿਸੇ ਤਰਾਂ ਹੋਵੇ।

ਇਹ ਹੈ ਸਭ ਸਫਲਤਾਈਆਂ ਦਾ ਛੋਟਾ ਵਡਾ ਹੋਣਾ। ਇਕ ਸਫਲਤਾ ਦਾ ਦੇਸ਼ ਤੇ ਕੌਮ ਵਿਚ ਆਦਰ ਹੁੰਦਾ ਹੈ ਅਤੇ ਇਕ ਦਾ ਨਹੀਂ, ਇਸ ਦਾ ਕਾਰਣ ਭੀ ਦਸਿਆ ਗਿਆ ਹੈ ਕਿ ਜੋ ਸਫਲਤਾਈਆਂ ਬਹੁਤਿਆਂ ਨੂੰ ਲਾਭਦਾਇਕ ਹੁੰਦੀਆਂ ਹਨ, ਉਨ੍ਹਾਂ ਦਾ ਆਦਰ ਹੁੰਦਾ ਹੈ ਅਤੇ ਜੋ ਇਕ ਆਦਮੀ ਦੀ ਇੱਛਾ ਪੂਰੀ ਕਰਨ ਖਾਤਰ ਹੁੰਦੀਆਂ ਹਨ, ਉਨ੍ਹਾਂ ਦਾ ਇੰਨਾ ਮਾਣ ਨਹੀਂ ਹੁੰਦਾ, ਸਾਧਾਰਣ ਤੌਰ ਤੇ ਸਿੱਧੀਆਂ ਸਫਲਤਾਵਾਂ ਦੇ ਛੋਟੇ ਵਡੇ ਹੋਣ ਦਾ ਇਹ ਕਾਰਣ ਹੈ।

ਮਨੁੱਖ ਜੀਵਨ ਸਾਪੇਖਯਾ ਹੈ, ਅਰਥਾਤ ਮਨੁੱਖ ਨੂੰ ਆਪਣਾ ਜੀਵਨ ਰੱਖਣ ਲਈ ਦੂਜਿਆਂ ਦੀ ਲੋੜ ਹੁੰਦੀ ਹੈ, ਮਨੁੱਖ ਆਪਣੇ ਆਸ ਪਾਸ ਦੀਆਂ ਅਨੇਕਾਂ ਚੀਜ਼ਾਂ ਦੇ ਸੰਜੋਗ ਨਾਲ ਬਣਦਾ ਅਤੇ ਪਲਦਾ ਹੈ, ਉਸ ਨੂੰ ਆਪਣੇ ਉਪਯੋਗ ਲਈ ਅਨੇਕਾਂ ਬਾਹਰੀ ਪਦਾਰਥ ਲੈਣੇ ਪੈਂਦੇ ਹਨ, ਅਤੇ ਇਸੇ ਤਰ੍ਹਾਂ ਆਪਣੇ ਅਨੇਕਾਂ ਤੱਤ੍ਵ ਬਾਹਰੀ ਪਦਾਰਥਾਂ ਨੂੰ ਵੀ ਦੇਣੇ ਪੈਂਦੇ ਹਨ। ਇਹ ਲੈਣ ਦੇਣ ਹੀ ਮਨੁੱਖ ਜੀਵਨ ਦੇ ਗੰਢੇ ਜਾਣ ਅਰਥਾਤ ਮਿਲਕੇ ਰਹਿਣ ਦਾ ਪ੍ਰਧਾਨ ਸਾਧਨ ਹੈ।

ਕੁਦਰਤ ਦੇ ਰਾਜ ਦੇ ਸਾਰੇ ਪਦਾਰਥਾਂ ਨੂੰ ਇਸੇ ਸਾਪੇਖਯਾ ਇਕ ਦੂਜੇ ਦੀ ਲੋੜ ਦੇ ਨਿਯਮ ਉਤੇ ਚਲਣਾ ਪੈਂਦਾ ਹੈ, ਪੱਥਰ ਆਦਿਕ ਵੀ ਇਸੇ ਨਿਯਮ ਦੇ ਅੰਦਰ ਹਨ, ਉਨ੍ਹਾਂ ਨੂੰ ਇਸੇ ਨਿਯਮ ਦੇ ਅਨੁਸਾਰ ਚਲਣਾਂ ਪੈਂਦਾ ਹੈ, ਪਰ ਅਸੀਂ ਇਸ ਗੱਲ ਨੂੰ ਨਹੀਂ ਜਾਣਦੇ, ਕਿਉਂਕਿ ਸਾਡਾ ਓਧਰ ਧਯਾਨ ਨਹੀਂ ਹੈ। ਜਿਨ੍ਹਾਂ ਲੋਕਾਂ ਨੇ ਧਯਾਨ ਦਿੱਤਾ ਹੈ, ਉਹ ਇਸ ਗੱਲ ਨੂੰ ਚੰਗੀ ਤਰਾਂ ਜਾਣਦੇ ਹਨ, ਚਿੱਠੀਆਂ ਦ੍ਵਾਰਾ ਸਾਬਤ ਕਰਦੇ ਹਨ ਅਤੇ ਮੌਕਾ ਆਉਣ ਪਰ ਲੋਕਾਂ ਨੂੰ ਪ੍ਰਤੱਖ ਦਿਖਾਈ ਦੇਂਦੇ ਹਨ। ਕਹਿਣ ਦਾ ਮਤਲਬ ਇਹੋ ਹੈ ਕਿ ਕੁਦਰਤੀ ਸ੍ਰਿਸ਼ਟੀ ਇਸ ਸਾਪੇਖਯਾ ਨਿਯਮ ਦੇ ਆਸਰੇ ਚਲ ਰਹੀ ਹੈ, ਇਕ ਪਦਾਰਥ ਦੂਜੇ ਪਦਾਰਥ ਤੋਂ ਸਹੈਤਾ ਲੈਂਦਾ ਹੈ ਅਤੇ ਦੂਜਾ ਤੀਜੇ ਤੋਂ।

ਮਾਨਵੀ ਜੀਵਨ ਸਾਪੇਖਯਾ (ਇੱਕ ਦੂਜੇ ਦੀ ਲੋੜ ਵਾਲਾ) ਅਰਥਾਤ ਮਿਲ ਵਰਤਨੀਆਂ ਹੈ, ਉਹ ਆਪ ਪੂਰਨ ਨਹੀਂ, ਇਸ ਨੂੰ ਆਪਣੇ ਵਰਤਾਉ ਲਈ ਬਾਹਰਲੇ ਪਦਾਰਥਾਂ ਤੋਂ ਸਹੈਤਾ ਲੈਣੀ ਪੈਂਦੀ ਹੈ। ਇਸ ਗੱਲ ਦਾ ਪ੍ਰਮਾਣ ਇਸ ਦੇ ਬਚਪਨ ਤੋਂ ਹੀ ਮਿਲਦਾ ਹੈ, ਜਿਸ ਵੇਲੇ ਮਾਤਾ ਦੇ ਗਰਭ ਤੋਂ ਇਕ ਛੋਟਾ ਜਿਹਾ ਪੁਤਲਾ ਉਤਪੰਨ ਹੁੰਦਾ ਹੈ ਉਸ ਵੇਲੇ

ਤੋਂ ਉਹ ਆਪਣੀਆਂ ਹਰਕਤਾਂ (ਕਰਤੂਤਾਂ,) ਅਤੇ ਜਤਨਾਂ ਨਾਲ ਇਸ ਗੱਲ ਦਾ ਸਬੂਤ ਦੇਣ ਲਗਦਾ ਹੈ। ਉਹ ਬਾਹਰ ਵੱਲ ਵੇਖਦਾ ਹੈ, ਰੂਪ, ਰਸ, ਗੰਧ ਆਦਿ ਗੁਣਾਂ ਨੂੰ ਪਾ ਕੇ ਉਸ ਦੀਆਂ ਤਾਕਤਾਂ ਖਿੜਦੀਆਂ ਹਨ, ਉਹ ਚਾਹੁੰਦਾ ਹੈ ਇਨ੍ਹਾਂ ਪਦਾਰਥਾਂ ਨੂੰ ਆਪਣੇ ਉਪਯੋਗ (ਵਰਤਨ) ਵਿਚ ਲਿਆਉਣਾ, ਇਸ ਲਈ ਉਹ ਬਲ ਲਾਉਂਦਾ ਹੈ, ਜਤਨ ਕਰਦਾ ਹੈ, ਜਤਨ ਕਰਨ ਪਰ ਵੀ ਜਦ ਉਸ ਨੂੰ ਆਪਣੇ ਇੱਛਤ ਪਦਾਰਥ ਦੀ ਪ੍ਰਾਪਤੀ ਨਹੀਂ ਹੁੰਦੀ, ਉਸ ਵੇਲੇ ਉਸ ਨੂੰ ਆਪਣੀ ਤਾਕਤ ਦੀ ਅਪੂਰਣਤਾ ਦਾ ਗਯਾਨ ਹੁੰਦਾ ਹੈ, ਆਪਣੀ ਨਿਰਬਲ ਤੇ ਅਪੂਰਣ ਤਾਕਤ ਨੂੰ ਬਲਵੰਤੀ ਤਥਾ ਪੂਰਣ ਬਨਾਉਣ ਲਈ ਆਪਣੇ ਮਾਤਾ ਪਿਤਾ ਆਦਿ ਸੰਬੰਧੀਆਂ ਵੱਲ ਵੱਡੀ ਚਾਤਰ ਨਜ਼ਰ ਨਾਲ ਵੇਖਦਾ ਹੈ, ਉਸ ਦੀ ਨਜ਼ਰ ਵਿਚ ਆਪਣੀ ਸ਼ਕਤੀ ਦੀ ਅਪੂਰਣਤਾ ਦਾ ਦੁਖ ਭਰਿਆ ਹੋਯਾ ਹੁੰਦਾ ਹੈ ਅਤੇ ਸਹੈਤਾ ਦੀ ਪ੍ਰਾਰਥਨਾ ਕਰਦਾ ਹੈ। ਇਹ ਗੱਲ ਜੋ ਅਸੀਂ ਇਕ ਛੇ ਮਹੀਨੇ ਦੇ ਬਾਲਕ ਵਿਚ ਦੇਖਦੇ ਹਾਂ, ਇਹੋ ਗੱਲ ਜਵਾਨ ਅਤੇ ਵੱਡਿਆਂ ਵਿਚ ਵੀ ਦੇਖੀ ਜਾਂਦੀ ਹੈ, ਪਰ ਦੋਹਾਂ ਦੇ ਰੂਪ ਵਿੱਚ ਕੁਝ ਫਰਕ ਜ਼ਰੂਰ ਹੁੰਦਾ ਹੈ। ਬਾਲਕਾਂ ਦੀ ਸਹੈਤਾ ਪ੍ਰਾਰਥਨਾ ਨਿਸ਼ਬਦ ਅਤੇ ਸਰਲ ਜੇਹੀ ਹੁੰਦੀ ਹੈ, ਪਰ ਜਵਾਨ ਸਹੈਤਾ ਦੀ ਪ੍ਰਾਰਥਨਾ ਸ਼ਬਦਾਂ ਨਾਲ ਕਰਦੇ ਹਨ। ਇਸ ਵਿੱਚ ਕਿਤੇ ੨ ਲਾਲਚਾਂ ਦਾ ਅਡੰਬਰ ਵੀ ਹੁੰਦਾ ਹੈ। ਕਿਤੇ ਧਮਕੀ ਅਤੇ ਕਿਤੇ ਆਪਣੇ ਕੀਤੇ ਹੋਏ ਬਣਾਉਟੀ ਜਾਂ ਸੱਚੇ ਉਪਕਾਰ ਦੀ ਯਾਦ। ਬਾਤ ਇਕ ਹੈ ਪਰ ਢਾਂਚਾ ਵੱਖੋ ਵੱਖਰਾ ਹੈ।

ਜਿਉਂ ੨ ਮਨੁੱਖ ਦੀ ਉਮਰ ਵਧਦੀ ਹੈ, ਜਿਉਂ ੨ ਉਸ ਦਾ ਗਯਾਨ ਵਧਦਾ ਹੈ ਤਿਉਂ ੨ ਸੰਬੰਧ ਵੀ ਵਧਦਾ ਜਾਂਦਾ ਹੈ। ਜਿਉਂ ੨ ਮਨੁੱਖ ਵੱਡਾ ਬਣਦਾ ਜਾਂਦਾ ਹੈ ਤਿਉਂ ੨ ਉਸਦੀ ਸਪੇਖਤਾ ਵਧਦੀ ਜਾਂਦੀ ਹੈ। ਉਹ ਕੁਟੰਬ ਵਿਚ ਪ੍ਰਵੇਸ਼ ਕਰਦਾ ਹੈ। ਮਾਤਾ, ਪਿਤਾ, ਭਾਈ, ਭੈਣ, ਕਲ, ਪਰਵਾਰ, ਨੌਕਰ, ਚਾਕਰ, ਮਾਲਿਕ, ਗੁਰੂ, ਕੌਮ ਦੇ ਲਈ ਉਸ ਦਾ ਫਰਜ਼ ਹੈ ਅਤੇ ਕੁਝ ਕਰਨਾ ਹੀ ਪੈਂਦਾ ਹੈ।

ਇਸ ਸਾਪੇਖਤਾ ਨੂੰ ਬਣਾਈ ਰਖਣਾ ਆਪਣੀ ਭਲਾਈ ਵਾਸਤੇ ਜ਼ਰੂਰੀ ਹੈ। ਇਸ ਸਾਪੇਖਤਾ ਨੂੰ ਦ੍ਰਿੜ੍ਹ ਰੱਖਣ ਦੀ ਪ੍ਰਾਰਥਨਾ ਦੀ ਲੋੜ ਨਹੀਂ। ਲੋੜ ਹੈ ਉਨ੍ਹਾਂ ਸਫਲਤਾਈਆਂ ਦੀ ਜਿਨ੍ਹਾਂ ਦਾ ਵਰਨਣ ਪਹਿਲਾਂ ਕੀਤਾ ਗਿਆ ਹੈ। ਲੋੜ ਹੈ ਕਰਮ ਕਰਨ ਦੀ।

ਹੁਣ ਸਫਲਤਾਈਆਂ ਦੇ ਛੋਟੇ ਵਡੇ ਹੋਣ ਦਾ ਕਾਰਣ ਵੀ ਸਮਝ ਵਿੱਚ ਆ ਜਾਣਾ ਸਹਿਜ ਹੈ। ਸਾਪੇਖਤਾ ਨੂੰ ਦ੍ਰਿੜ੍ਹ ਰੱਖਣਾ, ਆਪਣੇ ਕਰਤਵਯਾਂ ਦਾ ਪਾਲਣ ਕਰਨ ਆਦਿ ਦਾ ਧਿਆਨ ਰਖ ਕੇ ਜਿਸ ਸਫਲਤਾ ਦੇ ਪ੍ਰਾਪਤ ਕਰਨ ਲਈ ਜਤਨ ਕੀਤਾ ਜਾਂਦਾ ਹੈ, ਉਹ ਸਫਲਤਾ ਵੱਡੀ ਸਫਲਤਾ ਹੈ। ਜਿਸ ਸਫਲਤਾ ਵਿੱਚ ਇਨ੍ਹਾਂ ਗੱਲਾਂ ਦਾ ਧਿਆਨ ਨਹੀਂ ਰੱਖਿਆ ਜਾਂਦਾ ਉਹ ਸਫਲਤਾ ਜ਼ਰੂਰ ਹੈ ਪਰ ਉਸਦਾ ਆਦਰ ਨਹੀਂ ਹੁੰਦਾ। ਉਹ ਸਫਲਤਾ ਪਹਿਲੀ ਸਫਲਤਾ ਨਾਲੋਂ ਘੱਟ ਸਮਝੀ ਜਾਂਦੀ ਹੈ। ਕਿਉਂਕਿ ਉਸ ਨੇ ਸਾਪੇਖਤਾ ਮਨੁੱਖਾਂ ਦੇ ਫੈਲੇ ਹੋਏ ਸੰਬੰਧਾਂ ਨੂੰ ਦ੍ਰਿੜ੍ਹ ਕਰਨ ਵਿਚ ਸਹੈਤਾ ਨਹੀਂ ਕੀਤੀ।

ਜੱਸ ਚਾਹੁਣ ਵਾਲੇ ਦਾ ਕਰਤਵਯ ਇਸ ਸੰਬੰਧ ਨੂੰ ਇਸ ਸਾਪੇਖਤਾ ਨੂੰ ਦ੍ਰਿੜ੍ਹ ਕਰਦਾ ਹੈ। ਇਸ ਲਈ ਉਹ ਵਿਸ਼ੇਸ਼ ਆਦਰ ਯੋਗ ਹੈ। ਪਰ ਧਨ ਚਾਹੁਣ ਵਾਲੇ ਦੇ ਕਰਮ ਇਸ ਸੰਬੰਧ ਨੂੰ ਉੱਨਾ ਦ੍ਰਿੜ੍ਹ ਨਹੀਂ ਕਰਦੇ। ਇਸ ਲਈ ਨਿਰਾ ਧਨ ਚਾਹੁਣ ਵਾਲਾ

ਜਾਂ ਨਿਰੋਲ ਆਪਣਾ ਹੀ ਸਵਾਰਥ ਰੱਖਣ ਵਾਲਾ ਵਿਸ਼ੇਸ਼ ਆਦਰ ਯੋਗ ਨਹੀਂ ਸਮਝਿਆ ਜਾਂਦਾ। ਜੱਸ ਚਾਹੁਣ ਵਾਲੇ ਦੇ ਕੰਮਾਂ ਨਾਲ ਸਮੂਹ ਦੇ ਸ੍ਵਾਰਥ ਦੀ ਸਫਲਤਾ ਹੁੰਦੀ ਹੈ, ਪਰ ਧਨ ਚਾਹੁਣ ਵਾਲਾ ਆਪਣਾ ਸਰਾਵਥ ਸਿੱਧ ਕਰਦਾ ਹੈ। ਦੋਹਾਂ ਵਿਚ ਇਹੋ ਭੇਦ ਹੈ। ਇਸੇ ਭੇਦ ਕਰਕੇ ਇਨ੍ਹਾਂ ਦੇ ਆਦਰ ਅਤੇ ਅਨਾਦਰ ਦੀ ਬਿਵਸਥਾ ਹੁੰਦੀ ਹੈ।

# ਸਫਲਤਾ ਪ੍ਰਾਪਤ ਕਰਨ ਦੀ ਯੋਗਤਾ

ਸਫ਼ਲਤਾ ਪ੍ਰਾਪਤ ਕਰਨ ਲਈ ਯੋਗਤਾ ਦੀ ਲੋੜ ਹੁੰਦੀ ਹੈ, ਇਹ ਗੱਲ ਤਾਂ ਹੁਣ ਸਿੱਧ ਹੋ ਗਈ ਹੈ ਕਿ ਸਾਡਾ ਕੌਮੀ ਅਤੇ ਪਰਵਾਰੀ ਆਦਿ ਸੰਬੰਧ ਦਾ ਕਾਇਮ ਰੈਹਣਾਂ ਤਥਾ ਇਨ੍ਹਾਂ ਦੀ ਸਥਿਰਤਾ ਦਵਾਰਾ ਆਪਣਾ ਭਲਾ ਹੋਣਾ ਇਨ੍ਹਾਂ ਸਫਲਤਾਈਆਂ ਉੱਤੇ ਨਿਰਭਰ ਹੈ, ਇਸ ਲਈ ਇਸ ਗੱਲ ਦੀ ਜ਼ਰੂਰਤ ਹੈ ਕਿ ਇਨ੍ਹਾਂ ਦੇ ਪ੍ਰਾਪਤ ਕਰਨ ਦੀ ਯੋਗਤਾ ਪ੍ਰਾਪਤ ਕੀਤੀ ਜਾਵੇ, ਹਰੇਕ ਮਨੁੱਖ ਲਈ ਇਹ ਜ਼ਰੂਰੀ ਹੈ ਕਿ ਉਹ ਆਪਣੇ ਆਪ ਨੂੰ ਇਸ ਯੋਗ ਬਣਾਵੇ, ਉਹ ਆਪਣੀਆਂ ਤਾਕਤਾਂ ਨੂੰ ਇਸ ਤਰ੍ਹਾਂ ਵਿਕਸਿਤ (ਪ੍ਰਫੁਲਤ) ਕਰੇ ਅਤੇ ਵਿਕਸਿਤ ਹੋਣ ਦੇਵੇ ਜਿਸ ਤੋਂ ਉਸਦੇ ਲਈ ਸਫਲਤਾ ਪ੍ਰਾਪਤ ਕਰਨ ਦਾ ਰਾਹ ਸਰਲ ਅਤੇ ਸਿੱਧਾ ਹੋਵੇ ।

ਇਨ੍ਹਾਂ ਸਫਲਤਾਵਾਂ ਨੂੰ ਪ੍ਰਾਪਤ ਕਰਨ ਦੀ ਯੋਗਤਾ ਸਾਵਧਾਨੀ ਨਾਲ ਪ੍ਰਾਪਤ ਕਰਨੀ ਚਾਹੀਦੀ ਹੈ, ਇਹ ਯੋਗਤਾ ਆਪਣੀਆਂ ਤਾਕਤਾਂ ਨੂੰ ਵਿਕਸਿਤ ਕਰਨ ਨਾਲ ਆਪਣੇ ਉੱਤੇ ਭਰੋਸਾ ਕਰਨ ਨਾਲ ਮਿਲਦੀਆਂ ਹਨ, ਪਰ ਇਸ ਦੀ ਬਾਬਤ ਅੱਜ ਕਲ ਸਾਡੇ ਲੋਕਾਂ ਦੀ ਧਾਰਣਾ ਬਿਲਕੁਲ ਉਲਟੀ ਹੋ ਗਈ ਹੈ, ਕਈ ਲੋਕ ਮਨੁੱਖਾਂ ਦੀ ਮੂਰਖਤਾ ਦਾ ਹੀ ਢੰਡੋਰਾ ਪਿੱਟਦੇ ਫਿਰਦੇ ਹਨ, ਉਹ ਮਨੁੱਖ ਦੀ ਤਾਕਤ ਨਾਲ ਕਿਸੇ ਭੀ ਕੰਮ ਦਾ ਸਿੱਧ (ਸਫਲ) ਹੋਣਾ ਚੰਗਾ ਨਹੀਂ ਸਮਝਦੇ, ਖੂਬ ਜ਼ੋਰ ਲਾ ਕੇ ਅਤੇ ਵਡੀ ਗੰਭੀਰਤਾ ਨਾਲ ਜੁਗਤੀਆਂ ਸੋਚ ਕੇ ਉਸ ਧੜੇ ਦੇ ਮਨੁੱਖਾਂ ਨੂੰ ਅਜੋਗ ਠਰ੍ਹਾਉਂਦੇ ਹਨ, ਉਹ ਆਖਦੇ ਹਨ :

"ਸੁਤ ਉਤਪਤ ਕਰ ਭਾਗਯੁਤ ਨਹਿ ਪਾਡਿਤ ਨਹਿ ਸੂਰ ।
'ਪਾਂਡਵ' ਸੂਰ ਸੁਵਿੱਦਜ ਭੀ ਰਹੇ ਸੁ ਬਨ ਮੈਂ ਝੂਰ ।"

ਸੋ ਭਾਗਾਂ ਨੂੰ ਮੰਨਣ ਵਾਲੇ ਕਿਸੇ ਵੀ ਕੰਮ ਦੀ ਸਫਲਤਾ ਜਾਂ ਅਸਫਲਤਾ ਵਿਚ ਭਾਗ ਅਤੇ ਅਭਾਗ ਨੂੰ ਲਿਆ ਜੋੜਦੇ ਹਨ । ਕੋਈ ਰਾਜਾ ਹੈ, ਕੋਈ ਧਨੀ ਹੈ, ਕੋਈ ਵਿਦਵਾਨ ਹੈ, ਇਹ ਸਭ ਕੀ ਹੈ ? ਸਾਰੇ ਭਾਗਾਂ ਦੇ ਖੇਲ ਹਨ । ਇਕ ਆਦਮੀ ਕਿਧਰੇ ਜਾਂਦਾ ਸੀ ਕਿ ਅਚਾਨਕ ਉਸ ਦੀ ਨਜ਼ਰ ਇਸਤ੍ਰੀ ਉੱਤੇ ਪਈ ਜੋ ਇਕ ਦੁਖਯਾਰੀ ਸੀ, ਕਈ ਦਿਨ ਤਕ ਰੋਟੀ ਨਾ ਮਿਲਣ ਕਰਕੇ ਉਹ ਕਮਜ਼ੋਰ ਹੋ ਗਈ ਸੀ, ਰਾਹ ਤੁਰਨਾ ਉਸ ਦੇ ਲਈ ਔਖਾ ਹੋ ਗਿਆ ਸੀ, ਇਸ ਲਈ ਉਹ ਰਾਹ ਵਿਚ ਬੇਹੋਸ਼ ਹੋ ਕੇ ਡਿੱਗ ਪਈ ਸੀ, ਉਹ ਮਨੁੱਖ ਉਸ ਨੂੰ ਘਰ ਚੁਕ ਕੇ ਲੈ ਗਿਆ ਅਤੇ ਉਸਦੀ ਸੇਵਾ ਟਹਿਲ ਕਰਕੇ ਉਸ ਨੂੰ ਚੰਗਾ ਭਲਾ ਕੀਤਾ, ਰਾਜ਼ੀ ਹੋ ਜਾਣ ਪਰ ਉਹ ਉਸ ਮਨੁੱਖ ਨੂੰ ਆਖਣ ਲਗੀ ਮੇਰੇ ਪਿਤਾ ਦੀ ਕੁਝ ਜੈਦਾਤ ਹੈ ਜਿਸ ਪਰ ਦੂਜੇ ਲੋਕਾਂ ਨੇ ਕਬਜ਼ਾ ਕਰ ਲਿਆ ਹੈ, ਪਰ ਵਸੀਅਤ ਮੇਰੇ ਨਾਉਂ ਹੈ, ਆਪ ਮੇਰੀ ਇਨੀ ਹੋਰ ਸਹੈਤਾ ਕਰੋ ਕਿ ਉਹ ਕਾਗਜ਼ ਪੱਤ੍ਰ ਕਿਸੇ ਵਕੀਲ ਨੂੰ ਵਿਖਾਲਣ ਦਾ ਬੰਦੋਬਸਤ ਕਰ ਦੇਵੋ । ਉਸ ਇਸਤ੍ਰੀ ਨੂੰ ਇਹ ਗੱਲ ਮਲੂਮ ਨਹੀਂ ਸੀ ਕਿ ਉਹ ਇਕ

ਵਕੀਲ ਨਾਲ ਹੀ ਗੱਲ ਬਾਤ ਕਰ ਰਹੀ ਹੈ। ਸੋ ਉਸ ਮੁਕੱਦਮੇਂ ਵਿੱਚ ਉਸ ਇਸਤ੍ਰੀ ਨੂੰ ਜੈਦਾਤ ਮਿਲ ਗਈ, ਮਰਨ ਵੇਲੇ ਉਹ ਸਾਰੀ ਜੈਦਾਤ ਉਸ ਵਕੀਲ ਦੇ ਨਾਉਂ ਕਰ ਗਈ। ਇਹ ਭਾਗ ਨਹੀਂ ਤਾਂ ਕੀ ਹੈ ? ਹੋਰ ਵਕੀਲ ਭੀ ਬਹੁਤ ਸਾਰੇ ਸਨ, ਉਹ ਕਿਉਂ ਨਾ ਉਸ ਨੂੰ ਆਪਣੇ ਘਰ ਲੈ ਗਏ ? ਉਨ੍ਹਾਂ ਨੇ ਉਸ ਦੀ ਸੇਵਾ ਟਹਿਲ ਕਿਉਂ ਨਾ ਕੀਤੀ ? ਸ਼ੰਕਰਾਚਾਰਯ ਦਾ ਸਿਰ ਵੱਢਣ ਲਈ ਕਾਪਾਲਿਕ ਤਲਵਾਰ ਚੁੱਕੀ ਖੜਾ ਸੀ, ਉਸ ਦੇ ਸਿਰ ਵੱਢੇ ਜਾਣ ਦਾ ਸਮਾਂ ਆ ਗਿਆ ਸੀ, ਦੇਰ ਇੰਨੀ ਸੀ ਕਿ ਤਲਵਾਰ ਵੱਜੇ ਅਤੇ ਉਸ ਦਾ ਸਿਰ ਧੜ ਨਾਲੋਂ ਵੱਖਰਾ ਹੋ ਜਾਵੇ, ਪਰ ਉਸੇ ਵੇਲੇ ਉਸਦਾ ਚੇਲਾ ਪਦਮਾ ਚਾਰਯ ਪਹੁੰਚ ਗਿਆ ਅਤੇ ਉਸ ਨੇ ਉਸ ਕਾਪਾਲਿਕ ਨੂੰ ਮਾਰ ਭਜਾਯਾ। ਇਹ ਹੈ ਭਾਗ ਦੀ ਮਹਿਮਾਂ।

ਇਸ ਪ੍ਰਕਾਰ ਸਭ ਤਰਾਂ ਨਾਲ ਭਾਗ ਨੂੰ ਵਡਯਾਈ ਦੇ ਕੇ ਉਸ ਦਲ ਦੇ ਜੀਵ ਸਫਲਤਾ ਪ੍ਰਾਪਤ ਕਰਨ ਲਈ ਕਿਸੇ ਜਤਨ ਦੀ ਲੋੜ ਨਹੀਂ ਸਮਝਦੇ, ਉਹ ਯੋਗਤਾ ਪ੍ਰਾਪਤ ਕਰਨ ਦਾ ਨਾਉਂ ਤਕ ਨਹੀਂ ਲੈਂਦੇ।

ਪਰ ਦੂਜਾ ਧੜਾ ਇਸ ਗੱਲ ਨੂੰ ਨਹੀਂ ਮੰਨਦਾ। ਉਹ ਧੜਾ ਭਾਗਾਂ ਦੇ ਭਰੋਸੇ ਜੀਵਨ ਬਿਤਾਉਣਾ ਪਸ਼ੂ ਪਣਾ ਸਮਝਦਾ ਹੈ। ਅਜੇਹੇ ਜੀਵਨ ਦੀ ਉਪਮਾਂ ਉਹ ਪਸ਼ੂ ਜੀਵਨ ਨਾਲ ਦੇਂਦਾ ਹੈ। ਉਹ ਆਖਦਾ ਹੈ ਅਕਲ ਨਾਲ ਕੰਮ ਕਰੋ। ਜਾਣ ਬੁਝ ਕੇ ਕੰਮ ਵਿਚ ਜੁੱਟ ਜਾਓ। ਸਫਲਤਾ ਜ਼ਰੂਰ ਮਿਲੇਗੀ। ਸਾਹਮਣੇ ਰੱਖੀ ਰੋਟੀ ਵੀ ਬਿਨਾਂ ਮੇਹਨਤ ਅਤੇ ਉੱਦਮ ਦੇ ਪੇਟ ਵਿਚ ਪੈਂਦੀ ਨਹੀਂ। ਸੋਚ ਸਮਝ ਕੇ ਅਤੇ ਦੇਸ਼ ਕਾਲ ਦਾ ਵਿਚਾਰ ਕਰਕੇ ਉਤਸ਼ਾਹ ਨਾਲ ਕੰਮ ਅਰੰਭ ਕਰ ਦਿਓ, ਜ਼ਰੂਰ ਸਫਲਤਾ ਹੋਵੇਗੀ। ਭਾਵੇਂ ਕਦੇ ੨ ਚੰਗੇ ਢੰਗ ਨਾਲ ਅਰੰਭ ਕੀਤੇ ਹੋਏ ਕੰਮਾਂ ਵਿਚ ਭੀ ਸਫਲਤਾ ਨਹੀਂ ਮਿਲਦੀ, ਸਿਆਣੇ ਵਪਾਰ ਕਰਨ ਵਾਲਿਆਂ ਨੂੰ ਵੀ ਕਦੇ ੨ ਘਾਟੇ ਆ ਜਾਂਦੇ ਹਨ, ਪਰ ਇਸ ਦਾ ਅਰਥ ਇਹ ਨਹੀਂ ਕਿ ਉਨ੍ਹਾਂ ਦੇ ਭਾਗ ਅਨੁਕੂਲ ਨਹੀਂ, ਜਾਂ ਭਾਗਾਂ ਦੇ ਖੋਟੇ ਹੋਣ ਕਰਕੇ ਉਸਦੇ ਸਾਰੇ ਵਪਾਰ ਚੌੜ ਚਪੱਟ ਹੋ ਗਏ। ਇਸ ਪਰ ਇਕ ਸਿਆਣੇ ਨੇ ਵਿਚਾਰ ਕੀਤਾ ਹੈ। ਉਹ ਕਹਿੰਦਾ ਹੈ :

"ਯਤਨ ਕੀਤਿਆਂ ਸਿੱਧ ਨ ਹੋਵੇ
ਤਾਂ ਫਿਰ ਕਿਸ ਦਾ ਦੋਸ਼।"

ਜਤਨ ਕਰਨ ਪਰ ਭੀ ਜੇਕਰ ਸਫਲਤਾ ਪ੍ਰਾਪਤ ਨਾ ਹੋਵੇ ਤਾਂ ਉਸ ਵੇਲੇ ਵਿਚਾਰੋ ਕਿ ਸਿੱਧੀ ਲਈ ਕੀਤੇ ਹੋਏ ਸਾਡੇ ਕੰਮ ਵਿਚ ਕੀ ਦੋਸ਼ ਹੈ ? ਉਸ ਕਵੀ ਦੇ ਉਕਤ ਕਥਨ ਦਾ ਇਹ ਮਤਲਬ ਹੁੰਦਾ ਹੈ ਕਿ ਜੇਕਰ ਚੰਗੇ ਢੰਗ ਨਾਲ ਕੰਮ ਕੀਤੇ ਜਾਣ ਤਾਂ ਜ਼ਰੂਰ ਸਫਲਤਾ ਪ੍ਰਾਪਤ ਹੁੰਦੀ ਹੈ। ਇਸ ਲਈ ਸਿੱਧੀ ਨ ਹੋਣ ਪਰ ਆਪਣੇ ਕੰਮਾਂ ਨੂੰ ਮੁੜ ਕੇ ਸੁਧਾਰਨ ਲਈ ਉਨ੍ਹਾਂ ਦੇ ਦੋਸ਼ ਦੂਰ ਕਰਨ ਲਈ ਉਹ ਉਪਦੇਸ਼ ਦੇਂਦਾ ਹੈ।

ਕਾਰਜ ਕਾਰਣ ਦਾ ਸੰਬੰਧ ਦ੍ਰਿੜ੍ਹ ਹੈ। ਕਾਰਣ ਦੇ ਬਿਨਾਂ ਕਾਰਯ ਉਤਪੰਨ ਨਹੀਂ ਹੁੰਦਾ। ਸਭਨਾਂ ਪਦਾਰਥਾਂ ਦਾ ਕੁਝ ਨਾ ਕੁਝ ਕਾਰਣ ਹੁੰਦਾ ਹੀ ਹੈ। ਇਹ ਗੱਲ ਦੂਜੀ ਹੈ ਕਿ ਕੁਝ ਕਾਰਣਾਂ ਨਾਲ ਕਾਰਯ ਦੀ ਸਿੱਧੀ ਛੇਤੀ ਹੁੰਦੀ ਹੈ ਅਤੇ ਕੁਝ ਕਾਰਣ ਦੇਰ ਨਾਲ ਕੰਮ ਨੂੰ ਸਿੱਧ ਕਰਦੇ ਹਨ ਪਰ ਕਾਰਯਾਂ ਲਈ ਕਾਰਣ ਦਾ ਹੋਣਾ ਜ਼ਰੂਰੀ ਹੈ। ਹੋ ਸਕਦਾ ਹੈ ਸਾਡੇ ਕਈ ਜਤਨ ਅੱਜ ਹੀ ਫਲ ਦੇ ਦੇਣ ਅਤੇ ਕੁਝ ਜਤਨਾਂ ਦਾ ਫਲ ਸਮਾਂ ਪਾ ਕੇ ਮਿਲੇ। ਕਿਸੇ ਕਾਰਜ ਦੀ ਸਫਲਤਾ ਵਾਸਤੇ ਬੇਅੰਤ ਮੁਸ਼ਕਲਾਂ ਪੈਣ, ਪਰ ਅਜੇਹਾ ਕੋਈ ਕਾਰਜ ਨਹੀਂ

ਅਜੇਹੀ ਕੋਈ ਘਟਨਾ ਨਹੀਂ ਜੋ ਬਿਨਾਂ ਕਾਰਣ ਦੇ ਹੋਵੇ, ਜਿਸ ਦੇ ਲਈ ਕਦੇ ਜਤਨ ਨਾ ਕੀਤਾ ਗਿਆ ਹੋਵੇ ਅਤੇ ਉਹ ਸਿੱਧ ਹੋ ਜਾਵੇ। ਜਿਨ੍ਹਾਂ ਕਾਰਜਾਂ ਦੇ ਕਾਰਣ ਦਿਸਦੇ ਹਨ ਉਨ੍ਹਾਂ ਨੂੰ ਲੋਕ ਵਪਾਰ ਤੋਂ ਸਿੱਧ ਹੋਯਾ ਮੰਨਦੇ ਹਨ, ਅਤੇ ਜਿਨ੍ਹਾਂ ਕਾਰਜਾਂ ਦਾ ਕਾਰਣ ਕਾਰਜ ਤੋਂ ਦੂਰ ਹੁੰਦਾ ਹੈ ਉਸ ਦੀ ਬਾਬਤ ਗਜ਼ਾਨ ਪ੍ਰਾਪਤ ਕਰਨ ਦਾ ਬਹੁਤ ਹੀ ਔਖਾ ਰਾਹ ਹੁੰਦਾ ਹੈ। ਮਮੂਲੀ ਲੋਕ ਉਸ ਕੰਮ ਨੂੰ ਕਿਸਮਤ ਨਾਲ ਹੋਯਾ ਦਸਦੇ ਹਨ। ਉਹ ਇਹ ਗੱਲ ਨੂੰ ਸੋਚਨ ਲਈ ਜਾਂ ਇਸ ਗੱਲ ਦਾ ਨਿਸਚਾ ਕਰਨ ਲਈ ਕਸ਼ਟ ਉਠੌਣਾ ਮਨਜ਼ੂਰ ਨਹੀਂ ਕਰਦੇ ਕਿ ਇਨ੍ਹਾਂ ਕਾਰਯਾਂ ਦੇ ਕਾਰਣ ਕੀ ਹਨ। ਇਸ ਲਈ ਉਹ ਇਸ ਦੇ ਵਿਚਾਲੇ ਕਿਸਮਤ ਨੂੰ ਲਿਆ ਪਟਕਦੇ ਹਨ।

ਉਤਸ਼ਾਹੀ ਅਤੇ ਮੇਹਨਤੀ ਕਰਮੀਆਂ ਦੇ ਸਾਹਮਣੇ ਕਿਸਮਤ ਦਾ ਪਹਾੜ ਖੜਾ ਕਰਨਾ ਬਹੁਤ ਅਯੋਗ ਹੈ। ਅਜੇਹਾ ਕਰਨਾ ਉਨ੍ਹਾਂ ਦੀ ਸ਼ਤਤਰ੍ਹਾ ਕਰਨੀ ਹੈ। ਉਨ੍ਹਾਂ ਦੀ ਉਗਦੀ ਹੋਈ ਕਾਰਯ ਸ਼ਕਤੀ ਨੂੰ ਦਬਣਾ ਹੈ ਅਤੇ ਕੌਮ ਦੇ ਨਾਲ ਭਾਰੀ ਵੈਰ ਕਰਨਾ ਹੈ। ਆਪਣੇ ਅਧਿਕਾਰ ਦੀਆਂ ਗੱਲਾਂ ਦਾ ਹੀ ਸਾਨੂੰ ਵਿਚਾਰ ਕਰਨਾ ਚਾਹੀਦਾ ਹੈ, ਜੋ ਸਾਨੂੰ ਕਰਨਾ ਹੋਵੇ ਉਹੋ ਕਰਨਾ ਚਾਹੀਦਾ ਹੈ। ਭਾਗਾਂ ਦੀ ਬਾਬਤ ਕਿਸੇ ਨੂੰ ਕੁਝ ਵੀ ਨਹੀਂ ਕਰਨਾ ਪੈਂਦਾ, ਕਿਉਂਕਿ ਭਾਗ ਕਿਸੇ ਦੇ ਬਨਾਏ ਨਹੀਂ ਬਣਦਾ। ਉਹ ਅਦ੍ਰਿਸ਼ਜ ਮੈਦਾਨ ਵਿਚ ਅਨੋਖੀ ਕਲਾ ਦੇ ਪੁਰਜਿਆਂ ਨਾਲ ਬਣੀ ਮਸ਼ੀਨ ਵਿਚ ਤਿਆਰ ਹੁੰਦਾ ਹੈ। ਫਿਰ ਅਜੇਹੇ ਪਦਾਰਥ ਦੀ ਬਾਬਤ ਤੁਹਾਨੂੰ ਚਿੰਤਾ ਕਰਨ ਦੀ ਹੀ ਕੀ ਲੋੜ ਹੈ? ਤੁਸੀਂ ਆਪਣਾ ਕੰਮ ਅਰੰਭ ਕਰੋ, ਪਰ ਉਸਦੇ ਪਹਿਲਾਂ ਖੂਬ ਸੋਚ ਸਮਝ ਲਓ ਅਤੇ ਦੇਸ ਕਾਲ ਦਾ ਵਿਚਾਰ ਕਰ ਲਓ। ਆਪਣੀ ਤਾਕਤ ਨੂੰ ਜਗਾਓ ਅਤੇ ਲੱਗ ਜਾਓ ਕੰਮਾਂ ਵਿਚ, ਭਾਗਾਂ ਵੱਲ ਭੁੱਲ ਕੇ ਵੀ ਨਾ ਦੇਖੋ, ਜੇਕਰ ਤੁਸੀਂ ਭਾਗਾਂ ਦੇ ਹੀ ਸੱਚ ਮੁੱਚ ਕਾਇਲ ਹੋ ਤਾਂ ਤੁਹਾਨੂੰ ਉਨ੍ਹਾਂ ਵੱਲ ਵੇਖਣ ਦੀ ਲੋੜ ਨਹੀਂ, ਕਿਉਂਕਿ ਉਸ ਦੇ ਲਈ ਤੁਸਾਂ ਕਰਨਾ ਤਾਂ ਕੁਝ ਨਹੀਂ, ਇਹ ਪੱਕੀ ਪਕਾਈ ਗੱਲ ਹੈ, ਜੋ ਕੁਝ ਕਰਨਾ ਹੈ ਉਸ ਨੂੰ ਕਰਦੇ ਜਾਓ, ਜੇਕਰ ਤੁਹਾਡੀ ਕਿਸਮਤ ਚੰਗੀ ਹੈ ਤਾਂ ਮਾਲਾ ਮਾਲ ਹੋ ਜਾਓਗੇ, ਜੇਕਰ ਖੋਟੀ ਹੈ, ਬਹੁਤ ਹੀ ਖੋਟੀ ਹੈ ਤਾਂ ਵੀ ਕਰਮ ਦੀ ਸਾਣ ਉਪਰ ਚੜ੍ਹ ਕੇ ਕੁਝ ਸੁਧਰ ਹੀ ਜਾਵੇਗਾ।

ਕਥਾ ਸੁਣੀ ਜਾਂਦੀ ਹੈ ਵਡੇ ੨ ਬੀਰਾਂ ਦੀ, ਧਨਵਾਨਾਂ ਦੀ, ਵਿਦਵਾਨਾਂ ਦੀ, ਰਾਜਿਆਂ ਦੀ, ਭਾਗਾਂ ਨੂੰ ਮੰਨਣ ਵਾਲੇ ਆਖਦੇ ਹਨ ਕਿ ਉਹ ਭਾਗਵਾਨ ਸਨ, ਪਰ ਜਿਨ੍ਹਾਂ ਲੋਕਾਂ ਨੇ ਉਨ੍ਹਾਂ ਦਾ ਜੀਵਨ ਚਰਿਤ੍ਰ ਪੜ੍ਹਿਆ ਹੈ ਉਹ ਜਾਣਦੇ ਹਨ ਕਿ ਉਹ ਕਿੰਨੇ ਕਰਮੀ ਸਨ, ਉਹ ਭਾਗਾਂ ਦੇ ਭਰੋਸੇ ਬੈਠ ਕੇ ਲੰਮੀਆਂ ਗੱਪਾਂ ਮਾਰਨ ਵਾਲੇ ਨਹੀਂ ਸਨ, ਉਹ ਬੈਠੇ ੨ ਆਪਣੀ ਕੌਮ ਵਿਚ ਆਲਸ ਅਤੇ ਮਖੱਟੂ ਬਣਨ ਦਾ ਪ੍ਰਚਾਰ ਨਹੀਂ ਕਰਦੇ ਸਨ, ਉਹ ਸਨ ਪੱਕੇ ਕਰਮੀ, ਉਨ੍ਹਾਂ ਨੇ ਆਪਣੀਆਂ ਮਾਨਵੀ ਸ਼ਕਤੀਆਂ ਨੂੰ ਖਿੜਾਣ ਲਈ ਆਪਣੇ ਗੁਣਾਂ ਨੂੰ ਪ੍ਰਕਾਸ਼ਿਤ ਕਰਕੇ ਆਪਣਾ ਪ੍ਰਾਪਤ ਅਧਿਕਾਰ ਪਾਣ ਲਈ ਕਿੰਨੀ ਮੇਹਨਤ ਕੀਤੀ ਸੀ? ਇਹ ਗੱਲ ਉਨ੍ਹਾਂ ਵਿਦਵਾਨ ਮਹਾਤਮਾਂ ਦੇ ਜੀਵਨ ਚਰਿਤ੍ਰ ਪੜ੍ਹਨ ਵਾਲਿਆਂ ਤੋਂ ਲੁਕੀ ਹੋਈ ਨਹੀਂ।

ਮਨੁੱਖ ਦੀਆਂ ਤਾਕਤਾਂ ਅਪਾਰ ਅਤੇ ਬੇਹੱਦ ਹਨ, ਵੱਡੇ ੨ ਕੰਮ ਮਨੁੱਖ ਸ਼ਕਤੀ ਨੇ ਕੀਤੇ ਹਨ, ਸਮੁੰਦ੍ਰ ਨੂੰ ਬੰਨ੍ਹਣਾ ਅਕਾਸ਼ ਵਿਚ ਉੱਡਣਾਂ, ਇਤਯਾਦਿਕ ਮਾਨਵੀ ਸ਼ਕਤੀ ਦੇ

ਖਿੜਾਉ ਦਾ ਸਬੂਤ ਹਨ, ਪਰ ਉਹ ਖਿੜਾਉ ਭਾਗਾਂ ਦੇ ਭਰੋਸੇ ਰਹਿਣ ਨਾਲ ਨਹੀਂ ਹੁੰਦਾ, ਉਸ ਦੇ ਲਈ ਸੰਸਾਰ ਦੀ ਕਰਮ ਪਾਠਸ਼ਾਲਾ ਵਿਚ ਪੜ੍ਹਨਾ ਪੈਂਦਾ ਹੈ, ਫੇਰ ਸਫਲਤਾ ਹੁੰਦੀ ਹੈ। ਲੋਕਮਾਨ ਮਹਾਰਾਜ ਤਿਲਕ ਨੂੰ ਕੌਣ ਨਹੀਂ ਜਾਣਦਾ, ਉਨ੍ਹਾਂ ਦੀਆਂ ਸ਼ਕਤੀਆਂ ਖਿੜੀਆਂ, ਉਹ ਦੇਸ਼ ਦੇ ਆਗੂ ਬਣੇ ਅਤੇ ਪੂਜਾ ਦੇ ਵਿਸ਼ਵਾਸ ਪਾਤ੍ਰ। ਕੀ ਕਿਸਮਤ ਦੇ ਕਾਇਲ ਇਸ ਪ੍ਰਕਾਰ ਦੀ ਸਫਲਤਾ ਦਾ ਦ੍ਰਿਸ਼ਟਾਂਤ ਦੇ ਸਕਦੇ ਹਨ ? ਕਿਸਮਤ ਨਾਲ ਮਿਲਦਾ ਹੈ ਕੇਵਲ ਧਨ, ਹੋਰ ਕੋਈ ਚੀਜ਼ ਨਹੀਂ, ਜੇਹੜੀ ਕਿਸਮਤ ਧਨ ਦੇਣ ਲਈ ਉਦਾਰ ਹੈ ਉਹ ਦੂਜੀਆਂ ਸਫਲਤਾ ਦਾ ਜ਼ਿਕਰ ਛਿੜਨ ਪਰ ਮੁੱਠ ਵੱਟ ਲੈਂਦੀ ਹੈ, ਇਸ ਦਾ ਕੁਝ ਕਾਰਣ ਨਹੀਂ ਮਲੂਮ ਹੁੰਦਾ, ਇਸ ਦਾ ਵਿਚਾਰ ਪਾਠਕ ਕਰਨ, ਵਿਦਵਾਨ ਹੋਣ ਲਈ ਤਾਂ ਪੜ੍ਹਨ ਦੀ ਮੇਹਨਤ ਕਰਨੀ ਪੈਂਦੀ ਹੈ, ਕਿਉਂਕਿ ਵਿਦਯਾ ਭਾਗਾਂ ਨਾਲ ਨਹੀਂ ਮਿਲਦੀ। ਇਸੇ ਤਰਾਂ ਹੋਰ ਭੀ ਕਈ ਸਫਲਤਾਵਾਂ ਭਾਗਾਂ ਨਾਲ ਨਹੀਂ ਮਿਲਦੀਆਂ। ਪਰ ਇਹ ਕਿਉਂ ? ਮਲੂਮ ਨਹੀਂ। ਭਾਗਾਂ ਦੇ ਪੱਖਪਾਤੀ ਧਨ ਪ੍ਰਾਪਤੀ ਦੇ ਹੀ ਦ੍ਰਿਸ਼ਟਾਂਤ ਦਿਆ ਕਰਦੇ ਹਨ।

ਜੇਹੜੇ ਲੋਕ ਆਪਣੇ ਕੰਮਾਂ ਵਿਚ ਕਾਮਯਾਬ ਨਹੀਂ ਹੁੰਦੇ ਉਹ ਆਪਣੇ ਭਾਗਾਂ ਨੂੰ ਰੋਯਾ ਕਰਦੇ ਹਨ, ਪਰ ਭੁੱਲ ਕੇ ਭੀ ਆਪਣੀ ਵੱਲ ਨਹੀਂ ਵੇਖਦੇ ਕਿ ਸਾਡੇ ਆਚਰਣ ਕੇਹੇ ਹਨ, ਸਾਡਾ ਵਰਤਾਉ ਕੈਸਾ ਹੈ, ਸਾਡੇ ਕੰਮਾਂ ਦੇ ਕਰਨ ਦਾ ਢੰਗ ਕੀ ਹੈ, ਇਨ੍ਹਾਂ ਗੱਲਾਂ ਉਤੇ ਵਿਚਾਰ ਕਰਨਾ ਉਨ੍ਹਾਂ ਦੇ ਖਿਆਲ ਵਿੱਚ ਫਜ਼ੂਲ ਹੈ। ਮੈਂ ਅਜਿਹਾ ਕਹਿੰਦਾ ਹਾਂ ਕਿ ਕਿਸੇ ਨੇ ਨਹੀਂ ਵੇਖਿਆ ਕਿ ਮੇਰੇ ਦੋਸ਼ਾਂ ਨਾਲ ਇਹ ਕੰਮ ਵਿਗੜ ਗਿਆ ਹੈ, ਉਨ੍ਹਾਂ ਨੂੰ ਵੱਡਾ ਅਭਿਮਾਨ ਹੈ ਅਤੇ ਉਹ ਆਪਣੇ ਆਪ ਨੂੰ ਵੱਡਾ ਵਿਦਵਾਨ ਭੀ ਸਮਝਦੇ ਹਨ, ਇਸ ਲਈ ਉਹ ਦੂਜਿਆਂ ਨੂੰ ਉਲਟ ਪੁਲਟ ਸਮਝਾਯਾ ਕਰਦੇ ਹਨ, ਇਸ ਤਰ੍ਹਾਂ ਉਹ ਆਪਣੇ ਆਪ ਨੂੰ ਨਿਰਦੋਸ਼ ਅਤੇ ਸ਼ਕਤੀਵਾਨ ਪ੍ਰਗਟ ਕਰਨਾ ਚਾਹੁੰਦੇ ਹਨ। ਪਰ ਸਾਰੇ ਲੋਕ ਮੂਰਖ ਨਹੀਂ, ਇਸ ਲਈ ਬਹੁਤ ਸਾਰੇ ਉਨ੍ਹਾਂ ਦੀਆਂ ਗੱਲਾਂ ਦਾ ਠੀਕ ੨ ਅਰਥ ਲੈਂਦੇ ਹਨ। ਕੁਝ ਲੋਕ ਇਸ ਪ੍ਰਕਾਰ ਦੇ ਹੁੰਦੇ ਹਨ ਅਤੇ ਕੁਝ ਆਪਣੇ ਖੋਟੇ ਭਾਗਾਂ ਨੂੰ ਹੀ ਕੋਸਯਾ ਕਰਦੇ ਹਨ। ਪਰ ਵਿਚਾਰਵਾਨ ਜਦ ਉਨ੍ਹਾਂ ਵਲ ਵੇਖਦੇ ਹਨ ਉਸ ਵੇਲੇ ਉਹ ਉਨ੍ਹਾਂ ਵਿਚ ਕਈ ਗਲਤੀਆਂ ਮਲੂਮ ਕਰਦੇ ਹਨ, ਜੋ ਉਨ੍ਹਾਂ ਦੀ ਸਫਲਤਾ ਦਾ ਕਾਰਣ ਹੁੰਦੀਆਂ ਹਨ। ਉਨ੍ਹਾਂ ਦੇ ਕੰਮਾਂ ਦੀ ਸਕੀਮ ਨਿਰਦੋਸ਼ ਨਹੀਂ ਹੁੰਦੀ, ਉਹ ਚੰਗੀ ਤਰਾਂ ਸੋਚ ਸਮਝ ਕੇ ਆਪਣਾ ਕੰਮ ਅਰੰਭ ਨਹੀਂ ਕਰਦੇ। ਉਨ੍ਹਾਂ ਵਿਚ ਸਭ ਤੋਂ ਵਡਾ ਦੋਸ਼ ਹੁੰਦਾ ਹੈ ਆਲਸ। ਆਲਸ ਦੇ ਪੰਜੇ ਵਿਚ ਫਸ ਜਾਣ ਕਰਕੇ ਉਨ੍ਹਾਂ ਨੂੰ ਹੱਥ ਪੈਰ ਹਲਾਣੇ ਭੀ ਔਖੇ ਹੋ ਜਾਂਦੇ ਹਨ। ਉਹ ਲੋਕ ਚੁਪ ਚਾਪ ਬੈਠੇ ਰਹਿੰਦੇ ਜਾਂ ਕਿਸੇ ਦੀ ਖੁਸ਼ਾਮਦ ਕਰਕੇ ਕੰਮ ਕਢਿਆ ਕਰਦੇ ਹਨ। ਪਰ ਇਹ ਢੰਗ ਕੰਮ ਦੇ ਸਫਲੇ ਹੋਣ ਦੇ ਥੋੜੇ ਹਨ। ਸੋ ਅਜੇਹੇ ਲੋਕਾਂ ਨੂੰ ਸਾਵਧਾਨ ਹੋ ਜਾਣਾ ਚਾਹੀਦਾ ਹੈ ਅਤੇ ਆਪਣੇ ਭਾਗਾਂ ਦਾ ਪੱਲਾ ਛੱਡ ਕੇ ਢੰਗ ਨਾਲ ਕੰਮ ਕਰਨਾ ਚਾਹੀਦਾ ਹੈ, ਆਲਸ ਅਤੇ ਮੂਰਖਤਾ ਆਦਿ ਕਰਕੇ ਕਿਸੇ ਦਾ ਕੰਮ ਸਿੱਧ ਨਹੀਂ ਹੁੰਦਾ। ਕਈ ਲੋਕ ਇਸ ਦਾ ਕਾਰਣ ਬਦਕਿਸਮਤੀ ਦਸਦੇ ਹਨ। ਦਸਣ ਪਰ ਕੰਮ ਦੇ ਸਿੱਧ ਨ ਹੋਣ ਪਰ ਜੋ ਨੁਕਸਾਨ ਹੋਵੇਗਾ ਉਸਦੀ ਪੂਰਤੀ ਕੌਣ ਕਰੇਗਾ ? ਕੀ ਬਦਕਿਸਮਤੀ ਦਾ ਨਾਮ ਜਪਣ ਨਾਲ ? ਨਹੀਂ ਨਹੀਂ, ਉਸ ਦੀ ਪੂਰਤੀ ਦਾ ਕੇਵਲ ਇਕ ਉਪਾਉ ਹੈ। ਉਹ ਹੈ ਆਪਣੀਆਂ ਕਮਜ਼ੋਰੀਆਂ ਨੂੰ ਦੂਰ ਕਰਨਾ। ਕੰਮ ਦੇ ਸਿੱਧ ਹੋਣ ਲਈ ਜ਼ਰੂਰੀ ਸਾਮੱਗ੍ਰੀ ਦਾ ਸੰਗ੍ਰਹਿ ਕਰਨਾ ਅਤੇ ਆਪਣੇ ਕੰਮ

ਦੇ ਢੰਗਾਂ ਨੂੰ ਸੁਧਾਰਨਾ।

ਕਿਤੇ ੨ ਅਚਾਨਕੀ ਰੂਪ ਨਾਲ ਕਾਰਯ ਹੁੰਦੇ ਵੇਖੇ ਗਏ ਹਨ। ਅਚਾਨਕ ਕੁਝ ਦਾ ਕੁਝ ਹੋ ਜਾਣ ਕਰਕੇ ਅਨੇਕਾਂ ਦ੍ਰਿਸ਼ਟਾਂਤ ਸੁਣੇ ਜਾਂਦੇ ਹਨ। ਪਰ ਇਸ ਦਾ ਕਾਰਣ ਕਿਸਮਤ ਨਹੀਂ ਬਲਕੇ ਉਸ ਅਵਸਥਾ ਦਾ ਭਾਰਾ ਧੱਕਾ ਹੈ। ਸੌ ਅੱਗ ਵਿਚ ਤਿਆਰ ਹੋਣ ਵਾਲੀ ਦਵਾਈ ਇਕ ਅੱਗ ਵਿਚ ਵੀ ਤਿਆਰ ਹੋ ਸਕਦੀ ਹੈ ਪਰ ਸ਼ਰਤ ਹੈ ਕਿ ਉਹ ਅਗ ਸੌ ਅੱਗ ਦੇ ਬਰਾਬਰ ਹੋਵੇ। ਅਜੇਹਾ ਹੋਣਾ ਅਸੰਭਵ ਨਹੀਂ। ਬਲ ਕੇ ਮਮੂਲੀ ਗੱਲ ਹੈ ਅਤੇ ਅਜੇਹਾ ਹੁੰਦਾ ਹੈ। ਕੰਮ ਸਫਲ ਹੋਣ ਦੇ ਤੇਜ ਅਤੇ ਭਾਰੇ ਸਾਧਨ ਆ ਜੁੜਨ ਪਰ ਉਹ ਕੰਮ ਇੰਨਾ ਛੇਤੀ ਸਿੱਧ ਹੁੰਦਾ ਹੈ ਕਿ ਉਸਦੀ ਬਾਬਤ ਇਹ ਮਲੂਮ ਕਰਨਾ ਔਖਾ ਹੋ ਜਾਂਦਾ ਹੈ ਕਿ ਇਹ ਕੰਮ ਕਦ ਅਰੰਭ ਹੋਯਾ ਅਤੇ ਕਦ ਪੂਰਾ ਹੋਯਾ। ਕਦੇ ਕਦੇ ਅਜੇਹਾ ਵੀ ਹੁੰਦਾ ਹੈ ਕਿ ਕੋਈ ਕੰਮ ਬਹੁਤ ਦੂਰ ਤਕ ਅਗੇ ਵਧਾਯਾ ਜਾ ਚੁਕਾ ਹੈ ਪਰ ਉਸ ਦੀ ਅਜੇ ਸਿੱਧੀ ਨਹੀਂ ਹੋਈ। ਦੇਸ਼ ਕਾਲ ਦੀ ਅਨੁਕੂਲਤਾ ਪ੍ਰਾਪਤ ਕਰਕੇ ਉਹ ਕੰਮ ਕਦੇ ੨ ਆਪਣੇ ਆਪ ਸਿੱਧ ਹੋ ਜਾਂਦਾ ਹੈ। ਉਸ ਕੰਮ ਦੀ ਸਫਲਤਾ ਲਈ ਥੋੜੀ ਬਹੁਤ ਜਿੰਨੀ ਮੇਹਨਤ ਦੀ ਲੋੜ ਹੁੰਦੀ ਹੈ ਅਵਸਥਾ ਦੀ ਅਨੁਕੂਲਤਾ ਨਾਲ ਆਪਣੇ ਆਪ ਪ੍ਰਾਪਤ ਹੋ ਜਾਂਦੀ ਹੈ। ਸੋ ਅਜੇਹਾ ਕੰਮ ਅਚਾਨਕੀ ਸਮਝਿਆ ਜਾਂਦਾ ਹੈ ਨਹੀਂ ਤਾਂ ਅਸਲ ਵਿਚ ਕੋਈ ਅਚਾਨਕੀ ਕੰਮ ਨਹੀਂ ਹੁੰਦਾ।

ਕੁਝ ਲੋਕ ਦੇਵੀ ਦੇਵਤਿਆਂ ਦੀ ਕ੍ਰਿਪਾ ਨਾਲ, ਕੁਝ ਸਿੱਧਾਂ ਮਹਾਤਮਾਂ ਲੋਕਾਂ ਦੀਆਂ ਅਸੀਸਾਂ ਨਾਲ ਕੰਮ ਦਾ ਸਿੱਧ ਹੋਣਾ ਨਿਸਚਿਤ ਸਮਝਦੇ ਹਨ। ਪਰ ਅਸੀਂ ਇਸ ਪੁਰ ਕੁਝ ਵਿਸ਼ੇਸ਼ ਨਹੀਂ ਲਿਖ ਸਕਦੇ। ਕਿਉਂਕਿ ਇਸ ਸਿੱਧਾਂਤ ਵਾਲੇ ਵੱਡੇ ਸੁਜਾਨ ਹਨ ਅਤੇ ਉਹ ਦੈਵੀ ਸ਼ਕਤੀਆਂ ਦਾ ਗੁਣ ਗਾਯਾ ਕਰਦੇ ਹਨ। ਉਨ੍ਹਾਂ ਨਾਲ ਉਹ ਅਸੰਭਵ ਨੂੰ ਭੀ ਸੰਭਵ ਕਰ ਵਿਖਾਲਣ ਦੀ ਪ੍ਰਤਗਜਾ ਕਰਦੇ ਹਨ, ਪਰ ਅਜ ਕਲ ਅਸੀਂ ਇਸ ਧੰਧੇ ਵਿਚ ਬਹੁਤ ਕਰਕੇ ਠੱਗਬਾਜੀ ਹੀ ਵੇਖਦੇ ਹਾਂ। ਇਸ ਤਰਾਂ ਅਜੇਹੇ ਮੁਕੱਦਮੇ ਹੋ ਚੁਕੇ ਹਨ ਜੋ ਦੈਵੀ ਸ਼ਕਤੀ ਮੰਨਣ ਵਾਲਿਆਂ ਨੇ ਪਿਛੋਂ (ਧੋਖਾ ਖਾਣ ਪੁਰ) ਚਲਾਏ ਹਨ। ਹੋ ਸਕਦਾ ਹੈ ਕਿ ਕੁਝ ਮਹਾਤਮਾਂ ਅਜੇਹੇ ਹੋਣ ਜਿਨ੍ਹਾਂ ਦੇ ਉਪਦੇਸ਼ ਨਾਲ ਮਨੁੱਖ ਦਾ ਭਲਾ ਹੋਵੇ, ਕੰਮ ਦੀ ਸਿੱਧੀ ਦਾ ਕੋਈ ਢੰਗ ਨਿਕਲ ਆਵੇ, ਪਰ ਅਜੇਹੇ ਮਹਾਤਮਾਂ ਬਹੁਤ ਘੱਟ ਹਨ ਅਤੇ ਉਨ੍ਹਾਂ ਪਾਸੋਂ ਸਾਰੇ ਲੋਕ ਲਾਭ ਨਹੀਂ ਉਠਾ ਸਕਦੇ। ਫੇਰ ਇਹ ਸੱਚਾ ਸੰਤ ਹੈ, ਇਸ ਗੱਲ ਦਾ ਨਿਸਚਾ ਕਿਸ ਤਰਾਂ ਹੋਵੇਗਾ ? ਇਸ ਲਈ ਅਜੇਹੇ ਫੋਕੇ ਝਗੜੇ ਝਮੇਲੇ ਵਿਚ ਫਸ ਕੇ ਆਪਣੀ ਤਾਕਤ ਉਪਰ ਭਰੋਸਾ ਕਰਕੇ ਕੰਮ ਅਰੰਭ ਕਰਨਾ ਚਾਹੀਦਾ ਹੈ, ਸਾਡੀ ਸਮਝ ਵਿਚ ਤਾਂ ਸਾਡੇ ਉਪਰ ਦੇਵੀ ਦੇਵਤਿਆਂ ਦੀ ਇਹ ਕੋਈ ਘੱਟ ਕ੍ਰਿਪਾ ਨਹੀਂ ਕਿ ਸਾਡੀ ਸਿਹਤ ਚੰਗੀ ਹੈ, ਬਲ ਹੈ, ਅਕਲ ਹੈ, ਕੰਮ ਕਰਨ ਲਈ ਮੈਦਾਨ ਭੀ ਹੈ, ਸੋ ਅਜੇਹੇ ਕੰਮਾਂ ਲਈ ਦੇਵਤਿਆਂ ਨੂੰ ਕਸ਼ਟ ਦੇਣਾ—ਜਿਨ੍ਹਾਂ ਨੂੰ ਕਿ ਅਸੀਂ ਆਪ ਸਿੱਧ ਕਰ ਸਕਦੇ ਹਾਂ—ਚੰਗਾ ਨਹੀਂ ਅਤੇ ਯੋਗ ਭੀ ਨਹੀਂ। ਸਿੱਧ ਮਹਾਤਮਾਂ ਦਿਆਲੂ ਹੁੰਤੇ ਹਨ, ਉਨ੍ਹਾਂ ਦਾ ਸੁਭਾਵ ਹੁੰਦਾ ਹੈ ਸਭਨਾਂ ਦਾ ਭਲਾ ਕਰਨਾ, ਓਨ੍ਹਾਂ ਦੀ ਤਪੱਸਿਆ ਆਦਿ ਜੋ ਕੁਝ ਹੁੰਦਾ ਹੈ ਉਹ ਸਾਰੀ ਸੰਸਾਰ ਦੇ ਭਲੇ ਵਾਸਤੇ। ਉਨ੍ਹਾਂ ਦੇ ਪਿਛੇ ਪੈਣ ਦੀ ਲੋੜ ਨਹੀਂ, ਉਨ੍ਹਾਂ ਨੂੰ ਤੰਗ ਕਰਕੇ ਉਨ੍ਹਾਂ ਦੇ ਕੰਮਾਂ ਵਿਚ ਵਿਘਨ ਪਾਣ ਨਾਲ ਲਾਭ ਨਹੀਂ ਸਗੋਂ ਨੁਕਸਾਨ ਹੀ ਹੈ।

ਸਫਲਤਾ ਦੇ ਰਾਹ ਵਿੱਚ ਕੰਡੇ ਹੁੰਦੇ ਹਨ, ਜਿਨ੍ਹਾਂ ਵਿਚੋਂ ਕੁਝ ਲਿਖੇ ਗਏ ਹਨ। ਸਭ

ਤੋਂ ਵਡਾ ਕੰਡਾ ਓਸ ਕੰਮ ਦੇ ਢੰਗਾਂ ਨੂੰ ਨਾ ਜਾਨਣਾ, ਮੇਹਨਤ ਨਾਲ ਸਿੱਧ ਹੋਣ ਵਾਲੇ ਕੰਮਾਂ ਨੂੰ ਦੇਵੀ ਦੇਵਤਿਆਂ ਦੀ ਕ੍ਰਿਪਾ ਜਾਂ ਅਸੀਸ ਨਾਲ ਸਫਲ ਹੋਣਾ ਸਮਝਣਾ, ਇਹ ਸਫਲਤਾ ਦੇ ਰਾਹ ਵਿੱਚ ਇਕ ਕੰਡਾ ਹੈ। ਸੰਸਾਰ ਵਿੱਚ ਕਈ ਪ੍ਰਕਾਰ ਦੀਆਂ ਸਫਲਤਾ ਹੁੰਦੀਆਂ ਹਨ, ਉਨ੍ਹਾਂ ਲਈ ਵੱਖੋ ਵੱਖਰੇ ਜਤਨ ਕਰਨੇ ਪੈਂਦੇ ਹਨ, ਫੇਰ ਜੇਕਰ ਤੁਸੀਂ ਸਭ ਕੰਮਾਂ ਦੀ ਸਫਲਤਾ ਆਪਣੀ ਮੇਹਨਤ ਨਾਲ ਸਿੱਧ ਹੋਣ ਵਾਲੇ ਕੰਮਾਂ ਦੀ ਸਫਲਤਾ ਨੂੰ ਦੇਵਤਾ ਦੀ ਕ੍ਰਿਪਾ ਮੰਨੋ, ਕਿਸਮਤ ਦੀ ਭੇਟਾ ਸਮਝੋ, ਅਥਵਾ ਸਿੱਧ ਮਹਾਤਮਾ ਦੀ ਕ੍ਰਿਪਾ ਦਾ ਗੁਣ ਗਾਓ ਤਾਂ ਇਸ ਦਾ ਕੀ ਅਰਥ ਹੈ ? ਜੇਕਰ ਉਨ੍ਹਾਂ ਸਭਨਾਂ ਉਤੇ ਤੁਹਾਡਾ ਭਰੋਸਾ ਹੋਵੇ ਤਾਂ ਹੋਵੇ ਪਿਆ, ਆਪਣੇ ਆਪ ਨੂੰ ਵੀ ਤਾਂ ਕਿਸੇ ਕੰਮ ਵਿਚ ਲਾਓ, ਆਪ ਮੇਹਨਤ ਕੋਲੋਂ ਡਰਦੇ ਕਿਉਂ ਹੋ ? ਜਿਸ ਮੇਹਨਤ ਦੇ ਦੁੱਖ ਤੋਂ ਤੁਸੀਂ ਬਚਣਾ ਚਾਹੁੰਦੇ ਹੋ ਉਨ੍ਹਾਂ ਦੁਖਾਂ ਵਿਚ ਆਪਣੇ ਪੂਜਨੀਕ ਦੇਵੀ ਦੇਵਤਾ ਨੂੰ ਅਥਵਾ ਸਿੱਧ ਮਹਾਤਮਾਂ ਨੂੰ ਜੋਤ ਦੇਣਾ ਕੀ ਚੰਗਾ ਹੈ ? ਕੀ ਉਨ੍ਹਾਂ ਨੂੰ ਦੁਖ ਨਹੀਂ ਹੋਵੇਗਾ ? ਜੇ ਕਰ ਤੁਸੀਂ ਸਮਝਦੇ ਹੋ ਕਿ ਉਨ੍ਹਾਂ ਦੀਆਂ ਸ਼ਕਤੀਆਂ ਮਹਾਨ ਹਨ ਅਤੇ ਇਸੇ ਕਰਕੇ ਤੁਹਾਡੇ ਜਿਹੇ ਸੈਂਕੜੇ ਉਨ੍ਹਾਂ ਦੇ ਚੇਲੇ ਹਨ, ਤਾਂ ਫਿਰ ਤੁਸੀਂ ਵੀ ਆਪਣੀਆਂ ਸ਼ਕਤੀਆਂ ਨੂੰ ਮਹਾਨ ਬਨਾਉਣ ਦਾ ਜਤਨ ਕਿਉਂ ਨਹੀਂ ਕਰਦੇ ? ਇਸ ਦਾ ਜਵਾਬ ਜੇਕਰ ਤੁਸੀਂ ਹਾਂ ਵਿਚ ਦੇਂਦੇ ਹੋ ਤਦ ਤਾਂ ਠੀਕ ਹੈ, ਨਹੀਂ ਤਾਂ ਦੂਜੇ ਜਵਾਬ ਤਾਂ ਤੁਹਾਡੇ ਆਲਸੀ ਹੋਣ ਦਾ ਸਬੂਤ ਦੇਣਗੇ।

ਇਹ ਪਿੱਛੇ ਕਿਹਾ ਗਿਆ ਹੈ ਕਿ ਸਫਲਤਾ ਮਨੁੱਖ ਨੂੰ ਸੁਖੀ ਕਰਦੀ ਹੈ, ਉਸ ਦੇ ਪਸਰੇ ਹੋਏ ਸੰਬੰਧਾਂ ਨੂੰ ਦ੍ਰਿੜ੍ਹ ਕਰਦੀ ਹੈ, ਇਸ ਦੇ ਲਈ ਬਹੁਤ ਸਾਰੇ ਪਦਾਰਥ ਸੰਗ੍ਰਹ ਕਰਨੇ ਪੈਂਦੇ ਹਨ ਅਤੇ ਬਹੁਤ ਸਾਰੇ ਸੰਗ੍ਰਹ ਹੋਯਾਂ ਦੀ ਰੱਖਯਾ ਕਰਨੀ ਪੈਂਦੀ ਹੈ। ਸੋ ਅਪ੍ਰਾਪਤ ਦਾ ਪਾਣਾ ਅਤੇ ਪ੍ਰਾਪਤ ਦੀ ਰੱਖਯਾ ਕਰਨ ਦਾ ਨਾਮ ਹੀ ਯੋਗ ਖਜ਼ੇਮ ਹੈ। ਯੋਗ ਖੇਮ ਦੇ ਵਾਸਤੇ ਹੀ ਸਫਲਤਾ ਪ੍ਰਾਪਤ ਕਰਨ ਦੀ ਲੋੜ ਹੈ। ਯੋਗ ਖੇਮ ਦਾ ਅਰਥ ਹੈ ਉਚਿਤ ਭਲਯਾਈ, ਇਸ ਨਾਲ ਹੀ ਮਨੁੱਖ ਸ਼ਕਤੀ ਵਾਨ ਹੁੰਦਾ ਹੈ, ਸੰਸਾਰ ਦੇ ਕੰਮਾਂ ਲਈ ਲਾਇਕ ਬਣਨਾ ਹੀ ਸਫਲਤਾ ਹੈ। ਹੁਣ ਅੱਗੇ ਚਲ ਕੇ ਅਸੀਂ ਸਫਲਤਾ ਦੇ ਸਹਾਇਕ ਗੁਣਾਂ ਨੂੰ ਦੱਸਾਂਗੇ।

## ਸਫਲਤਾ ਦੀ ਚੋਣ

ਸਫਲਤਾ ਚਾਹੁਣ ਲਈ ਇਹ ਗੱਲ ਸਭ ਤੋਂ ਜ਼ਰੂਰੀ ਹੈ ਕਿ ਉਹ ਪਹਿਲਾਂ ਸਫਲਤਾ ਦੀ ਚੋਣ ਕਰ ਲਿਆ ਕਰਨ, ਅਰਥਾਤ ਉਨ੍ਹਾਂ ਨੂੰ ਕਿਸ ਪ੍ਰਕਾਰ ਦੀ ਸਫਲਤਾ ਦੀ ਲੋੜ ਹੈ ? ਕਿਉਂਕਿ ਇਸ ਗੱਲ ਦੇ ਜਾਣੇ ਬਿਨਾਂ ਸਫਲਤਾ ਦਾ ਪ੍ਰਾਪਤ ਹੋਣਾ ਔਖਾ ਹੈ। ਸਫਲਤਾ ਅਨੇਕ ਹਨ। ਉਨ੍ਹਾਂ ਲਈ ਜਤਨ ਵੀ ਅੱਡ ੨ ਕਰਨੇ ਪੈਂਦੇ ਹਨ। ਕੋਈ ਮਨੁੱਖ ਕਾਰਖਾਨਾ ਖੋਲ੍ਹ ਕੇ ਧਨਵਾਨ ਬਣਨਾ ਚਾਹੁੰਦਾ ਹੈ, ਕੋਈ ਬੀਰ ਬਣਨਾ ਚਾਹੁੰਦਾ ਹੈ, ਕੋਈ ਵਿਦਵਾਨ ਬਣਨਾ ਚਾਹੁੰਦਾ ਹੈ, ਕੋਈ ਚਾਹੁੰਦਾ ਹੈ ਸ਼ਾਨ ਸ਼ੌਕਤ ਨਾਲ ਰਹਿਣਾ, ਕੋਈ ਚਾਹੁੰਦਾ ਹੈ ਮਮੂਲੀ ਤੌਰ ਪਰ ਜੀਵਨ ਨ੍ਰਿਬਾਹ ਕਰਨਾ ਅਤੇ ਕੋਈ ਚਾਹੁੰਦਾ ਹੈ ਲੋਕਾ ਉਤੇ ਹਕੂਮਤ ਕਰਨੀ।

ਇੱਛਾ ਨੂੰ ਕੌਮੀ, ਸੰਬੰਧ ਨੂੰ ਮਾਨਵੀ ਗੁਣਾਂ ਨੂੰ ਮਜ਼ਬੂਤ ਰੱਖਣ ਲਈ ਇਨ੍ਹਾਂ ਸਿੱਧੀਆਂ ਦਾ ਪ੍ਰਾਪਤ ਕਰਨਾ ਜ਼ਰੂਰੀ ਹੈ, ਅਤੇ ਇਸੇ ਕਰਕੇ ਇਨ੍ਹਾਂ ਲਈ ਜਤਨ ਕੀਤਾ ਜਾਂਦਾ ਹੈ। ਹਰੇਕ ਮਨੁੱਖ ਆਪਣੇ ਲਈ ਸਫਲਤਾ ਚਾਹੁੰਦਾ ਹੈ। ਪਰ ਇਸ ਵਿਚ ਭਾਰੀ ੨ ਗਲਤੀਆਂ ਕੀਤੀਆਂ ਜਾਂਦੀਆਂ ਹਨ, ਅਰਥਾਤ ਉਹ ਮਨੁੱਖ ਇਸ ਗੱਲ ਦਾ ਨਿਰਣਾ ਨਹੀਂ ਕਰਦੇ ਕਿ ਸਾਨੂੰ ਕੇਹੜੀ ਸਿੱਧੀ ਚਾਹੀਦੀ ਹੈ ? ਪਰ ਉਨ੍ਹਾਂ ਦੇ ਪ੍ਰਾਪਤ ਕਰਨ ਲਈ ਜਤਨ ਅਰੰਭ ਦੇਂਦੇ ਹਨ। "ਮੈਂ ਕਿੱਥੇ ਜਾਣਾ ਹੈ ?" ਇਸ ਗੱਲ ਦਾ ਨਿਸਚਾ ਕੀਤੇ ਬਿਨਾਂ ਜੇਕਰ ਕੋਈ ਤੁਰਿਆ ਜਾਵੇ ਤਾਂ ਉਸ ਦਾ ਨਤੀਜਾ ਕੀ ਹੋਵੇਗਾ ? ਹੋ ਸਕਦਾ ਹੈ ਕਿ ਉਹ ਕਿਸੇ ਚੰਗੀ ਜਗ੍ਹਾ ਚਲਿਆ ਜਾਵੇ, ਹੋ ਸਕਦਾ ਹੈ ਕਿ ਉਹ ਕਿਸੇ ਜੰਗਲ ਬੀਆਬਾਨ ਵਿਚ ਜਾ ਪਹੁੰਚੇ। ਹੋ ਸਕਦਾ ਹੈ ਕਿ ਉਹ ਕਿਸੇ ਖਾਤੇ ਵਿੱਚ ਡਿੱਗ ਹੀ ਪਵੇ। ਇਸ ਲਈ ਉਸ ਨੂੰ ਪਹਿਲਾਂ ਤੋਂ ਹੀ ਇਸ ਗੱਲ ਦਾ ਨਿਸਚਾ ਕਰ ਲੈਣਾ ਚਾਹੀਦਾ ਹੈ ਕਿ ਮੈਂ ਫਲਾਣੀ ਜਗ੍ਹਾ ਜਾਣਾ ਹੈ। ਇਸ ਤਰ੍ਹਾਂ ਦੇ ਨਿਸਚੇ ਨਾਲ ਅੱਧਾ ਕੰਮ ਸਿੱਧ ਹੋ ਜਾਂਦਾ ਹੈ। ਤੁਸਾਂ ਨਿਸਚੇ ਕਰ ਲਿਆ ਕਿ ਮੈਂ ਸ੍ਰੀ ਅੰਮ੍ਰਿਤਸਰ ਜੀ ਜਾਣਾ ਹੈ, ਇਸ ਦੇ ਨਾਲ ਇਹ ਵੀ ਨਿਸਚੇ ਕਰ ਲਓਗੇ ਕਿ ਫਲਾਣੀ ਸੜਕ ਸ੍ਰੀ ਅੰਮ੍ਰਿਤਸਰ ਜੀ ਨੂੰ ਜਾਂਦੀ ਹੈ। ਕੇਵਲ ਏਨਾਂ ਜਾਣਨ ਨਾਲ ਹੀ ਅੱਧਾ ਕੰਮ ਸਿੱਧ ਹੋ ਜਾਂਦਾ ਹੈ, ਕਿਉਂਕਿ ਹੁਣ ਕੰਮ ਦਾ ਢੰਗ ਨਿਸਚਿਤ ਹੋ ਗਿਆ। ਉਸ ਸੜਕ ਪੁਰ ਤੁਰਨ ਵਾਲਾ ਸ੍ਰੀ ਅੰਮ੍ਰਿਤਸਰ ਜੀ ਜ਼ਰੂਰ ਹੀ ਪਹੁੰਚ ਜਾਵੇਗਾ, ਕਿਉਂਕਿ ਉਹ ਸੜਕ ਉਥੇ ਹੀ ਜਾਂਦੀ ਹੈ।

ਕੀ ਚਾਹੀਦਾ ਹੈ ? ਇਸ ਗੱਲ ਦੇ ਜਾਣ ਲੈਣ ਪਰ ਕੰਮ ਦੀ ਸਫਲਤਾ ਬਹੁਤ ਕੁਝ ਸਹਜ ਹੋ ਜਾਂਦੀ ਹੈ। ਮੰਨ ਲਓ ਕਿਸੇ ਨੂੰ ਕੋਈ ਬ਼ੀਮਾਰੀ ਹੈ। ਉਹ ਕੇਵਲ ਏਨਾਂ ਜਾਣਦਾ ਹੈ ਕਿ ਇਸ ਰੋਗ ਦੀ ਕੋਈ ਦਵਾਈ ਹੈ ਪਰ ਕੇਹੜੀ ਦਵਾਈ ਹੈ ? ਇਹ ਗੱਲ ਉਸ ਨੂੰ ਮਲੂਮ ਨਹੀਂ ਦਸੋ ਹੁਣ ਉਸ ਦੇ ਅਗੇ ਕਿੰਨੀ ਔਖਿਆਈ ਹੈ। ਉਹ ਜਾਂਦਾ ਹੈ ਪਸਾਰੀ ਦੀ ਦੁਕਾਨ ਉੱਤੇ।

ਜਦ ਪਸਾਰੀ ਪੁਛਦਾ ਹੈ ਤੁਹਾਨੂੰ ਕੇਹੜੀ ਦਵਾਈ ਚਾਹੀਦੀ ਹੈ ? ਤਦ ਉਸ ਵੇਲੇ ਚੁਪ ਹੋ ਜਾਂਦਾ ਹੈ । ਜੇਕਰ ਕਿਸੇ ਦੀ ਅਜੇਹੀ ਦਸ਼ਾ ਹੋਵੇ ਤਾਂ ਕੀ ਉਸ ਦਾ ਮਨੋਰਥ ਪੂਰਾ ਹੋ ਸਕਦਾ ਹੈ ? ਕੀ ਉਸ ਦੇ ਰਾਹੀਂ ਕੁਝ ਭੀ ਕੰਮ ਹੋ ਸਕੇਗਾ ? ਸੋ ਇਹੋ ਗੱਲ ਸੰਸਾਰਿਕ ਸਿੱਧੀਆਂ ਦੀ ਬਾਬਤ ਭੀ ਸਮਝਣੀ ਚਾਹੀਦੀ ਹੈ, ਸੰਸਾਰ ਵਿਚ ਜਿਸ ਵੇਲੇ ਮਨੁੱਖ ਨੇ ਪ੍ਰਵੇਸ਼ ਕੀਤਾ ਨਾਲ ਹੀ ਉਸਦਾ ਸੰਬੰਧ ਵੀ ਪਸਰ ਗਿਆ । ਹੁਣ ਉਸ ਨੂੰ ਸਫਲਤਾਈਆਂ ਦੀ ਜ਼ਰੂਰਤ ਮਲੂਮ ਹੋਣ ਲੱਗੀ । ਜੇਕਰ ਉਹ ਸਫਲਤਾ ਨਹੀਂ ਪ੍ਰਾਪਤ ਕਰਦਾ ਤਾਂ ਉਸਦੇ ਪਸਰੇ ਹੋਏ ਸੰਬੰਧ ਕਮਜ਼ੋਰ ਹੁੰਦੇ ਹਨ । ਉਨ੍ਹਾਂ ਦੇ ਟੁੱਟਣ ਫੁੱਟਣ ਦਾ ਭੈ ਹੋ ਜਾਂਦਾ ਹੈ । ਇਸ ਲਈ ਓਹ ਸਫਲਤਾਈਆਂ ਵੱਲ ਵਧਦਾ ਹੈ । ਇਸ ਦਸ਼ਾ ਵਿੱਚ ਜੇਕਰ ਉਸ ਨੂੰ ਇਹ ਗੱਲ ਮਲੂਮ ਹੈ ਕਿ ਮੈਨੂੰ ਇਸ ਪ੍ਰਕਾਰ ਦੀ ਸਿੱਧੀ ਦੀ ਲੋੜ ਹੈ, ਤਦ ਤਾਂ ਠੀਕ ਹੈ, ਨਹੀਂ ਤਾ ਉਸ ਦੀ ਦਸ਼ਾ ਠੀਕ ਉਸ ਰੋਗੀ ਦੇ ਸਮਾਨ ਹੋਵੇਗੀ । ਉਹ ਕੰਮ ਕਰੇਗਾ, ਮੇਹਨਤ ਕਰੇਗਾ, ਸਭ ਕੁਝ ਕਰੇਗਾ, ਪਰ ਉਸਦਾ ਮਨੋਰਥ ਪੂਰਾ ਨਹੀਂ ਹੋਵੇਗਾ । ਕਿਉਂਕਿ ਉਸ ਨੂੰ ਕਿਸ ਪ੍ਰਕਾਰ ਦੀ ਸਫਲਤਾ ਚਾਹੀਦੀ ਹੈ ? ਇਸ ਗੱਲ ਦਾ ਪਤਾ ਨਹੀਂ, ਉਹ ਆਪਣੀ ਸਫਲਤਾ ਨੂੰ ਪਛਾਣਦਾ ਹੀ ਨਹੀਂ, ਉਸ ਨੂੰ ਇਹ ਮਲੂਮ ਨਹੀਂ ਕਿ ਉਹ ਜੇਹੜਾ ਕੰਮ ਕਰ ਰਿਹਾ ਹੈ ਉਸ ਤੋਂ ਕੇਹੜੀ ਸਫਲਤਾ ਮਿਲੇਗੀ ।

ਇਸੇ ਕਰਕੇ ਸਫਲਤਾ ਦੀ ਚੋਣ ਜ਼ਰੂਰੀ ਸਮਝੀ ਜਾਂਦੀ ਹੈ । ਜੇ ਕਰ ਤੁਸੀਂ ਵਿੱਦਯਾ ਦੀ ਸਫਲਤਾ ਚਾਹੁੰਦੇ ਹੋ ਤਾਂ ਉਸ ਦੇ ਲਈ ਜੋ ਰਾਹ ਨਿਯਤ ਹੈ ਉਸ ਪਰ ਤੁਰੋ । ਜੇਕਰ ਤੁਸੀਂ ਧਨਵਾਨ ਬਣਨਾ ਚਾਹੁੰਦੇ ਹੋ ਤਾਂ ਉਸ ਰਾਹ ਪੁਰ ਤੁਰੋ, ਇਸ ਤਰਾਂ ਜੋ ਕੋਈ ਸਫਲਤਾ ਚਾਹੁੰਦਾ ਹੋਵੇ ਉਸ ਨੂੰ ਆਪਣੀ ਸਫਲਤਾ ਦੀ ਚੋਣ ਪਹਿਲਾਂ ਤੋਂ ਕਰ ਲੈਣੀ ਚਾਹੀਦੀ ਹੈ ।

ਚੋਣ ਨਾ ਕਰਨ ਪਰ ਜੋ ਕਠਨਾਈ ਹੁੰਦੀ ਹੈ, ਇਸ ਕਰਮ ਰੂਪ ਜੀਵਨ ਵਿਚ ਜੋ ਕਸ਼ਟ ਹੁੰਦਾ ਹੈ, ਉਸ ਦਾ ਕੁਝ ਟਿਕਾਣਾ ਨਹੀਂ । ਇਕ ਵਿਦਵਾਨ ਲਈ ਜਿਨ੍ਹਾਂ ਗੱਲਾਂ ਦੀ ਲੋੜ ਹੈ ਉਸ ਵਿੱਚ ਜਿੰਨਿਆਂ ਗੁਣਾਂ ਦਾ ਹੋਣਾ ਜ਼ਰੂਰੀ ਹੈ ਉਹ ਗੁਣ ਧਨੀ ਬਣਨ ਵਿਚ ਸਹਾਇਕ ਨਹੀਂ ਹੋ ਸਕਦੇ । ਰਾਜਨੀਤਿੱਗਜ ਬਣਨ ਲਈ ਜੋ ਮੇਹਨਤ ਕਰਨੀ ਪੈਂਦੀ ਹੈ ਉਸ ਤਰਾਂ ਦੀ ਮੇਹਨਤ ਧਨੀ ਜਾਂ ਵਿਦਵਾਨ ਬਣਨ ਲਈ ਜ਼ਰੂਰੀ ਨਹੀਂ । ਸਰੀਰਕ ਬਲ ਦੇ ਵਧਾਣ ਲਈ ਜਿਸ ਕਸਰਤ ਸ਼ਾਲਾ ਦੀ ਲੋੜ ਹੁੰਦੀ ਹੈ ਉਸ ਵਿਚ ਮਾਨਸਿਕ ਬਲ ਪ੍ਰਾਪਤ ਕਰਨ ਵਾਸਤੇ ਜਾਨ ਦੀ ਲੋੜ ਨਹੀਂ । ਕਿਉਂਕਿ ਹਰੇਕ ਕੰਮਾਂ ਲਈ ਅੱਡ ੨ ਸਕੂਲ ਮਦਰੱਸੇ ਹਨ । ਜੇਕਰ ਕੋਈ ਸਰੀਰਕ ਬਲ ਪ੍ਰਾਪਤ ਕਰਨ ਦੀ ਇੱਛਾ ਵਾਲਾ ਕਿਸੇ ਮਾਨਸਿਕ ਬਲ ਪ੍ਰਾਪਤ ਕਰਨ ਵਾਲੇ ਸਕੂਲ ਵਿਚ ਜਾਵੇ ਅਤੇ ਉਥੋਂ ਨਿਰਾਸ ਹੋ ਕੇ ਮੁੜੇ ਤਾਂ ਇਸ ਵਿਚ ਦੋਸ਼ ਕਿਸਦਾ ਹੈ ? ਇਸ ਲਈ ਬਹੁਤ ਸਾਵਧਾਨੀ ਨਾਲ ਅਤੇ ਖੂਬ ਸੋਚ ਸਮਝ ਕੇ ਆਪਣੀ ਸਫਲਤਾ ਨਿਸਚਿਤ ਕਰਨੀ ਚਾਹੀਦੀ ਹੈ ਕਿ ਫਲਾਣੀ ਸਫਲਤਾ ਚਾਹੀਦੀ ਹੈ, ਫੇਰ ਉਸ ਸਫਲਤਾ ਲਈ ਜਿਸ ਪ੍ਰਕਾਰ ਦੀ ਸਿੱਖਯਾ ਦੀ ਲੋੜ ਹੋਵੇ ਉਸ ਪ੍ਰਕਾਰ ਦੀ ਸਿੱਖਯਾ ਗ੍ਰਹਣ ਕਰਨੀ ਚਾਹੀਦੀ ਹੈ । ਸਿੱਖਯਾ ਆਦਿ ਨਾਲ ਯੋਗ ਹੋ ਕੇ ਜੇਕਰ ਸਫਲਤਾ ਲਈ ਜਤਨ ਕੀਤਾ ਜਾਵੇ ਤਾਂ ਉਸ ਦੇ ਨਾ ਪ੍ਰਾਪਤ ਹੋਣ ਦਾ ਕੋਈ ਪ੍ਰਬਲ ਕਾਰਨ ਨਹੀਂ ।

ਜੋ ਕੌਮ ਜਾਂ ਦੇਸ ਇਸ ਗੱਲ ਦੇ ਵਲੋਂ ਬੇਪ੍ਰਵਾਹੀ ਕਰਦਾ ਹੈ ਉਸ ਨੂੰ ਭਾਰੀ ਦੁਖ ਹੁੰਦਾ ਹੈ, ਉਹ ਕੌਮ ਆਪਣੇ ਮਨੁੱਖਾਂ ਨੂੰ ਕਦੇ ਸੁਖੀ ਨਹੀਂ ਕਰ ਸਕਦੀ, ਫੇਰ ਉਹ ਕੌਮ

ਹੀ ਕਿਸ ਤਰਾਂ ਸੁਖੀ ਹੋ ਸਕਦੀ ਹੈ ? ਕਿਉਂਕਿ ਮਨੁੱਖਾਂ ਦੇ ਸਮੂਹ ਦਾ ਨਾਉਂ ਹੀ ਕੌਮ ਹੈ। ਇਸ ਲਈ ਕੌਮ ਨੂੰ ਇਹ ਚਾਹੀਦਾ ਹੈ ਕਿ ਉਹ ਆਪਣੇ ਮਨੁੱਖਾਂ ਨੂੰ ਇਸ ਪ੍ਰਕਾਰ ਦੀ ਸਿੱਖਯਾ ਦੇਵੇ ਜੋ ਉਨ੍ਹਾਂ ਦੀ ਨਿਸਚਿਤ ਸਫਲਤਾ ਨੂੰ ਪ੍ਰਾਪਤ ਕਰਨ ਦੇ ਅਨੁਕੂਲ ਹੋਵੇ। ਜੇਕਰ ਉਹ ਅਜਿਹਾ ਨਹੀਂ ਕਰਦੀ ਤਾਂ ਉਸ ਨੂੰ ਆਪਣੀ ਭੁੱਲ ਦਾ ਫਲ ਵੀ ਆਪ ਹੀ ਭੋਗਣਾ ਪਵੇਗਾ। ਕੋਈ ਕੌਮ ਆਪਣੇ ਮਨੁੱਖਾਂ ਨੂੰ ਸਿੱਖਯਾ ਦੇਂਦੀ ਹੈ, ਪਰ ਸਿੱਖਯਾ ਇਸ ਲਾਇਕ ਨਹੀਂ ਕਿ ਉਨ੍ਹਾਂ ਦੀ ਮਨ ਚਾਹੀ ਸਫਲਤਾ ਪ੍ਰਾਪਤ ਕਰਨ ਵਿਚ ਸਹਾਇਕ ਹੋਵੇ, ਇਸ ਨਾਲ ਕੌਮ ਵਿਚ ਸਿਖਯਤਾਂ ਦੀ ਗਿਣਤੀ ਤਾਂ ਵੱਧ ਜਾਵੇਗੀ ਪਰ ਕੌਮ ਦੀਆਂ ਔਖਿਆਈਆਂ ਦੂਰ ਨਹੀਂ ਹੋਣਗੀਆਂ, ਕੌਮ ਸੁਖੀ ਨਹੀਂ ਹੋ ਸਕੇਗੀ, ਉਹ ਪੜ੍ਹੀ ਲਿਖੀ ਮੂਰਖ ਸਮਝੀ ਜਾਵੇਗੀ, ਉਸ ਦੀ ਯੋਗਤਾ ਕੇਵਲ ਕਹਿਣ ਦੀ ਹੋਵੇਗੀ, ਪਰ ਉਸ ਤੋਂ ਕਿਸੇ ਨੂੰ ਲਾਭ ਨਹੀਂ ਹੋਵੇਗਾ। ਕੌਮ ਵਿਚ ਨਵੇਂ ਗੁਣਾਂ ਦਾ ਖਿੜਾਓ ਹੋਣਾ ਤਾਂ ਦੂਰ ਰਿਹਾ, ਪੁਰਾਣੇ ਗੁਣਾਂ ਦੀ ਇਸਥਿਤੀ ਭੀ ਔਖੀ ਹੋ ਜਾਵੇਗੀ, ਕਿਉਂਕਿ ਜ਼ਰੂਰੀ ਸਿਖਯਾ ਨਾ ਹੋਣ ਕਰਕੇ ਲਾਭ੍ਵੰਦ ਅਤੇ ਮਨ ਚਾਹੀ ਸਫਲਤਾ ਦਾ ਪ੍ਰਾਪਤ ਕਰਨਾ ਔਖਾ ਹੋ ਜਾਵੇਗਾ। ਸਫਲਤਾ ਦੇ ਨਾ ਹੋਣ ਕਰਕੇ ਕੌਮ ਬੰਧਨ ਦਾ ਦਬਾਉ ਭਯਾਨਕ ਰੂਪ ਧਾਰਨ ਕਰੇਗਾ। ਕੌਮ ਉਸ ਮਨੁੱਖ ਤੋਂ ਕੁਝ ਆਸ ਕਰਦੀ ਹੈ, ਕੌਮ ਉਸ ਮਨੁੱਖ ਤੋਂ ਕੁਝ ਚਾਹੁੰਦੀ ਹੈ, ਪਰ ਉਹ ਮਨੁੱਖ ਕੌਮ ਨੂੰ ਕੀ ਦੇਵੇ ਅਤੇ ਕਿਥੋਂ ਦੇਵੇ ? ਕਿਉਂਕਿ ਉਸ ਵਿਚ ਤਾਕਤ ਨਹੀਂ, ਯੋਗਤਾ ਨਹੀਂ ਜਿਨ੍ਹਾਂ ਨਾਲ ਉਹ ਸਫਲਤਾ ਪ੍ਰਾਪਤ ਕਰ ਸਕੇ, ਪਰ ਕੌਮ ਉਸ ਨੂੰ ਪੜ੍ਹਿਆ ਗੁੜ੍ਹਿਆ ਜਾਣਦੀ ਹੈ, ਉਹ ਉਸ ਨੂੰ ਸ਼ਕਤੀਆਂ ਦਾ ਭੰਡਾਰ ਅਤੇ ਲਿਆਕਤਾਂ ਦਾ ਖਜ਼ਾਨਾ ਸਮਝਦੀ ਹੈ। ਇਸ ਲਈ ਇਸ ਨਾਸਮਝੀ ਤੋਂ ਕੌਮ ਅਤੇ ਉਸ ਮਨੁੱਖ ਵਿਚ ਅਣਬਣ ਹੋਣੀ ਸੁਭਾਵਿਕ ਹੈ। ਇਹ ਹੈ ਪਹਿਲਾਂ ਤੋਂ ਸਫਲਤਾ ਨਿਸਚਿਤ ਨਾ ਕਰਨ ਅਤੇ ਉਸਦੀ ਯੋਗ ਸਿੱਖਯਾ ਨਾ ਦੇਣ ਦਾ ਫਲ।

ਜਿਸ ਕੌਮ ਨੇ ਇਸ ਜ਼ਰੂਰੀ ਅਤੇ ਲਾਭਦਾਇਕ ਗੱਲ ਵਲ ਧਿਆਨ ਨਹੀਂ ਦਿੱਤਾ ਜਾਂ ਉਸ ਨੇ ਉਸ ਨੂੰ ਬੇਪ੍ਰਵਾਹੀ ਦੀ ਨਜ਼ਰ ਨਾਲ ਤੱਕਿਆ ਹੈ, ਉਸ ਕੌਮ ਤੋਂ ਸਫਲਤਾਈਆਂ ਨਰਾਜ਼ ਹੋ ਜਾਂਦੀਆਂ ਹਨ। ਉਸ ਨੂੰ ਉਹ ਸਫਲਤਾਈਆਂ ਨਹੀਂ ਮਿਲਦੀਆਂ ਅਤੇ ਉਨ੍ਹਾਂ ਦੇ ਪ੍ਰਾਪਤ ਨਾ ਹੋਣ ਕਰਕੇ ਉਹ ਦਿਨੋਂ ਦਿਨ ਕਮਜ਼ੋਰ ਹੁੰਦੀ ਜਾਂਦੀ ਹੈ। ਉਸ ਦੇ ਮਾਨਵੀ ਗੁਣ ਨਸ਼ਟ ਹੁੰਦੇ ਜਾਂਦੇ ਹਨ। ਉਸ ਦੀ ਅੰਤਲੀ ਦਸ਼ਾ ਸ਼ੋਕ ਭਰੀ ਅਤੇ ਵੈਰੀਆਂ ਦੇ ਅਨੰਦ ਕਰਨ ਵਾਲੀ ਹੁੰਦੀ ਹੈ।

ਮਾਮੂਲੀ ਤੌਰ ਪਰ ਅਸੀਂ ਸਫਲਤਾਈਆਂ ਨੂੰ ਦੋ ਹਿੱਸਿਆਂ ਵਿਚ ਵੰਡ ਸਕਦੇ ਹਾਂ। ਇਕ ਦਾ ਨਾਉਂ "ਪ੍ਰਤੱਖ ਸਫਲਤਾ" ਅਤੇ ਦੂਜੀ ਦਾ ਨਾਉਂ "ਪਰੋਖ ਸਫਲਤਾ" ਹੈ। ਕਾਰੀਗਰੀ ਸੰਬੰਧੀ ਸਫਲਤਾਈਆਂ ਨੂੰ ਪ੍ਰਤੱਖ ਸਫਲਤਾ ਅਤੇ ਵਿਦਯਾ ਤਥਾ ਇਸ ਤਰਾਂ ਦੀਆਂ ਸਫਲਤਾਈਆਂ ਨੂੰ ਪਰੋਖ (ਅਪ੍ਰਤੱਖ) ਸਫਲਤਾ ਆਖਦੇ ਹਨ। ਕੌਮ ਲਈ ਇਨ੍ਹਾਂ ਦੋਹਾਂ ਤਰਾਂ ਦੀ ਸਫਲਤਾ ਦੀ ਲੋੜ ਹੈ ਅਤੇ ਬਹੁਤ ਵਡੀ ਲੋੜ ਹੈ, ਪ੍ਰਤੱਖ ਸਫਲਤਾ ਨਾਲ ਕੌਮ ਦਾ ਸਰੀਰ ਪੁਸ਼ਟ ਹੁੰਦਾ ਹੈ ਅਤੇ ਪਰੋਖ ਸਿੱਧੀ ਨਾਲ ਉਸਦਾ ਮਨ ਅਤੇ ਪ੍ਰਾਣ। ਸੋ ਕੌਮ ਇਨ੍ਹਾਂ ਦੋਹਾਂ ਤਰਾਂ ਦੀ ਸਫਲਤਾ ਨੂੰ ਪ੍ਰਾਪਤ ਕਰਨ ਲਈ ਆਪਣੇ ਮਨੁੱਖਾਂ ਨੂੰ ਮੁਕੱਰਰ ਕਰਦੀ ਹੈ। ਇਸ ਕੰਮ ਵਿੱਚ ਮੁਕੱਰਰ ਕਰਨ ਤੋਂ ਪਹਿਲਾਂ ਕੌਮ ਇਹ ਵੀ ਵਿਚਾਰ

ਕਰ ਲੈਂਦੀ ਹੈ ਕਿ ਕੌਣ ਮਨੁੱਖ ਕਿਸ ਤਰਾਂ ਦੀ ਸਫਲਤਾ ਦੇ ਲਾਇਕ ਹੈ ? ਇਸ ਗੱਲ ਦਾ ਨਿਰਨਾ ਕਰਨ ਲਈ ਕੌਮ ਵਲੋਂ ਕੋਈ ਹਿੱਸਾ ਮੁਕੱਰਰ ਨਹੀਂ ਕੀਤਾ ਜਾਂਦਾ। ਸਗੋਂ ਕੌਮ ਇਸਦੇ ਲਈ ਆਪਣੀ ਸਿੱਖਿਆ ਆਪਣੇ ਹੱਥ ਵਿਚ ਰੱਖਦੀ ਹੈ ਅਤੇ ਉਸ ਦਾ ਦਰਵਾਜ਼ਾ ਸਭਨਾਂ ਲਈ ਖੋਲ੍ਹ ਦੇਂਦੀ ਹੈ। ਉਤਸ਼ਾਹੀ ਜਵਾਨ ਉਸ ਮੈਦਾਨ ਵਿਚ ਆਉਂਦੇ ਹਨ ਤੇ ਆਪਣੀ ਲਿਆਕਤ ਦਾ ਸਬੂਤ ਦੇਂਦੇ ਹਨ। ਕੌਮ ਨੂੰ ਸਹਾਰਾ ਦੇਂਦੀ ਹੈ ਅਤੇ ਉਨ੍ਹਾਂ ਨੂੰ ਸਫਲਤਾਈਆਂ ਪ੍ਰਾਪਤ ਹੁੰਦੀਆਂ ਹਨ ਅਤੇ ਉਹ ਅਮਰ ਹੋ ਜਾਂਦੇ ਹਨ।

ਫਰਜ਼ ਕਰੋ ਇਕ ਕੌਮ ਹੈ, ਉਸ ਨੇ ਆਪਣੀ ਜ਼ਰੂਰਤ ਦਾ ਨਿਰਣਾ ਨਹੀਂ ਕੀਤਾ ਕਿ ਉਸ ਨੂੰ ਕੀ ਚਾਹੀਦਾ ਹੈ, ਜਾਂ ਉਸ ਨੂੰ ਕਿਸ ਗੱਲ ਦੀ ਕਮੀ ਹੈ, ਕਿਉਂਕਿ ਉਸ ਨੇ ਇਸ ਗੱਲ ਦਾ ਗਯਾਨ ਹੀ ਨਹੀਂ ਪ੍ਰਾਪਤ ਕੀਤਾ। ਅੱਛਾ ਹੁਣ ਉਸ ਕੌਮ ਦੇ ਮਨੁਖਾਂ ਵੱਲ ਵੇਖੋ। ਉਸ ਕੌਮ ਵਿੱਚ ਮਨੁੱਖਾਂ ਦਾ ਘਾਟਾ ਨਹੀਂ। ਪਰ ਲਾਭ ਪੁਚਾਣ ਵਾਲੇ ਮਨੁੱਖਾਂ ਦਾ ਸਦਾ ਹੀ ਅਭਾਵ (ਟੋਟਾ) ਬਣਿਆਂ ਰਹਿੰਦਾ ਹੈ। ਆਦਮੀ ਬਹੁਤ ਹਨ ਅਤੇ ਕੰਮ ਭੀ ਬਹੁਤ ਹਨ। ਪਰ ਕੰਮ ਦੇ ਲਾਇਕ ਆਦਮੀ ਵੇਖਣ ਨੂੰ ਭੀ ਨਹੀਂ ਲਭਦੇ। ਉਹ ਕੌਮ ਜਿਸ ਥਾਂ ਪੁਰ ਰਹਿੰਦੀ ਹੈ ਓਥੋਂ ਦਾ ਦ੍ਰਿਸ਼ਯ ਜੇ ਕਰ ਆਪ ਜਾ ਕੇ ਵੇਖੋ ਤਾਂ ਆਪ ਨੂੰ ਮਲੂਮ ਹੋਵੇਗਾ ਕਿ ਸਫਲਤਾ ਦੇ ਨਾ ਚੁਣਨ ਕਰਕੇ ਕਿੰਨਾ ਬੁਰਾ ਫਲ ਹੁੰਦਾ ਹੈ।

ਗਲੀਆਂ ਬਜ਼ਾਰਾਂ ਵਿੱਚ ਜਾ ਕੇ ਆਪ ਵੇਖੋਗੇ ਕਿ ਨੌਕਰੀ ਕਰਨ ਲਈ ਮਨੁੱਖਾਂ ਦੇ ਟੋਲੇ ਏਧਰ ਓਧਰ ਜਾ ਰਹੇ ਹਨ। ਕਾਰਖਾਨੇ ਦੇ ਮੈਨੇਜਰਾਂ ਅਤੇ ਆਫਿਸਾਂ ਦੇ ਮਾਲਿਕਾਂ ਦੇ ਮੂੰਹ ਵਲ ਉਹ ਆਸ ਭਰੀ ਨਜ਼ਰ ਨਾਲ ਤੱਕ ਰਹੇ ਹਨ। ਉਨ੍ਹਾਂ ਦੀ ਨਜ਼ਰ ਦੇ ਭਿਖਾਰੀ ਬਣੇ ਹੋਏ ਹਨ। ਇਸ ਤਰਾਂ ਇਕ ਕਾਰਖਾਨੇ ਤੋਂ ਦੂਜੇ ਕਾਰਖਾਨੇ ਵਿਚ ਉਹ ਟੋਲੇ ਜਾਂਦੇ ਅਤੇ ਸ਼ਾਮ ਨੂੰ ਕੋਈ ਆਸਵੰਦ ਹੋ ਕੇ ਅਤੇ ਕੋਈ ਨਿਰਾਸ ਹੋ ਕੇ ਆਪਣੇ ੨ ਮੁਕਾਮ ਨੂੰ ਮੁੜਦੇ ਹਨ। ਉਨ੍ਹਾਂ ਕੇਹੜੇ ਕੰਮ ਵਿਚ ਹੁਸ਼ਿਆਰੀ ਹਾਸਿਲ ਕੀਤੀ ਹੈ ? ਇਸ ਗੱਲ ਦਾ ਬਿਆਨ ਉਸ ਟੋਲ ਦੇ ਮਨੁੱਖਾਂ ਵਿਚ ਨਹੀਂ ਹੁੰਦਾ। ਉਨ੍ਹਾਂ ਨੂੰ ਚਾਹੀਦੀ ਹੈ ਨੌਕਰੀ, ਉਨ੍ਹਾਂ ਦਾ ਪੇਟ ਖਾਲੀ ਹੈ, ਕਿਸੇ ਤਰਾਂ ਉਹ ਭਰ ਜਾਵੇ। ਇਸ ਦੇ ਲਈ ਚਾਹੀਦੀ ਹੈ ਨੌਕਰੀ। ਸੋ ਨੌਕਰੀ ਮਿਲ ਜਾਣੀ ਚਾਹੀਦੀ ਹੈ, ਭਾਵੇਂ ਉਹ ਉਸ ਕੰਮ ਨੂੰ ਕਰਨਾ ਜਾਣਦੇ ਹੋਣ ਜਾਂ ਨਹੀਂ। ਇਸ ਤਰਾਂ ਦੇ ਦ੍ਰਿਸ਼ਯ ਉਸ ਕੌਮ ਵਿਚ ਨਜ਼ਰ ਆਉਣੇ ਸੰਭਵ ਹਨ।

ਕੰਮ ਲੈਣ ਵਾਲਿਆਂ ਦੀ ਦਸ਼ਾ ਵੀ ਕਰੀਬ ੨ ਅਜੇਹੀ ਹੀ ਹੁੰਦੀ ਹੈ, ਕਾਰਖਾਨੇ ਦੇ ਮਾਲਿਕਾਂ ਨੂੰ ਮਨੁੱਖ ਚਾਹੀਦੇ ਹਨ। ਚੰਗੇ ਲਾਇਕ ਅਤੇ ਕੰਮ ਜਾਨਣ ਵਾਲੇ ਮਨੁੱਖਾਂ ਦੀ ਲੋੜ ਹੈ। ਕਾਰਖਾਨੇ ਵਾਲੇ ਮੇਹਨਤੀ, ਭਰੋਸੇ ਵਾਲੇ ਅਤੇ ਹੁਸ਼ਿਆਰ ਮਨੁੱਖ ਢੂੰਡਦੇ ਹਨ। ਕਾਰਖਾਨੇ ਦੇ ਕੰਮ ਨੂੰ ਜਾਣਨ ਵਾਲੇ ਮਨੁੱਖਾਂ ਨੂੰ ਹੀ ਉਹ ਰੱਖਣਾ ਚਾਹੁੰਦੇ ਹਨ ਅਤੇ ਉਜੇਹੇ ਮਨੁੱਖਾਂ ਨੂੰ ਰਖਣਾ ਹੀ ਲਾਭਵੰਦ ਹੈ। ਪਰ ਉਨ੍ਹਾਂ ਨੂੰ ਉਜੇਹੇ ਆਦਮੀ ਨਹੀਂ ਮਿਲਦੇ। ਮਨੁੱਖਾਂ ਦਾ ਘਾਟਾ ਨਹੀਂ ਪਰ ਕੰਮ ਦੇ ਮਨੁੱਖਾਂ ਦਾ ਕਾਲ ਹੈ। ਸੋ ਕਾਰਖਾਨੇ ਦੇ ਮੈਨੇਜਰ ਅਤੇ ਆਫਿਸਾਂ ਦੇ ਮਾਲਿਕ ਸੱਜਣਾਂ ਮਿਤ੍ਰਾਂ ਨੂੰ ਆਦਮੀ ਢੂੰਡਣ ਲਈ ਕੈਹਣਗੇ, ਅਖਬਾਰਾਂ ਵਿਚ ਇਸ਼ਤਿਹਾਰ ਛਪਵਾਣਗੇ, ਫੇਰ ਵੇਖਦਿਆਂ ਹੀ ਵੇਖਦਿਆਂ ਉਨ੍ਹਾਂ ਦੇ ਸਾਮ੍ਹਣੇ ਚਿੱਠੀਆਂ ਦਾ ਢੇਰ ਲੱਗ ਜਾਵੇਗਾ। ਫੇਰ ਇਕ ਦਿਨ ਮੈਨੇਜਰ ਜਾਂ ਮਾਲਿਕ ਆਦਮੀ ਚੁਣਨ ਲਈ ਬੈਠੇਗਾ, ਉਨ੍ਹਾਂ ਚਿੱਠੀਆਂ ਵਿਚੋਂ ਕੁਝ ਚਿੱਠੀਆਂ ਉਹ ਕੱਢੇਗਾ, ਫੇਰ ਕਿਸੇ ਇਕ ਨੂੰ ਜਾਂ ਜਿੰਨੀਆਂ ਅਸਾਮੀਆਂ

ਦੀ ਲੋੜ ਹੋਵੇਗੀ ਉੱਨੀਆਂ ਚੁਣ ਲਵੇਗਾ। ਉਸ ਆਦਮੀ ਨੂੰ ਨੌਕਰੀ ਮਿਲ ਗਈ। ਪਰ ਅਜੇਹੇ ਮਨੁੱਖ ਬ੍ਹੁਤ ਘੱਟ ਹੋਣਗੇ ਜੋ ਆਪਣੇ ਚੁਣੇ ਹੋਏ ਮਨੁੱਖ ਤੋਂ ਜਾਂ ਪਸੰਦ ਕੀਤੇ ਹੋਏ ਨੌਕਰ ਤੋਂ ਖੁਸ਼ ਹੋਣ। ਇਸ ਤਰਾਂ ਮਾਲਕ ਅਤੇ ਨੌਕਰ ਵਿਚ ਅਣ ਬਣ ਹੋਣ ਕਰਕੇ ਕਾਰਖਾਨੇ ਦੀ ਉੱਨਤੀ ਨਹੀਂ ਹੁੰਦੀ। ਵਰ੍ਹੇ ਵਿਚ ਕਈ ਨੌਕਰ ਬਦਲਣੇ ਪੈਂਦੇ ਹਨ। ਜੇਹੜੇ ਨਵੇਂ ਆਉਂਦੇ ਹਨ, ਉਨ੍ਹਾਂ ਨੂੰ ਉਸ ਕਾਰਖਾਨੇ ਦੇ ਕੰਮ ਦਾ ਕੁਝ ਗਜਾਨ ਨਹੀਂ ਹੁੰਦਾ ਅਤੇ ਕਾਰਖਾਨੇ ਵਿਚ ਵੜਦਿਆਂ ਹੀ ਉਨ੍ਹਾਂ ਨੂੰ ਕੋਈ ਅਨੁਭਵ ਨਹੀਂ ਹੋ ਜਾਂਦਾ। ਪਰ ਮਾਲਿਕ ਤਾਂ ਇਹ ਗੱਲ ਨਹੀਂ ਚਾਹੁੰਦਾ। ਓਹ ਚਾਹੁੰਦਾ ਹੈ ਕੰਮ। ਕਿਉਂਕਿ ਉਹ ਕੰਮ ਦੇ ਬਦਲੇ ਰੁਪਏ ਦੇਂਦਾ ਹੈ। ਸੋ ਤੁਹਾਨੂੰ ਅਨੁਭਵ ਹੋਵੇ ਭਾਵੇਂ ਨਾ ਹੋਵੇ, ਗਜਾਨ ਹੋਵੇ ਭਾਵੇਂ ਨਾ ਹੋਵੇ ਜਦ ਤੁਸੀਂ ਕਾਰਖਾਨੇ ਤੋਂ ਰੁਪਏ ਲੈਂਦੇ ਹੋ ਤਦ ਤੁਹਾਨੂੰ ਕੰਮ ਕਰਨਾ ਹੀ ਚਾਹੀਦਾ ਹੈ। ਬੱਸ ਇਸੇ ਕਰਕੇ ਨਵੇਂ ਨੌਕਰ ਤੋਂ ਮਾਲਕ ਅਪ੍ਰਸੰਨ ਹੋ ਜਾਂਦਾ ਹੈ, ਅਜੇਹੀ ਦਸ਼ਾ ਵਿਚ ਕਦੀ ਕੋਈ ਕਾਰਖਾਨਾ ਉੱਨਤੀ ਕਰ ਸਕਦਾ ਹੈ ?

ਇਸ ਪ੍ਰਕਾਰ ਦੇ ਹੋਰ ਵੀ ਕਿੰਨੇ ਬੁਰੇ ਫਲ ਉਸ ਕੌਮ ਨੂੰ ਭੋਗਣੇ ਪੈਂਦੇ ਹਨ ਕਿ ਜਿਸ ਨੇ ਆਪਣੀ ਸਿੱਖਜਾ ਦਾ ਪ੍ਰਬੰਧ ਆਪ ਨਹੀਂ ਕੀਤਾ, ਜਿਸ ਨੇ ਆਪਣੀਆਂ ਲੋੜਾਂ ਦਾ ਨਿਰਨਾਂ ਕਰਕੇ ਉਸ ਦੇ ਲਾਇਕ ਸਿਖਜਾ ਨਹੀਂ ਦਿਤੀ। ਇਸ ਲਈ ਸਫਲਤਾ ਦੀ ਚੋਣ ਕਰਨੀ ਜ਼ਰੂਰੀ ਹੈ।

ਇਕ ਵੱਡੇ ਵਿਦਵਾਨ ਦਾ ਕਹਿਣਾ ਹੈ ਕਿ ਉਹ ਵੱਡੇ ਤੋਂ ਵੱਡਾ ਧਨੀ ਜੀਵਨ ਭੀ ਨਿਰਬਲ ਅਤੇ ਕਮਜ਼ੋਰ ਹੋ ਜਾਂਦਾ ਹੈ, ਜਿਸ ਵਿਚ ਢੰਗ ਨਹੀਂ। ਢੰਗ ਨਾਲ ਕਮਜ਼ੋਰ ਜੀਵਨ ਭੀ ਬਲਵਾਨ ਅਤੇ ਸ਼ਕਤੀਵਾਨ ਹੋ ਜਾਂਦਾ ਹੈ। ਢੰਗ ਤਦ ਨਹੀਂ ਹੋ ਸਕਦਾ ਜਦ ਤਕ ਕਿਸੇ ਕੰਮ ਵਿਚ ਚਤੁਰਾਈ ਨਾ ਪ੍ਰਾਪਤ ਕੀਤੀ ਜਾਵੇ। ਜੋ ਮਨੁੱਖ ਕਿਸੇ ਕੰਮ ਵਿਚ ਚਤਰ ਹੈ ਉਸ ਨੂੰ ਸਦਾ ਇਹੋ ਇੱਛਾ ਬਣੀ ਰਹਿੰਦੀ ਹੈ ਕਿ ਮੈਨੂੰ ਮੌਕਾ ਮਿਲੇ ਤਾਂ ਮੈਂ ਆਪਣੀ ਚਤਰਾਈ ਵਿਖਾਲਾਂ। ਆਪਣੇ ਕੰਮ ਵਿਚ ਹੁਸ਼ਿਆਰੀ ਵਿਖਾਲ ਕੇ ਲੋਕਾਂ ਪਾਸੋਂ ਆਦਰ ਲੈਣ ਦੀ ਕੌਣ ਇੱਛਾ ਨਹੀਂ ਕਰਦਾ ? ਜੇਹੜਾ ਮਨੁੱਖ ਆਪਣੇ ਕੰਮ ਵਿਚ ਚਤਰ ਨਹੀਂ, ਜੇਹੜਾ ਮਨੁੱਖ ਕੋਈ ਕੰਮ ਇਸ ਵਾਸਤੇ ਕਰਦਾ ਹੈ ਕਿ ਉਸ ਦਾ ਪੇਟ ਭਰ ਜਾਵੇ ਓਹ ਚਤਰਾਈ ਵਿਖਾਣ ਵਾਸਤੇ ਨਹੀਂ ਕਰਦਾ। ਓਹ ਡਰਦਾ ਹਰ ਹਰ ਕਰਦਾ ਹੈ, ਕਿਉਂਕਿ ਨੌਕਰੀ ਜੋ ਹੋਈ। ਪਰ ਉਹ ਆਪਣੇ ਕੀਤੇ ਹੋਏ ਕੰਮ ਨੂੰ ਲੁਕਾਉਂਦਾ ਹੈ ਕਿਉਂਕਿ ਉਸ ਨੂੰ ਆਪਣੇ ਅਨਜਾਣ ਪੁਣੇ ਦਾ ਗਜਾਨ ਹੈ। ਉਹ ਡਰਦਾ ਇਸ ਲਈ ਹੈ ਕਿ ਮੇਰਾ ਕੰਮ ਮਾਲਿਕ ਵੇਖ ਨਾ ਲਵੇ ਅਤੇ ਮੇਰੀ ਨੌਕਰੀ ਨਾ ਛੁਟ ਜਾਵੇ। ਅਜੇਹਾ ਕਿਉਂ ਹੁੰਦਾ ਹੈ ? ਕਿਉਂ ਇਕ ਮਨੁੱਖ ਨੂੰ ਆਪਣੇ ਕੰਮ ਵਿਚ ਸਫਲਤਾ ਪ੍ਰਾਪਤ ਨਹੀਂ ਹੁੰਦੀ ?

ਇਸ ਦੇ ਕਾਰਣ ਅਨੇਕਾਂ ਦੱਸੇ ਜਾਂਦੇ ਹਨ। ਕਈ ਮਨੁੱਖ ਭਾਗਾਂ ਨੂੰ ਦੋਸ਼ ਦੇਂਦੇ ਹਨ। ਕਈ ਗ੍ਰਹਾਂ ਨਛੱਤ੍ਰਾਂ ਦਾ ਫੇਰ ਦਸਦੇ ਹਨ। ਕਈ ਦੇਵੀ ਦੇਵਤੇ ਦੀ ਟੇਢੀ ਨਜ਼ਰ ਹੀ ਸਮਝਦੇ ਹਨ, ਪਰ ਸਾਨੂੰ ਅਜੇਹੇ ਕਾਰਣ ਮੰਨਣ ਦਾ ਕੋਈ ਹੱਕ ਨਹੀਂ। ਕਿਉਂਕਿ ਜੋ ਚੀਜ਼ ਅੱਖਾਂ ਦੇ ਓਹਲੇ ਹੈ ਉਸ ਨੂੰ ਕਾਰਨ ਬਨਾਉਣ ਦਾ ਜਤਨ ਕਰਨਾ ਵਿਦਵਾਨਾਂ ਨੂੰ ਪਸੰਦ ਨਹੀਂ ਆਉਂਦਾ। ਇਸ ਪਰ ਇਕ ਵਿਦਵਾਨ ਨੇ ਕਿਹਾ ਹੈ ਕਿ ਪ੍ਰਤੱਖ ਕਾਰਣ ਦੇ ਹੁੰਦਿਆਂ ਅਪ੍ਰਤੱਖ ਕਾਰਣ ਮੰਨਣਾ ਜਾਂ ਉਸ ਪਰ ਨਿਸ਼ਚਾ ਕਰਨਾ ਬਿਰਥਾ ਹੈ, ਇਥੇ ਭੀ ਇਹੋ ਗੱਲ

ਹੈ, ਇਸ ਦਾ ਕਾਰਣ ਇਕ ਮਾਮੂਲੀ ਗਲਤੀ ਹੈ, ਉਹ ਹੈ ਆਪਣੇ ਲਈ ਕੰਮ ਦਾ ਨਿਸ਼ਚਾ ਨਾ ਕਰਨਾ, ਪਹਿਲਾਂ ਤਾਂ ਆਪਣੀ ਸਫਲਤਾ ਦਾ ਨਿਸਚਾ ਹੀ ਨਹੀਂ ਕੀਤਾ ਗਿਆ, ਪਰ ਜਦ ਉਸਦੀ ਲੋੜ ਪਈ ਤਾਂ ਆਪਣੀਆਂ ਗਲਤੀਆਂ ਵਲ ਨਾ ਵੇਖ ਕੇ ਲੱਗਾ ਭਾਗਾਂ ਅਤੇ ਗ੍ਰਿਹਾਂ ਨਛੱਤ੍ਰਾਂ ਨੂੰ ਦੋਸ਼ ਦੇਣ, ਇਸ ਦੇ ਲਈ ਉਹ ਪੂਜਾ ਪਾਠ ਕਰਣ ਕਰਾਣ ਲਗਾ, ਪਰ ਕੀ ਹੋਵੇ ? ਗ੍ਰਿਹਾਂ ਦਾ ਤਾਂ ਕੋਈ ਦੋਸ਼ ਨਹੀਂ । ਦੋਸ਼ ਹੈ ਆਪਣਾ, ਜਿਸ ਪਰ ਕੋਈ ਧਯਾਨ ਨਹੀਂ ਦੇਂਦਾ ।

ਜੇਹੜਾ ਰੋਗ ਹੋਵੇ ਦਵਾਈ ਭੀ ਉਸ ਦੀ ਕਰਨੀ ਚਾਹੀਏ । ਜੋ ਮਨੁੱਖ ਅਰੋਗ ਹੋਣਾ ਚਾਹਵੇ ਉਸਦੇ ਲਈ ਜ਼ਰੂਰੀ ਹੈ ਕਿ ਉਹ ਸਭ ਤੋਂ ਪਹਿਲਾਂ ਅਪਣੇ, ਰੋਗ ਦਾ ਨਿਸ਼ਚਾ ਕਰੇ ਅਤੇ ਫੇਰ ਉਸ ਨੂੰ ਦੂਰ ਕਰਨ ਦਾ ਉਪਾਉ ਸੋਚੇ, ਅਥਵਾ ਕਿਸੇ ਵੈਦ ਪਾਸੋਂ ਉਸ ਦਾ ਇਲਾਜ ਪੁੱਛੇ । ਸੋ ਇਹ ਤਰੀਕਾ ਹੈ ਰੋਗ ਦੂਰ ਕਰਨ ਦਾ ਅਤੇ ਅਰੋਗ ਹੋਣ ਦਾ, ਰੋਗ ਹੈ ਹੋਰ ਅਤੇ ਸਮਝਦਾ ਹੈ ਹੋਰ, ਅਤੇ ਇਸ ਉਲਟੀ ਸਮਝ ਨਾਲ ਹੀ ਉਸਦਾ ਦਾਰੂ ਕਰਦਾ ਹੈ ਤਾਂ ਫੇਰ ਇਸ ਦਾ ਨਤੀਜਾ ਕੀ ਹੋਊ ? ਇਸ ਦਾ ਨਤੀਜਾ ਭਾਗਾਂ ਨੂੰ ਦੋਸ਼ ਦੇਣ, ਦੇਵੀ ਦੇਵਤੇ ਦੀ ਟੇਢੀ ਨਜ਼ਰ ਸਮਝਣ, ਅਥਵਾ ਪੂਰਬਲੇ ਜਨਮ ਦੇ ਪਾਪਾਂ ਦੀ ਦੁਹਾਈ ਦੇਣ ਦੇ ਸਿਵਾ ਹੋਰ ਕੀ ਹੋ ਸਕਦਾ ਹੈ ? ਜਦ ਕਿ ਤੁਸਾਂ ਆਪਣੇ ਲਈ ਕਿਸੇ ਸਫਲਤਾ ਦਾ ਨਿਸ਼ਚਾ ਹੀ ਨਹੀਂ ਕੀਤਾ, ਫੇਰ ਆਪਣੀ ਯੋਗਤਾ ਅਤੇ ਸ਼ਕਤੀ ਨੂੰ ਉਸ ਦੇ ਪ੍ਰਾਪਤ ਕਰਨ ਦੇ ਯੋਗ ਨਹੀਂ ਬਣਾਯਾ ਅਤੇ ਚਾਹੁੰਦੇ ਹੋ ਸਫਲਤਾ । ਦੱਸੋ ਇਹ ਗੱਲ ਠੀਕ ਹੈ ? ਕੀ ਇਸ ਤਰਾਂ ਤੁਹਾਨੂੰ ਸਫਲਤਾ ਮਿਲ ਜਾਵੇਗੀ ?

ਸੰਸਾਰ ਦੇ ਸਾਰੇ ਮਨੁੱਖ ਇਕ ਕੰਮ ਲਈ ਨਹੀਂ ਬਣਾਏ ਜਾਂਦੇ, ਅਥਵਾ ਇਉਂ ਆਖੋ ਕਿ ਸੰਸਾਰ ਦੇ ਸਾਰੇ ਮਨੁੱਖਾਂ ਦੀ ਯੋਗਤਾ ਸ਼ਕਤੀ ਅਤੇ ਬਲ ਸਮਾਨ ਨਹੀਂ ਹੁੰਦਾ, ਇਸ ਲਈ ਉਹ ਸਾਰੇ ਕਿਸੇ ਇਕ ਕੰਮ ਵਿਚ ਸਫਲਤਾ ਪ੍ਰਾਪਤ ਨਹੀਂ ਕਰ ਸਕਦੇ, ਅਤੇ ਉਨ੍ਹਾਂ ਦਾ ਅਜੇਹਾ ਕਰਨਾ ਲਾਭਦਾਇਕ ਵੀ ਨਹੀਂ, ਇਸ ਲਈ ਫਲਾਣੇ ਕੰਮ ਵਿਚ ਫਲਾਣੇ ਮਨੁੱਖ ਨੂੰ ਸਫਲਤਾ ਪ੍ਰਾਪਤ ਹੋਈ ਹੈ ਇਹ ਵੇਖ ਕੇ ਉਸੇ ਕੰਮ ਵਿੱਚ ਲੱਗ ਜਾਣਾ ਠੀਕ ਨਹੀਂ, ਮੇਰੇ ਵਿੱਚ ਕਿੰਨੀ ਯੋਗਤਾ ਹੈ, ਕਿੰਨੀ ਤਾਕਤ ਹੈ, ਆਦਿ ਗੱਲਾਂ ਦਾ ਵਿਚਾਰ ਕਰ ਲੈਣਾ ਜ਼ਰੂਰੀ ਹੈ, ਫੇਰ ਉਸ ਕੰਮ ਲਈ ਕਿਸ ਤਰਾਂ ਦੀ ਯੋਗਤਾ ਚਾਹੀਦੀ ਹੈ ? ਇਸ ਗੱਲ ਵੱਲ ਭੀ ਧਯਾਨ ਦੇਣਾ ਚਾਹੀਦਾ ਹੈ । ਉਸ ਤਰਾਂ ਦੇ ਕੰਮ ਕਰਨ ਲਈ ਜਿਸ ਤਰਾਂ ਦੀ ਯੋਗਤਾ ਦੀ ਲੋੜ ਹੈ, ਅਜੇਹੀ ਯੋਗਤਾ ਆਪਣੇ ਵਿੱਚ ਹੈ ਕਿ ਨਹੀਂ ? ਇਸ ਦਾ ਪਹਿਲੇ ਨਿਸ਼ਚਾ ਕਰ ਲਓ ਅਤੇ ਫੇਰ ਉਸ ਕੰਮ ਵਿੱਚ ਲਗੋ ।

ਹਰ ਇੱਕ ਮਨੁੱਖ ਵਿੱਚ ਇਕ ਤਰਾਂ ਦੀ ਸ਼ਕਤੀ ਬਲ ਅਤੇ ਯੋਗਤਾ ਹੁੰਦੀ ਹੈ, ਇਸ ਲਈ ਮਨੁੱਖ ਨੂੰ ਆਪਣੀ ਸ਼ਕਤੀ ਬਲ ਅਤੇ ਯੋਗਤਾ ਦਾ ਗਯਾਨ ਪਹਿਲਾਂ ਤੋਂ ਹੀ ਕਰ ਲੈਣਾ ਚਾਹੀਦਾ ਹੈ ਤਥਾ ਆਪਣੇ ਲਾਇਕ ਸਫਲਤਾ ਦਾ ਭੀ ਨਿਸਚੇ ਕਰ ਲੈਣਾ ਚਾਹੀਦਾ ਹੈ, ਇਹੋ ਸਿੱਧਾ ਅਤੇ ਸੁਖਾਲਾ ਰਾਹ ਹੈ । ਸਫਲਤਾ ਪ੍ਰਾਪਤ ਕਰਨ ਦੀ ਇੱਛਾ ਸਿੱਖਿਆ ਅਤੇ ਉਤਸ਼ਾਹ ਨਾਲ ਵਧਦੀ ਹੈ । ਅਕਲ ਅਤੇ ਕੰਮ ਦੀ ਅਵਸਥਾ ਨਾਲ ਓਹ ਬੰਨ੍ਹੀ ਜਾਂਦੀ ਹੈ । ਅਜੇਹੀ ਇੱਛਾ ਨੂੰ ਕੰਮ ਵਿੱਚ ਲਾਣ ਕਰਕੇ ਮਨੁੱਖ ਜ਼ਰੂਰ ਸਫਲਤਾ ਪ੍ਰਾਪਤ ਕਰਦਾ ਹੈ । ਆਪ ਆਪਣੇ ਮਨ ਨੂੰ ਖੋਜੋ ਵੇਖੋ ਕਿ ਓਸ ਵਿੱਚ ਕੇਹੜੀ ਪ੍ਰਬਲ ਇੱਛਾ ਹੈ । ਤੁਹਾਡਾ ਉਤਸ਼ਾਹ ਤੁਹਾਨੂੰ ਕਿਸ

ਪਾਸੇ ਲੈ ਜਾਣਾ ਚਾਹੁੰਦਾ ਹੈ, ਕਿਸ ਵੱਲ ਆਪਦਾ ਬਹੁਤਾ ਪ੍ਰੇਮ ਹੈ। ਕਿਸ ਰਾਹ ਤੁਸੀਂ ਤੁਰਨਾ ਚਾਹੁੰਦੇ ਹੋ ? ਸਾਰੀਆਂ ਔਖਿਆਈਆਂ ਅਤੇ ਕਰੜੀ ਤੋਂ ਕਰੜੀ ਮੇਹਨਤ ਕਰਦੇ ਭੀ ਆਪ ਕਿਸ ਕੰਮ ਨੂੰ ਕਰਨਾ ਚਾਹੁੰਦੇ ਹੋ। ਇਤਯਾਦਿਕ ਗੱਲਾਂ ਦਾ ਨਿਸਚਾ ਕੀਤੇ ਬਿਨਾਂ ਆਪ ਨੂੰ ਕਿਸੇ ਕੰਮ ਵਿਚ ਨਹੀਂ ਲੱਗਣਾ ਚਾਹੀਦਾ, ਇਨ੍ਹਾਂ ਗੱਲਾਂ ਦਾ ਨਿਸਚਾ ਕਰਕੇ ਤੁਸੀਂ ਜਿਸ ਕੰਮ ਨੂੰ ਹੱਥ ਲਾਓਗੇ ਓਸ ਵਿਚ ਜ਼ਰੂਰ ਤੁਹਾਨੂੰ ਸਫਲਤਾ ਪ੍ਰਾਪਤ ਹੋਵੇਗੀ। ਤੁਸੀਂ ਆਪ ਵੀ ਆਪਣੀ ਸਫਲਤਾ ਪਰ ਪ੍ਰਸੰਨ ਹੋਵੋਗੇ ਅਤੇ ਕੌਮ ਵੀ ਤੁਹਾਡਾ ਆਦਰ ਕਰੇਗੀ। ਤੁਹਾਨੂੰ ਨੌਕਰੀ ਲੱਭਣ ਲਈ ਫੇਰ ਏਧਰ ਓਧਰ ਨਹੀਂ ਭਟਕਣਾ ਹੋਵੇਗਾ, ਅਤੇ ਨਾ ਉਪਕਾਰ ਦਾ ਨਾਉਂ ਲੈ ਕੇ ਇਸ਼ਤਿਹਾਰ ਬਾਜ਼ੀ ਕਰਨੀ ਪਵੇਗੀ, ਤੁਹਾਡੇ ਕੰਮ ਸਾਫ ਸੋਣਗੇ, ਤਾਂ ਉਨ੍ਹਾਂ ਵਿਚ ਕਿਸੇ ਨੂੰ ਚੂੰ ਕਰਨ ਦੀ ਵੀ ਹਿੰਮਤ ਨਹੀਂ ਹੋਵੇਗੀ। ਕੋਈ ਭੀ ਉਸ ਪਰ ਸ਼ੱਕ ਸ਼ੁਬ੍ਹਾ ਨਹੀਂ ਕਰ ਸਕੇਗਾ।

ਆਪਣਾ ਕੰਮ ਜਿਸ ਦਿਨ ਤੁਹਾਨੂੰ ਮਿਲ ਜਾਵੇਗਾ ਉਸ ਦਿਨ ਸਮਝੋ ਤੁਹਾਨੂੰ ਅੱਧੀ ਸਿੱਧੀ ਪ੍ਰਾਪਤ ਹੋ ਗਈ। ਤੁਸੀਂ ਕੰਮ ਨੂੰ ਹੱਥ ਵਿਚ ਲਉ ਅਤੇ ਖੁਸ਼ੀ ਨਾਲ ਵਧਦੇ ਚਲੋ। ਅਜੇਹਾ ਹੋਣ ਪਰ ਤੁਸੀਂ ਆਪਣਾ ਕੰਮ ਤਾਂ ਕਰੋਗੇ ਹੀ, ਨਾਲ ਹੀ ਕੌਮ ਦਾ ਭੀ ਭਲਾ ਕਰੋਗੇ। ਦੇਸ਼ ਸੇਵਕ ਦਾ ਸਾਂਗ ਧਾਰਨ ਵਾਲੇ ਉਸ ਸ੍ਵਾਰਥੀ ਮਨੁੱਖ ਨਾਲੋਂ ਓਹ ਸੱਚਾ ਅਤੇ ਸਿੱਧਾ ਵਪਾਰੀ ਦੇਸ ਦਾ ਬਹੁਤ ਭਲਾ ਕਰਦਾ ਹੈ। ਇਸ ਲਈ ਆਪਣਾ ਕੰਮ ਢੂੰਡਣਾ ਚਾਹੀਦਾ ਹੈ। ਕੌਮ ਨੂੰ ਧੋਖਾ ਦੇ ਕੇ ਰੁਪਏ ਕਮਾਣ ਦੇ ਫਿਕਰ ਵਿੱਚ ਆਪਣਾ ਅਤੇ ਆਪਣੇ ਦੇਸ ਦਾ ਨਾਸ ਨਹੀਂ ਕਰਨਾ ਚਾਹੀਦਾ ਹੈ। ਇਹ ਸੱਚ ਹੈ ਕਿ ਧੋਖੇ ਬਾਜ਼ੀ ਨਾਲ ਕੁਝ ਰੁਪਏ ਆ ਜਾਂਦੇ ਹਨ, ਚਿੱਟੇ ਕਪੜੇ ਅਤੇ ਸੋਨਾ ਚਾਂਦੀ ਖਰੀਦਣ ਲਈ ਕੁਝ ਧਨ ਮਿਲ ਜਾਂਦਾ ਹੈ, ਮੂਰਖ ਲੋਕ ਭੀ ਇਜ਼ਤ ਦੀ ਨਜ਼ਰ ਨਾਲ ਵੇਖਦੇ ਹਨ, ਪਰ ਇਸ ਨੂੰ ਅਸੀਂ ਜੀਵਨ ਦੀ ਸਫਲਤਾ ਨਹੀਂ ਆਖ ਸਕਦੇ। ਇਸ ਉਪਮਾ ਨਾਲ ਉਹ ਮਨੁੱਖ ਦਾ ਜੀਵਨ ਉਜਲਾ ਨਹੀਂ ਹੋ ਸਕਦਾ, ਅਤੇ ਨਾਂ ਓਹ ਕੋਈ ਕਾਇਮ ਰਹਿਣ ਵਾਲਾ ਫਲ ਹੀ ਪਾ ਸਕਦਾ ਹੈ। ਅੱਜ ਕੱਲ ਇਕ ਪ੍ਰਕਾਰ ਦੇ "ਸਫੇਦ ਪੋਸ਼" ਨਾਉਂ ਦੇ ਸਭ੍ਯ ਠੱਗ ਪੈਦਾ ਹੋ ਗਏ ਹਨ ਉਨ੍ਹਾਂ ਵਿੱਚ ਕੰਮ ਕਰਨ ਦੀ ਕੁਝ ਵੀ ਤਾਕਤ ਨਹੀਂ, ਪਰ ਪਾਪੀ ਪੇਟ ਕੁਝ ਮੰਨਦਾ ਹੀ ਨਹੀਂ। ਇਸ ਲਈ ਉਹ ਦੇਸ਼ ਦੀ ਸੇਵਾ ਕਰਨ ਦਾ ਪਾਠ ਪੜ੍ਹਾਉਣਾ ਅਰੰਭ ਕਰਦੇ ਹਨ। ਇਕ ਸਭਾ ਕਾਇਮ ਕਰਦੇ ਹਨ। ਉਨ੍ਹਾਂ ਦੇ ਰੰਗ ਵਿੱਚ ਰੰਗੇ ਹੋਏ ਕੁਝ ਹੋਰ ਲੋਕ ਵੀ ਆ ਕੇ ਉਨ੍ਹਾਂ ਵਿਚ ਸ਼ਾਮਲ ਹੋ ਜਾਂਦੇ ਹਨ, ਮੈਂਬਰ ਬਣਾਏ ਜਾਂਦੇ ਹਨ, ਫਸਟ ਕਲਾਸ, ਸੈਕੰਡ ਕਲਾਸ, ਇੰਟਰ ਕਲਾਸ, ਥਰਡ ਕਲਾਸ, ਆਦਿ ਕਈ ਕਲਾਸਾਂ ਖੋਲ੍ਹੀਆਂ ਜਾਂਦੀਆਂ ਹਨ। ਕਿਸੇ ਨੇ ਕੁਝ ਰੁਪਏ ਦਿੱਤੇ ਤਾਂ ਉਸ ਦੀ ਤਸਵੀਰ ਅਤੇ ਜੀਵਨ ਚਰਿਤ੍ਰ ਛਾਪ ਦਿੱਤਾ ਭਾਵੇਂ ਉਹ ਕਿਸੇ ਭੀ ਕੰਮ ਲਾਇਕ ਨਾ ਹੋਵੇ। ਭਾਵੇਂ ਉਸ ਨੇ ਸਾਰੀ ਉਮਰ ਬੁਰੇ ਕੰਮ ਹੀ ਕੀਤੇ ਹੋਣ। ਪਰ ਇਨ੍ਹਾਂ ਗੱਲਾਂ ਨਾਲ ਮੈਂਬਰਾਂ ਦਾ ਕੋਈ ਮਤਲਬ ਨਹੀਂ। ਉਸ ਨੇ ਚੰਦੇ ਦੇ ਰੁਪਏ ਜਮਾਂ ਕਰਾਏ ਅਤੇ ਇਸ ਦੇ ਬਦਲੇ ਉਸ ਦਾ ਢੰਡੋਰਾ ਫੇਰ ਦਿੱਤਾ ਗਿਆ। ਸੰਸਾਰ ਵਿਚ ਉਸ ਨੂੰ ਸਭ ਤੋਂ ਉੱਤਮ ਰੂਪ ਵਿੱਚ ਪ੍ਰਗਟ ਕੀਤਾ ਜਾਂਦਾ ਹੈ, ਅਰਥਾਤ ਫਲਾਣੇ ਭਾਈ ਜਾਂ ਸਰਦਾਰ ਸਾਹਿਬ ਬੜੇ ਦਾਨੀ ਅਤੇ ਧਰਮਾਤਮਾ ਹਨ। ਇਸ ਤਰਾਂ ਨਾਲ ਸਫੇਦ ਪੋਸ਼ਾਂ ਨੂੰ ਰੁਪਏ ਮਿਲ ਜਾਂਦੇ ਹਨ, ਪਰ ਅਜੇਹੇ ਉਪਾ ਬਹੁਤ ਗੰਦੇ ਹਨ। ਕਦੇ ੨ ਉਨ੍ਹਾਂ ਦੇ ਧੋਖੇ ਦੀ ਕਲਈ ਖੁੱਲ੍ਹ ਜਾਂਦੀ ਹੈ। ਫੇਰ ਉਹ ਕਿਸੇ ਕੰਮ ਜੋਗੇ ਨਹੀਂ ਰਹਿ ਜਾਂਦੇ। "ਧੋਬੀ ਦਾ ਕੁੱਤਾ ਨਾ ਘਰ ਦਾ ਤੇ ਨਾ ਘਾਟ ਦਾ"

ਉਹ ਧ੍ਰਿਕਾਰੇ ਅਤੇ ਦੁਰਕਾਰੇ ਜਾਂਦੇ ਹਨ। ਫੇਰ ਉਨ੍ਹਾਂ ਨੂੰ ਪੈਸਾ ਮਿਲਣਾ ਔਖਾ ਹੋ ਜਾਂਦਾ ਹੈ।

ਇਸ ਲਈ ਅਜੇਹੇ ਧੋਖੇ ਬਾਜ਼ਾਂ ਦੀ ਚਾਲ ਨਾ ਤੁਰੋ। ਅਜੇਹੇ ਲੋਕ ਆਪ ਤਾਂ ਵਿਗੜਦੇ ਹੀ ਹਨ ਅਤੇ ਕੌਮ ਦੇ ਸਾਹਮਣੇ ਵੀ ਬੁਰਾ ਆਦਰਸ਼ ਛੱਡ ਜਾਂਦੇ ਹਨ। ਅਜੇਹੇ ਲੋਕ ਰੁਪਏ ਕਮਾਣ ਲਈ ਲੋਕਾਂ ਦੀ ਝੂਠੀ ਖੁਸ਼ਾਮਦ ਕਰਦੇ ਹਨ। ਲੋਕਾਂ ਨੂੰ ਝੂਠੇ ਹੌਸਲੇ ਦੇਂਦੇ ਹਨ ਅਤੇ ਪਲੇਟਫਾਰਮ ਪਰ ਖੜੇ ਹੋ ਕੇ ਉੱਚੀ ਰੌਲਾ ਪਾਉਂਦੇ ਹਨ ਕਿ ਸੰਸਾਰ ਵਿੱਚ ਕੁਝ ਵੀ ਅਸੰਭਵ ਨਹੀਂ, ਅਸੰਭਵ ਸ਼ਬਦ ਮੂਰਖਾਂ ਦੇ ਕੋਸ਼ ਵਿਚ ਲਿਖਿਆ ਹੈ। ਤੁਸੀਂ ਅਗਾਹਾਂ ਵਧੋ। ਸੋ ਉਨ੍ਹਾਂ ਦੀਆਂ ਅਜੇਹੀਆਂ ਗੱਲਾਂ ਸੁਣ ਕੇ ਲੋਕੀ ਫਸ ਜਾਂਦੇ ਹਨ ਅਤੇ ਉਪਰ ਚੜ੍ਹਨ ਲਗਦੇ ਹਨ। ਇਸ ਦਾ ਨਤੀਜਾ ਕੀ ਹੁੰਦਾ ਹੈ ਕਿ ਇਸ ਤਰਾਂ ਦੇ ਭੁਲਾਵਿਆਂ ਵਿੱਚ ਉਨ੍ਹਾਂ ਦੀ ਸਾਰੀ ਉਮਰ ਬਰਬਾਦ ਹੋ ਜਾਂਦੀ ਹੈ ਅਤੇ ਉਹ ਕਿਸੇ ਜੋਗੇ ਨਹੀਂ ਰਹਿੰਦੇ।

ਅਖਬਾਰਾਂ ਪੜ੍ਹਨ ਵਾਲੇ ਇਸ ਗੱਲ ਨੂੰ ਜਾਣਦੇ ਹਨ ਕਿ ਐਡੀਟਰ ਸਾਹਿਬ ਹਰ ਸਾਲ ਕੁਝ ਨਾ ਕੁਝ ਭਲਾ ਬੁਰਾ ਆਖ ਕੇ ਆਪਣਾ ਬਕਾਯਾ ਕੱਢ ਛਡਦੇ ਹਨ ਕਿ ਇਸ ਅਖਬਾਰ ਨੂੰ ਇਸ ਸਾਲ ਐਨਾ ਘਾਟਾ ਪਿਆ ਹੈ। ਕਈ ਆਖਦੇ ਹਨ ਕਿ ਅਜੇ ਤਕ ਲੋਕਾਂ ਨੂੰ ਅਖਬਾਰਾਂ ਪੜ੍ਹਨ ਦਾ ਸ਼ੌਕ ਹੀ ਨਹੀਂ ਜਾਂ ਜਾਚ ਹੀ ਨਹੀਂ ਆਉਂਦੀ, ਅਖਬਾਰਾਂ ਚਲਦੀਆਂ ਹਨ ਪਾਠਕਾਂ ਦੇ ਸਿਰ ਤੇ। ਜੇ ਕਰ ਪੜ੍ਹਨ ਵਾਲੇ ਘੱਟ ਹਨ ਤਾਂ ਐਡੀਟਰ ਕਿਉਂ ਵਧਦੇ ਜਾਂਦੇ ਹਨ ? ਜੇਕਰ ਉਹ ਵਧ ਜਾਣਗੇ ਤਾਂ ਘਾਟਾ ਹੋਣਾ ਜ਼ਰੂਰੀ ਹੈ। ਕਿਉਂਕਿ ਲੋਕ ਕਿੰਨੀਆਂ ਅਖਬਾਰਾਂ ਨੂੰ ਖਰੀਦਣਗੇ ? ਫੇਰ ਹਿੰਦੁਸਤਾਨ ਜੈਸੇ ਕੰਗਾਲ ਦੇਸ਼ ਦੇ ਨਿਵਾਸੀ। ਫਰਜ਼ ਕਰ ਲਓ ਪੜ੍ਹਨ ਵਾਲੇ ਘੱਟ ਹਨ। ਪਰ ਕੀ ਉਹ ਵਧਾਏ ਨਹੀਂ ਜਾ ਸਕਦੇ ? ਕੀ ਐਡੀਟਰ ਨੇ ਐਨੀ ਲਿਆਕਤ ਹਾਸਲ ਕਰ ਲਈ ਹੈ ਕਿ ਪਾਠਕਾਂ ਦਾ ਮਨ ਉਸ ਦੇ ਲੇਖ ਪੜ੍ਹ ਕੇ ਖਿਚਿਆ ਜਾਵੇ ? ਜੇ ਕਰ ਇਸ ਦਾ ਜਵਾਬ 'ਹਾਂ' ਹੈ, ਤਾਂ ਫੇਰ ਰੋਣਾ ਹੀ ਕਿਸ ਗੱਲ ਦਾ ਹੈ ? ਜੇਕਰ "ਨਹੀਂ" ਹੈ ਤਾਂ ਅਸੀਂ ਉਨ੍ਹਾਂ ਨੂੰ ਨਿਮ੍ਰਤਾ ਨਾਲ ਆਖਾਂਗੇ ਕਿ ਤੁਸੀਂ ਕ੍ਰਿਪਾ ਕਰਕੇ ਐਡੀਟਰੀ ਜਾਂ ਹੋਰ ਕੋਈ ਰੋਜ਼ਗਾਰ ਕਰ ਲਓ। ਇਸ ਤਰਾਂ ਦੇ ਐਡੀਟਰਾਂ ਪਾਸੋਂ ਘਾਟੇ ਦੀਆਂ ਗੱਲਾਂ ਸੁਣ ਕੇ ਰੋਣਾ ਆਉਂਦਾ ਹੈ, ਉਨ੍ਹਾਂ ਦੇ ਕਰਮ ਉਤੇ ਕਿ ਉਹ ਅਜੇਹੇ ਕੰਮ ਵਿਚ ਪੈਂਦੇ ਹੀ ਕਿਉਂ ਹਨ ਜਿਸ ਨੂੰ ਨਿਬਾਹ ਨਹੀਂ ਸਕਦੇ।

ਜਿੰਨਾ ਵੱਡਾ ਤਵਾ ਹੋਵੇਗਾ ਰੋਟੀ ਵੀ ਓਨੀ ਵੱਡੀ ਪੱਕ ਸਕੇਗੀ। ਕਿਸੇ ਗਰਾਰੀ ਢਾਲਣ ਦਾ ਸੰਚਾ ਉਸ ਦੇ ਵਰਗਾ ਹੀ ਹੋਣਾ ਚਾਹੀਦਾ ਹੈ। ਇਸੇ ਤਰਾਂ ਮਨੁੱਖ ਭੀ ਕਿਸੇ ਖਾਸ ਕੰਮ ਲਈ ਪੈਦਾ ਹੋਯਾ ਹੁੰਦਾ ਹੈ। ਜਿਸ ਮਨੁੱਖ ਵਿਚ ਸੱਚ ਬੋਲਣ ਦਾ ਮਾਦਾ ਨਹੀਂ, ਜੋ ਸੱਚੀਆਂ ਗੱਲਾਂ ਪ੍ਰਗਟ ਕਰਨ ਦੇ ਕਾਰਣ ਅਨੇਕਾਂ ਕਸ਼ਟ ਦੁੱਖਾਂ ਨੂੰ ਸਹਾਰਣ ਵਿਚ ਆਪਣੀ ਵਡਿਆਈ ਨਹੀਂ ਸਮਝਦਾ, ਜੋ ਆਪਣੇ ਸਿੱਧਾਂਤ ਲਈ ਸੰਸਾਰਿਕ ਸੁਖਾਂ ਨੂੰ ਸਾੜਨਾ ਨਹੀਂ ਜਾਣਦਾ, ਜਿਸ ਨੇ ਆਦਿ ਤੋਂ ਲੈ ਕੇ ਕੌਮਾਂ ਦੇ ਉਠਣ ਅਤੇ ਨਸ਼ਟ ਹੋਣ ਦਾ ਇਤਿਹਾਸ ਨ ਜਾਣ ਲਿਆ ਹੋਵੇ, ਜਿਸ ਵਿਚ ਸਵਾਰਥ ਕਰਕੇ ਆਪਣਾ ਕਰਤੱਵਜ ਨਿਸਚਿਤ ਕਰਨ ਦੀ ਆਦਤ ਨਾ ਹੋਵੇ, ਜੋ ਕੁਦਰਤ ਦੇ ਬਰੀਕ ਉਲਟ ਫੇਰਾਂ ਨੂੰ ਨਾ ਸਮਝਦਾ ਹੋਵੇ, ਭਲਾ ਉਸ ਦਾ ਕੀ ਹੱਕ ਹੈ ਕਿ ਉਹ ਐਡੀਟਰਬਾਜ਼ੀ ਕਰੇ। ਉਸ ਦੇ ਲਈ ਸਭ ਤੋਂ ਚੰਗੀ ਗੱਲ ਇਹ

ਹੈ ਕਿ ਜਾਂ ਕਿਸੇ ਦੀ ਕਲਰਕੀ ਕਰ ਲਵੇ ਜਾਂ ਮਜ਼ੂਰੀ। ਉਸ ਨੂੰ ਆਪਣੇ ਪਾਠਕਾਂ ਨੂੰ ਉਲਾਂਭਾ ਦੇਣ ਦਾ ਕੋਈ ਹੱਕ ਨਹੀਂ।

ਇਸ ਨਾਸਮਝੀ ਜਲਦਬਾਜ਼ੀ ਅਤੇ ਅਹੰਕਾਰ ਕਰਕੇ ਕਿੰਨੇ ਹੀ ਹੋਨਹਾਰ ਮਨੁੱਖਾਂ ਨੂੰ ਅਪਣੇ ਜੀਵਨ ਦੇ ਉੱਤਮ ਨਿਸ਼ਾਨੇ ਤੋਂ ਦੁਰਾਡੇ ਰਹਿਣਾ ਪੈਂਦਾ ਹੈ। ਸਾਡੇ ਇਕ ਮਿਤ੍ਰ ਨੂੰ ਵੇਦਾਂਤ ਦੇ ਪੁਸਤਕ ਪੜ੍ਹਨ ਦਾ ਬਹੁਤ ਸ਼ੌਕ ਹੈ। ਉਹ ਕਿਸੇ ਨ ਕਿਸੇ ਪੁਸਤਕ ਪੜ੍ਹਨ ਵਿਚ ਲਗੇ ਹੀ ਰਹਿੰਦੇ ਹਨ। ਵੇਦਾਂਤ ਸੰਬੰਧੀ ਉਨ੍ਹਾਂ ਨੇ ਕਈ ਨਵੇਂ ੨ ਖਿਆਲ ਸੋਚੇ ਹਨ, ਪਰ ਪੇਟ ਭਰਨ ਲਈ ਉਨ੍ਹਾਂ ਨੂੰ ਕੰਮ ਕਰਨਾ ਪੈਂਦਾ ਹੈ ਪੋਸਟ ਮਾਸਟਰੀ ਦਾ। ਕਿੱਥੇ ਵੇਦਾਂਤ ਸ਼ਾਸਤ੍ਰ ਦੇ ਡੂੰਘੇ ਵਿਚਾਰ ਅਤੇ ਕਿੱਥੇ ਡਾਕਖਾਨੇ ਦੇ ਕੰਮ। ਉਹ ਵਿਚਾਰੇ ਕਿਸੇ ਕੰਮ ਵਿਚ ਭੀ ਤਰੱਕੀ ਨਹੀਂ ਕਰ ਸਕਦੇ। ਨਾ ਉਹ ਵੇਦਾਂਤ ਦਾ ਹੀ ਪੂਰਾ ੨ ਅਨੁਭਵ ਕਰ ਸਕਦੇ ਹਨ ਅਤੇ ਨਾ ਡਾਕ ਦੇ ਮਹਿਕਮੇ ਵਿਚ ਉੱਚੀ ਪਦਵੀ ਹਾਸਲ ਕਰ ਸਕਦੇ ਹਨ। ਇਸੇ ਤਰਾਂ ਇਕ ਸੱਜਨ ਜੀ ਕਵੀ ਹਨ। ਉਨ੍ਹਾਂ ਨੂੰ ਕਵਿਤਾ ਵਿਚ ਅਨੰਦ ਆਉਂਦਾ ਹੈ। ਕੁਦਰਤ ਦੀ ਬਹਾਰ ਵੇਖਣ ਲਈ ਉਨ੍ਹਾਂ ਦਾ ਹਿਰਦਾ ਸਦਾ ਤਿਆਰ ਰਹਿੰਦਾ ਹੈ। ਪਰ ਉਨ੍ਹਾਂ ਨੂੰ ਵਪਾਰ ਦਾ ਕੰਮ ਕਰਨਾ ਪੈਂਦਾ ਹੈ। ਭਲਾ ਕਵਿਤਾ ਅਤੇ ਵਪਾਰ ਦਾ ਕੀ ਸੰਬੰਧ ? ਇਸੇ ਕਰਕੇ ਓਹ ਆਪਣੇ ਕੰਮ ਵਿਚ ਸਫਲ ਨਹੀਂ ਹੁੰਦੇ, ਸਫਲ ਹੋਣ ਭੀ ਤਾਂ ਕਿਸ ਤਰਾਂ ਹੋਣ ? ਦਿਲ ਕਿਸੇ ਹੋਰ ਪਾਸੇ ਲੈ ਜਾਂਦਾ ਹੈ ਅਤੇ ਆਪ ਕਿਸੇ ਹੋਰ ਪਾਸੇ ਜਾਂਦੇ ਹਨ। ਉਨ੍ਹਾਂ ਦਾ ਧਿਆਨ ਕਦੇ ਆਪਣੇ ਕੰਮਾਂ ਵੱਲ ਅਤੇ ਕਦੇ ਦਿਲ ਦੇ ਕੰਮਾਂ ਵਿੱਚ। ਸੋ ਉਹ ਵਿਚਾਲੇ ਹੀ ਰਹਿਣਗੇ, ਅਗੇ ਵਧ ਨਹੀਂ ਸਕਦੇ ਅਤੇ ਜਿੱਥੇ ਦਾ ਤਿੱਥੇ ਰਹਿਨਾ ਭੀ ਔਖਾ ਹੋ ਜਾਵੇਗਾ। ਕੀ ਉਹ ਮਨੁੱਖ ਫੋਟੋਗ੍ਰਾਫਰ ਹੋ ਸਕਦਾ ਹੈ ਜਿਸ ਦੇ ਦਿਲ ਵਿਚ ਕੁਦਰਤ ਦੀ ਸੁੰਦਰਤਾ ਦੇਖਣ ਦੀ ਇੱਛਾ ਨਹੀਂ ? ਸੋ ਸਾਡੀ ਰਾਇ ਵਿਚ ਅਜਿਹੇ ਲੋਕਾਂ ਨੂੰ ਮਜ਼ੂਰੀ ਕਰਕੇ ਅਪਣੇ ਦਿਨ ਗੁਜ਼ਾਰਨੇ ਚਾਹੀਦੇ ਹਨ, ਕਿਉਂਕਿ ਇਸੇ ਵਿਚ ਹੀ ਉਨ੍ਹਾਂ ਦਾ ਅਤੇ ਕੌਮ ਦਾ ਭਲਾ ਹੈ।

ਆਪ ਸੰਸਾਰ ਵਿੱਚ ਜਾਓ ਅਤੇ ਫਿਰ ਤੁਰ ਕੇ ਵੇਖੋ, ਕਿੰਨੇ ਹੀ ਮਨੁੱਖ ਮਾਸਟਰ ਬਣਨ ਦੀ ਲਿਆਕਤ ਰਖਦੇ ਹੋਏ ਕਲਰਕੀ ਕਰਦੇ ਹਨ, ਕਈ ਚਿਤ੍ਰਕਾਰ (ਮੁਸੱਵਰ) ਬਣਨ ਵਾਲਿਆਂ ਨੂੰ ਕੋਈ ਹੋਰ ਹੀ ਕੰਮ ਕਰਨਾ ਪੈਂਦਾ ਹੈ, ਇਸ ਅਵਿਚਾਰ ਨਾਲ ਸੰਸਾਰ ਦੀ ਸ਼ਾਂਤੀ ਅਤੇ ਸੁਖ ਵਿਚ ਜੋ ਰੁਕਾਵਟ ਪੈਂਦੀ ਹੈ ਉਹ ਕਿਸੇ ਤੋਂ ਲੁਕੀ ਹੋਈ ਨਹੀਂ, ਉਨ੍ਹਾਂ ਮਨੁੱਖਾਂ ਦਾ ਜੋ ਜੀਵਨ ਨਸ਼ਟ ਹੁੰਦਾ ਹੈ ਉਸ ਦੀ ਕੋਈ ਗਿਣਤੀ ਨਹੀਂ।

ਇਸ ਲਈ ਸਭ ਤੋਂ ਪਹਿਲਾਂ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ ਕਿ ਅਸੀਂ ਕੀ ਕੰਮ ਕਰਾਂਗੇ ? ਸਾਡੀ ਅਤੇ ਸਾਡੇ ਕੌਮ ਦੀ ਅਵਸਥਾ ਅਨੁਸਾਰ ਕੇਹੜਾ ਕੰਮ ਸਾਡੇ ਲਈ ਲਾਭਵੰਦ ਹੋਵੇਗਾ। ਇਸ ਦੇ ਬਾਦ ਆਪਣੀ ਯੋਗਤਾ, ਸ਼ਕਤੀ ਅਤੇ ਬਲ ਵੱਲ ਵੇਖੋ, ਫੇਰ ਵਿਚਾਰ ਕਰੋ ਕਿ ਇਹ ਸਾਰੇ ਤੁਹਾਡੇ ਸੋਚੇ ਹੋਏ ਕੰਮ ਵਿੱਚ ਤੁਹਾਡੀ ਸਹੈਤਾ ਕਰ ਸਕਦੇ ਹਨ ਕਿ ਨਹੀਂ ? ਅਰਥਾਤ ਉਸ ਕੰਮ ਦੇ ਕਰਨ ਦੀ ਯੋਗਤਾ ਅਤੇ ਬਲ ਤੁਹਾਡੇ ਵਿਚ ਹੈ ਕਿ ਨਹੀਂ ? ਜੇਕਰ ਹੈ ਫੇਰ ਤਾਂ ਵੱਡੀ ਖੁਸ਼ੀ ਦੀ ਗੱਲ ਹੈ, ਤੁਸੀਂ ਕੰਮ ਵਿੱਚ ਲੱਗ ਜਾਓ, ਜ਼ਰੂਰ ਲਾਭ ਹੋਵੇਗਾ, ਜੇ ਕਰ ਤੁਹਾਨੂੰ ਮਲੂਮ ਹੋਵੇ ਕਿ ਉਸ ਕੰਮ ਦੇ ਕਰਨ ਦੀ ਯੋਗਤਾ ਬਲ ਅਤੇ ਸ਼ਕਤੀ ਤੁਹਾਡੇ ਵਿੱਚ ਨਹੀਂ ਤਾਂ ਕੁਝ ਦਿਨ ਠਹਰ ਜਾਓ, ਪਹਿਲੇ ਆਪਣੀ ਸ਼ਕਤੀ, ਬਲ ਅਤੇ ਯੋਗਤਾ ਵਧਾਣ ਵੱਲ ਆਪਣਾ ਧਿਆਨ ਦਿਓ। ਜਦ ਦੇਖੋ ਕਿ ਤੁਸੀਂ ਉਸ ਕੰਮ ਦੇ

ਪੂਰੇ ਲਾਇਕ ਹੋ ਗਏ ਹੋ ਤਾਂ ਫੇਰ ਉਸ ਕੰਮ ਨੂੰ ਅਰੰਭ ਦਿਓ ।

ਕਈ ਲੋਕਾਂ ਦਾ ਭਰੋਸਾ ਸਿਪਾਰਸ਼ਾਂ ਤੇ ਹੁੰਦਾ ਹੈ, ਉਨ੍ਹਾਂ ਦੇ ਕੰਮ ਦਾ ਢੰਗ ਇਹ ਹੈ ਕਿ ਉਹ ਸਭ ਤੋਂ ਪਹਿਲਾਂ ਕਿਸੇ ਧਨੀ ਜਾਂ ਪ੍ਰਤਾਪੀ ਮਨੁੱਖ ਨੂੰ ਜਾ ਕੇ ਮਿਲਦੇ ਹਨ, ਉਸ ਦੀ ਖੁਸ਼ਾਮਦ ਕਰਦੇ ਹਨ, ਉਸ ਦੇ ਲਈ ਬਜ਼ਾਰੋਂ ਚੀਜ਼ਾਂ ਖਰੀਦ ਕੇ ਲਿਆ ਦੇਂਦੇ ਹਨ, ਉਸ ਦੇ ਲੜਕਿਆਂ ਨੂੰ ਖਿਡਾਉਂਦੇ ਹਨ, ਕਦੇ ੨ ਉਸ ਦੇ ਲਈ ਆਪਣੇ ਘਰੋਂ ਕੋਈ ਚੀਜ਼ ਲੈ ਆਉਂਦੇ ਹਨ, ਇਸ ਤਰਾਂ ਕਈ ਉਪਾਵਾਂ ਕਰਨ ਨਾਲ ਸ੍ਰੀਮਤੀ ਅਤੇ ਸ੍ਰੀਮਾਨ ਨੂੰ ਮਾਲਿਕ ਤੇ ਉਸ ਦੀ ਘਰ ਵਾਲੀ ਨੂੰ ਖੁਸ਼ ਕਰਨ ਦੇ ਸਾਮਾਨ ਕੀਤੇ ਜਾਂਦੇ ਹਨ, ਜੇ ਉਹ ਸੱਜਨ ਕੁਝ ਸਮਝਦਾਰ ਹੋਵੇ ਤਾਂ ਅਜਿਹੇ ਖੁਸ਼ਾਮਦੀ ਟੱਟੂਆਂ ਦੀ ਫਾਹੀ ਵਿਚ ਫਸਦਾ ਹੀ ਨਹੀਂ, ਪਹਿਲਾਂ ਹੀ ਉਨ੍ਹਾਂ ਨੂੰ ਮਨ੍ਹਾ ਕਰ ਦੇਂਦਾ ਹੈ ਜਾਂ ਉਨ੍ਹਾਂ ਦੀਆਂ ਚੀਜ਼ਾਂ ਦਾ ਮੁੱਲ ਦੇ ਦੇਂਦਾ ਹੈ, ਜੇਕਰ ਉਹ ਸਮਝਦਾ ਨਾ ਹੋਵੇ ਤਾਂ ਫੇਰ ਖੁਸ਼ਾਮਦੀ ਦੇ ਪੌ ਬਾਰਾਂ ਹਨ । ਇਸ ਤਰਾਂ ਉਹ ਅਪ੍ਰਤਾਪੀ ਮਨੁੱਖ ਨੂੰ ਆਪਣੇ ਪ੍ਰਤਾਪ ਵਿਚ ਲੈ ਆਉਂਦੇ ਹਨ, ਮੌਕਾ ਤਾੜਦੇ ਰਹਿੰਦੇ ਹਨ, ਜਦ ਹੀ ਕੋਈ ਨੌਕਰੀ ਦੀ ਜਗ੍ਹਾ ਖਾਲੀ ਹੋਈ ਕਿ ਝੱਟ ਉਹ ਸਿਪਾਰਸ਼ ਲਵਾਉਂਦੇ ਹਨ । ਦਫਤਰ ਦਾ ਪ੍ਰਬੰਧਕ ਜਾਂ ਕਿਸੇ ਕਾਰਖਾਨੇ ਦਾ ਮਾਲਕ ਜਦ ਦੇਖਦਾ ਹੈ ਕਿ ਇੰਨਾਂ ਭਾਰੀ ਮਨੁੱਖ ਜਦ ਉਸ ਦੀ ਸਿਪਾਰਿਸ਼ ਕਰਦਾ ਹੈ ਤਾਂ ਉਸ ਦੀ ਵਡਿਆਈ ਦੇ ਰੋਬ ਵਿੱਚ ਆ ਕੇ ਉਸ ਮਨੁੱਖ ਨੂੰ ਰੱਖ ਲੈਂਦਾ ਹੈ, ਜਦ ਉਹ ਕਾਰਖਾਨੇ ਜਾਂ ਦਫਤਰ ਵਿਚ ਚਲਿਆ ਗਿਆ ਤਾਂ ਉਸ ਦੀ ਕੰਮ ਕਰਨ ਵਲ ਤਾਂ ਰੁਚੀ ਹੁੰਦੀ ਹੀ ਨਹੀਂ, ਉਹ ਓਥੇ ਵੀ ਛਲ ਕਪਟ ਨਾਲ ਕੰਮ ਚਲਾਣਾ ਚਾਹੁੰਦਾ ਹੈ, ਮਾਲਿਕ ਨੂੰ ਪ੍ਰਸੰਨ ਰੱਖਣ ਲਈ ਉਹ ਉਪਾਉ ਸੋਚਣ ਲਗਦਾ ਹੈ, ਮਾਲਿਕ ਦੇ ਨਾਲ ਨਾਲ ਤੁਰਨਾ, ਉਸ ਦੇ ਨਿਜ ਦੇ ਕੰਮ ਵਿਚ ਮਦਦ ਦੇਣੀ, ਆਪਣੇ ਹੇਠਾਂ ਕੰਮ ਕਰਨ ਵਾਲਿਆਂ ਪਰ ਦਬਾਉ ਡਾਲਨਾ ਆਦਿ ਨੂੰ ਉਹ ਆਪਣਾ ਕਰਤਬ ਸਮਝ ਲੈਂਦਾ ਹੈ । ਬਹੁਤ ਸਾਰੇ ਮੂਰਖ ਮਾਲਕ ਇਸ ਫੰਧੇ ਵਿਚ ਫਸ ਜਾਂਦੇ ਹਨ ਅਤੇ ਉਸ ਇਕ ਦੀ ਖਾਤਰ ਆਪਣੇ ਕਾਰਖਾਨੇ ਨੂੰ ਭਾਰੀ ਨੁਕਸਾਨ ਪਹੁੰਚਾਂਦੇ ਹਨ, ਪਰ ਜੇਹੜਾ ਮਾਲਿਕ ਬੁਧਵਾਨ ਹੈ ਉਹ ਤੇਜ਼ ਨਜ਼ਰ ਨਾਲ ਉਸ ਮਨੁੱਖ ਦੀ ਕਾਰਵਾਈ ਨੂੰ ਵੇਖਿਆ ਕਰਦਾ ਹੈ ਉਹ ਉਸ ਤੋਂ ਪੁਛਦਾ ਹੈ ਕਿ ਤੁਸਾਂ ਕੇਹੜਾ ਕੰਮ ਕੀਤਾ ਹੈ ਅਤੇ ਕਿੰਨਾ ਕੀਤਾ ਹੈ ? ਮੈਂ ਦੇਖਣਾ ਚਾਹੁੰਦਾ ਹਾਂ । ਉਸ ਵੇਲੇ ਉਹ ਮਨੁੱਖ ਆਪਣੇ ਮਨ ਵਿਚ ਬਹੁਤ ਸੜਦਾ ਕੁੜ੍ਹਦਾ ਅਤੇ ਮਾਲਿਕ ਦੀ ਇਸ ਬੇਵਕੂਫੀ ਉਤੇ ਉਸ ਨੂੰ ਬਹੁਤ ਦੁਖ ਹੁੰਦਾ ਹੈ, ਪਰ ਉਹ ਕੀ ਕਰੇ, ਮਾਲਿਕ ਦਾ ਹੁਕਮ ਮੰਨਣਾ ਹੀ ਪੈਂਦਾ ਹੈ । ਉਹ ਜਾਂਦਾ ਹੈ ਮਾਲਿਕ ਦੇ ਸਾਹਮਣੇ ਕੰਮ ਦੱਸਣ, ਬੜੀ ਮੇਹਨਤ ਨਾਲ ਸੋਚ ਸਮਝ ਕੇ ਉਹ ਦੱਸਣ ਲਈ ਖੜਾ ਹੁੰਦਾ ਹੈ, ਪਰ ਦਿਖਾਵੇ ਕੀ ਅਤੇ ਕੰਮ ਕਿਥੋਂ ਲਿਆਵੇ ? ਉਸ ਦਾ ਕੰਮ ਤਾਂ ਪਰੋਖ (ਅਪ੍ਰਤੱਖ) ਹੁੰਦਾ ਹੈ । ਫੇਰ ਪ੍ਰਤੱਖ ਕੰਮ ਜੋ ਹੁੰਦਾ ਹੈ ਉਹ ਮਾਲਿਕ ਨੂੰ ਵਿਖਾਣ ਲਾਇਕ ਨਹੀਂ ਹੁੰਦਾ । ਸੋ ਫੇਰ ਚਲਾਕੀ ਦਾ ਅੰਤ ਸਮਝੋ, ਖੁਸ਼ਾਮਦ ਕਿਸੇ ਕੰਮ ਨਾ ਆਈ, ਇੰਨੇ ਵਡੇ ਆਦਮੀ ਦੀ ਸਿਪਾਰਿਸ਼ ਭੀ ਏਵੇਂ ਹੀ ਰਹਿ ਗਈ । ਉਸ ਮਾਲਿਕ ਨੇ ਕਹਿ ਦਿਤਾ ਕਿ ਆਪ ਨੂੰ ਕੰਮ ਕਰਨਾ ਨਹੀਂ ਆਉਂਦਾ ਇਸ ਲਈ ਆਪ ਆਪਣੇ ਲਈ ਕੋਈ ਹੋਰ ਥਾਂ ਤਲਾਸ਼ ਕਰੋ ਕਿਉਂਕਿ ਅਸੀਂ ਕੰਮ ਕਰਨ ਵਾਲਾ ਮਨੁੱਖ ਚਾਹੁੰਦੇ ਹਾਂ । ਹੁਣ ਉਸ ਨੂੰ ਉਹ ਜਗ੍ਹਾ ਛੱਡਣੀ ਪਈ, ਅਤੇ ਉਸ ਜਗਾ ਨੂੰ ਛੱਡਣ ਤੋਂ ਪਹਿਲਾਂ ਉਸ ਦੀ ਉਪਮਾਂ ਚੁਫੇਰੇ ਪਸਰ ਗਈ । ਕਾਰਖਾਨੇ ਦੇ ਉਨ੍ਹਾਂ ਮਨੁੱਖਾਂ ਨੇ

ਜਿਨ੍ਹਾਂ ਨੂੰ ਉਹ ਦਬਾਉਂਦਾ ਸੀ ਉਸ ਦੀ ਉਪਮਾਂ ਖਿਲਾਰਨ ਵਿਚ ਬਹੁਤ ਸਹੈਤਾ ਕੀਤੀ। ਇਸ ਤਰਾਂ ਉਹ ਸਭਨਾਂ ਲੋਕਾਂ ਦਾ ਜਾਣੂ ਹੋ ਗਿਆ, ਉਹ ਪਹਿਲਾਂ ਵਾਲੇ ਵੱਡੇ ਆਦਮੀ ਵੀ ਉਸ ਤੋਂ ਨਾ ਖੁਸ਼ ਹੋ ਗਏ। ਕਿਉਂਕਿ ਉਹ ਸਮਝਦੇ ਹਨ ਕਿ ਇਸ ਦੀ ਕਰਤੂਤ ਨਾਲ ਸਾਡੀ ਗੰਭੀਰਤਾ ਵਿੱਚ ਕੁਝ ਫਰਕ ਪੈ ਗਿਆ ਹੈ, ਸੋ ਕੁਝ ਦਿਨਾਂ ਤੱਕ ਇਸ ਤਰਾਂ ਕੰਮ ਚਲਦਾ ਹੈ, ਪਰ ਬਹੁਤ ਦਿਨਾਂ ਤਕ ਉਹ ਮਨੁੱਖ ਕਿਸ ਤਰਾਂ ਖਾਲੀ ਬੈਠਾ ਰਹਿ ਸਕਦਾ ਹੈ ? ਇਸ ਲਈ ਉਸ ਨੂੰ ਨੌਕਰੀ ਦੀ ਲੋੜ ਹੁੰਦੀ ਹੈ ਜੇਕਰ ਹੁਣ ਉਹ ਸੁਧਰ ਗਿਆ ਅਤੇ ਕੰਮ ਕਰਨ ਲਗ ਪਿਆ, ਫੇਰ ਤਾਂ ਕੋਈ ਔਖ ਨਹੀਂ, ਜੇਕਰ ਨਾ ਸੁਧਰਿਆ ਅਤੇ ਉਸ ਨੂੰ ਅਪਣੀ ਪੁਰਾਨੀ ਆਦਤ ਛਡਣੀ ਔਖੀ ਜਾਪੀ ਅਤੇ ਉਸੇ ਖੁਸ਼ਾਮਦ ਦੇ ਢੰਗ ਨੂੰ ਕੰਮ ਵਿਚ ਲਿਆਉਣਾ ਉਸ ਨੇ ਅਰੰਭ ਕੀਤਾ ਤਾਂ ਸਮਝ ਲਓ ਕਿ ਦੂਜੀ ਜਗ੍ਹਾ ਭੀ ਉਸ ਦੇ ਲਈ ਨਹੀਂ, ਉਥੇ ਵੀ ਉਹ ਬਹੁਤ ਦਿਨ ਤਕ ਨਹੀਂ ਠਹਿਰ ਸਕਦਾ, ਇਕ ਦਿਨ ਉਹ ਜਗ੍ਹਾ ਵੀ ਛਡਣੀ ਪਵੇਗੀ ਅਤੇ ਹੋਰ ਕੋਈ ਜਗ੍ਹਾ ਲਭਣੀ ਹੋਵੇਗੀ। ਇਸ ਤਰਾਂ ਉਸ ਦੀ ਸਾਰੀ ਉਮਰ ਨੌਕਰੀ ਨੂੰ ਢੂੰਡਦਿਆਂ ਹੀ ਬੀਤ ਜਾਂਦੀ ਹੈ, ਸਫਲਤਾ ਤਾਂ ਦੂਰ ਰਹੀ, ਰੋਟੀ ਮਿਲਣੀ ਔਖੀ ਹੋ ਜਾਂਦੀ ਹੈ, ਇਸ ਲਈ ਤੁਹਾਨੂੰ ਇਸ ਭਿਆਨਕ ਉਪਾਓ ਦਾ ਆਸਰਾ ਨਹੀਂ ਲੈਣਾ ਚਾਹੀਦਾ, ਇਹ ਕੋਈ ਬੁਧਵਾਨੀ ਨਹੀਂ, ਸਰੀਰ ਨੂੰ ਬਚਾਣ ਲਈ ਅਤੇ ਆਪਣੇ ਆਲਸ ਦੀ ਰਖਯਾ ਲਈ ਕਿੰਨੇ ਝੂਠੇ ਸੱਚੇ ਉਪਾਵਾਂ ਦਾ ਆਸਰਾ ਲੈਣਾ ਪਏਗਾ, ਕਦੇ ਕੰਮ ਤੋਂ ਬਚਣ ਲਈ ਬੀਮਾਰੀ ਦਾ ਬਹਾਨਾ ਕਰਨਾ ਪਏਗਾ, ਕਦੀ ਸਿਰ ਦਰਦ ਅਤੇ ਕਦੇ ਪੇਟ ਪੀੜ ਦਸਣੀ ਪਏਗੀ। ਇਸ ਤਰਾਂ ਸਦਾ ਤੁਸੀਂ ਕੋਈ ਨ ਕੋਈ ਬਹਾਨਾ ਢੂੰਡਿਆ ਕਰੋਗੇ, ਅਤੇ ਕਿਹਾ ਕਰੋਗੇ ਕਿ ਮੈਂ ਇਸ ਕਰਕੇ ਕੰਮ ਨਹੀਂ ਕਰ ਸਕਿਆ। ਪਰ ਯਾਦ ਰੱਖੋ ਕਿ ਤੁਹਾਡੀਆਂ ਇਹ ਚਲਾਕੀਆਂ ਬਹੁਤ ਦਿਨ ਤੱਕ ਨਹੀਂ ਚਲ ਸਕਦੀਆਂ। ਲੋਕ ਇਕ ਦਿਨ ਤੁਹਾਨੂੰ ਝੂਠਾ ਸਮਝ ਲੈਣਗੇ, ਤੁਹਾਨੂੰ ਇੱਜਤ ਦੀ ਨਜ਼ਰ ਨਾਲ ਨਹੀਂ ਵੇਖਣਗੇ, ਤੁਹਾਨੂੰ ਜੋ ਥਾਂ ਪਹਿਲਾਂ ਪ੍ਰਾਪਤ ਭੀ ਹੋਵੇਗੀ ਉਸ ਤੋਂ ਤੁਸੀਂ ਆਪ ਗਿਰ ਜਾਓਗੇ।

ਇਸ ਲਈ ਤੁਹਾਨੂੰ ਸਿੱਧੇ ਰਾਹ ਪੈਣਾ ਚਾਹੀਦਾ ਹੈ, ਤੁਸੀਂ ਆਪਣੇ ਲਈ ਕੰਮ ਨਿਸਚੇ ਕਰ ਲਿਆ ਹੈ ਅਤੇ ਆਪਣੀਆਂ ਤਾਕਤਾਂ ਨੂੰ ਭੀ ਖੂਬ ਪਰਖ ਲਿਆ ਹੈ। ਅੱਛਾ ਹੁਣ ਆਪਣੇ ਲਈ ਜਗਾ ਨਿਸਚਿਤ ਕਰੋ ਕਿ ਕਿਸ ਥਾਂ ਤੇ ਰਹਿ ਕੇ ਤੁਸੀਂ ਕੰਮ ਕਰਨਾ ਚਾਹੁੰਦੇ ਹੋ ? ਅਤੇ ਨਾਲ ਹੀ ਇਹ ਭੀ ਵਿਚਾਰ ਕਰ ਲਓ ਕਿ ਤੁਸੀਂ ਕੇਹੋ ਜੇਹੇ ਲੋਕਾਂ ਨਾਲ ਰਲ ਕੇ ਕੰਮ ਕਰਨਾ ਚਾਹੁੰਦੇ ਹੋ ? ਇਹਨਾਂ ਗੱਲਾਂ ਦਾ ਆਪਣੇ ਮਨ ਨਾਲ ਫੈਸਲਾ ਕਰਕੇ ਉਨ੍ਹਾਂ ਨੂੰ ਇਹ ਖਬਰ ਦਿਓ ਕਿ ਮਹਾਰਾਜ। ਮੈਂ ਤੁਹਾਡੇ ਕਾਰਖਾਨੇ ਵਿੱਚ ਤੁਹਾਡੇ ਨਾਲ ਰਹਿ ਕੇ ਕੰਮ ਕਰਨਾ ਚਾਹੁੰਦਾ ਹਾਂ, ਪਰ ਉਨ੍ਹਾਂ ਪਾਸੋਂ ਰੁਪਏ ਪੇਸ਼ਗੀ ਨਾ ਮੰਗੋ। ਉਨ੍ਹਾਂ ਨੂੰ ਸਾਫ ਆਖੋ ਕਿ ਮੈਂ ਕੰਮ ਕਰਨਾ ਚਾਹੁੰਦਾ ਹਾਂ, ਕਿਉਂਕਿ ਖਾਲੀ ਬੈਠਿਆਂ ਮੇਰਾ ਚਿਤ ਨਹੀਂ ਲਗਦਾ। ਮੈਨੂੰ ਤਨਖਾਹ ਦੀ ਲੋੜ ਨਹੀਂ। ਲੋੜ ਹੈ ਤੁਹਾਡੀ ਆਗਯਾ ਦੀ ਕਿ ਆਪ ਮੈਨੂੰ ਆਪਣੇ ਕਾਰਖਾਨੇ ਵਿਚ ਕੰਮ ਕਰਨ ਦਾ ਹੁਕਮ ਦਿਓ। ਤੁਹਾਡੀ ਇਸ ਪ੍ਰਕਾਰ ਦੀ ਚਿੱਠੀ ਨੂੰ ਪੜ੍ਹ ਕੇ ਕਾਰਖਾਨੇ ਦਾ ਮਾਲਕ ਖੁਸ਼ ਹੋਵੇਗਾ ਅਤੇ ਤੁਹਾਨੂੰ ਓਹ ਆਪਣੇ ਕਾਰਖਾਨੇ ਵਿੱਚ ਸੱਦਕੇ ਆਖੇਗਾ ਕਿ ਸਾਡੇ ਕਾਰਖਾਨੇ ਵਿਚ ਫਲਾਣਾ੨ ਕੰਮ ਹੈ ਤੁਸੀਂ ਅਪਣੇ ਲਈ ਜੋ ਦਿਲ ਕਰਦਾ ਹੈ ਚੁਣ ਲਓ। ਪਰ ਉਸ ਕੰਮ ਨੂੰ ਦਿਲ ਲਾ ਕੇ ਕਰੋ। ਤੁਸੀਂ ਆਪਣੇ ਕੀਰਤੀ

ਵਿਖਾਓ ਕਿ ਮੇਰੇ ਕੰਮ ਨਾਲ ਕਾਰਖਾਨੇ ਨੂੰ ਇੰਨਾ ਲਾਭ ਹੋਯਾ ਹੈ। ਪਰ ਇਹ ਗੱਲ ਮੂੰਹੋਂ ਨਾ ਆਖੋ, ਸਗੋਂ ਕੰਮ ਨਾਲ। ਤੁਹਾਡੇ ਕੰਮ ਤੋਂ ਜੋ ਲਾਭ ਹੋਵੇ ਉਹ ਏਨਾਂ ਸਾਫ ਹੋਵੇ ਕਿ ਸਾਰੇ ਉਸ ਨੂੰ ਸਮਝ ਲੈਣ। ਇਸ ਤਰਾਂ ਕਰਨ ਨਾਲ ਥੋੜੇ ਦਿਨਾਂ ਵਿੱਚ ਹੀ ਤੁਸੀਂ ਉਸ ਕਾਰਖਾਨੇ ਦੇ ਵੱਡੇ ਅੰਗ ਸਮਝੇ ਜਾਓਗੇ। ਕਾਰਖਾਨੇ ਦਾ ਮਾਲਿਕ ਤੁਹਾਡੇ ਪਰ ਬਹੁਤ ਖੁਸ਼ ਹੋਵੇਗਾ। ਉਸਨੂੰ ਮਲੂਮ ਹੋ ਜਾਵੇਗਾ ਕਿ ਤੁਹਾਡੇ ਨਾਲ ਉਸ ਦੇ ਕਾਰਖਾਨੇ ਨੂੰ ਬਹੁਤ ਲਾਭ ਹੋ ਰਿਹਾ ਹੈ। ਤੁਹਾਡੇ ਕੰਮ ਨਾਲ ਤੁਹਾਡੀ ਈਮਾਨਦਾਰੀ ਨਾਲ ਮਾਲਿਕ ਦਾ ਹਿਰਦਾ ਦਬ ਜਾਵੇਗਾ, ਓਹ ਚਾਹੇਗਾ ਕਿ ਤੁਸੀਂ ਉਸ ਪਾਸੋਂ ਕੁਝ ਲਓ। ਓਹ ਚਾਹਵੇਗਾ ਕਿ ਤੁਹਾਡੇ ਰਾਹੀਂ ਜੋ ਕਾਰਖਾਨੇ ਨੂੰ ਲਾਭ ਪੁਜ ਰਿਹਾ ਹੈ, ਉਸ ਵਿਚੋਂ ਥੋੜਾ ਜਿਹਾ ਤੁਸੀਂ ਭੀ ਲਓ। ਇਸਤਰਾਂ ਤੁਹਾਡੀ ਆਮਦਨੀ ਦੀ ਸੂਰਤ ਭੀ ਨਿਕਲ ਆਵੇਗੀ। ਸੋ ਇਸ ਪ੍ਰਕਾਰ ਦੇ ਅਨੇਕਾਂ ਦ੍ਰਿਸ਼ਟਾਂਤ ਹਨ। ਸਾਡੀ ਸਮਝ ਵਿਚ ਸਫਲਤਾ ਚੁਣਨ ਤੋਂ ਪਿਛੋਂ ਇਸੇ ਰਾਹ ਪੁਰ ਤੁਰਨਾ ਚਾਹੀਦਾ ਹੈ। ਕਿਉਂਕਿ ਇਸ ਦਾ ਨਤੀਜਾ ਸਦਾ ਲਈ ਅਤੇ ਪੱਕਾ ਹੈ।

ਅੱਜ ਕਲ ਨਕਲਬਾਜ਼ੀ ਦਾ (ਜੇਹਾ ਕਿਸੇ ਨੂੰ ਭਲਾ ਬੁਰਾ ਕਰਦੇ ਵੇਖਣਾ ਉਜੇਹਾ ਆਪ ਭੀ ਕਰਨ ਲਗ ਜਾਣਾ ਇਹ ਨਕਲ ਬਾਜ਼ੀ ਹੈ) ਬਹੁਤ ਜੋਰ ਹੈ। ਆਪ ਜਿਸ ਪਾਸੇ ਵੇਖੋ ਉਸੇ ਪਾਸੇ ਇਸਦਾ ਦੌਰ ਦੌਰਾ ਨਜ਼ਰ ਆਵੇਗਾ। ਕੋਈ ਭਲੀ ਨਕਲ ਬੁਰੀ ਨਹੀਂ ਹੋ ਸਕਦੀ ਪਰ ਉਸ ਤੋਂ ਸਭ ਸਮੇਂ ਅਤੇ ਸਭਨਾਂ ਨੂੰ ਹੀ ਲਾਭ ਹੋਵੇਗਾ, ਇਹ ਖਿਆਲ ਠੀਕ ਨਹੀਂ। ਕਈ ਥਾਵਾਂ ਹਨ ਜਿਥੇ ਨਕਲ ਤੋਂ ਲਾਭ ਹੁੰਦਾ ਹੈ। ਭਾਵੇਂ ਕੋਈ ਕਿਸੇ ਦੇ ਗੁਣ ਦੀ ਨਕਲ ਕਰੇ ਉਸ ਤੋਂ ਲਾਭ ਹੀ ਹੋਵੇਗਾ। ਪਰ ਜੇਕਰ ਤੁਸੀਂ ਕਿਸੇ ਦੇ ਕੰਮ ਦੀ ਨਕਲ ਕਰੋ ਤਾਂ ਉਸ ਤੋਂ ਹਮੇਸ਼ਾਂ ਲਾਭ ਹੋਣ ਦੀ ਆਸ ਨਹੀਂ। ਕਦੇ ਲਾਭ ਭੀ ਹੋ ਸਕਦਾ ਹੈ, ਪਰ ਉਸਦਾ ਨਿਸਚਾ ਨਹੀਂ, ਇਸ ਲਈ ਹਰੇਕ ਕੰਮ ਵਿਚ ਨਕਲ ਬਾਜ਼ੀ ਚੰਗੀ ਨਹੀਂ। ਇਕ ਸਮਾਂ ਸੀ ਕਿ ਕੁਝ ਲੋਕਾਂ ਨੇ ਰੁਪਏ ਕਮੌਣ ਦਾ ਨਵਾਂ ਢੰਗ ਸੋਚਿਆ। ਵਲੈਤੀ ਦਵਾਈ ਨੂੰ ਵੇਚਣ ਵਾਲਿਆਂ ਦੇ ਢੰਗ ਪੁਰ ਇਥੇ ਵੀ ਦਵਾਈਆਂ ਦੀਆਂ ਦੁਕਾਨਾਂ ਖੁਲ੍ਹ ਗਈਆਂ। ਇਸ਼ਤਿਹਾਰ ਵੰਡੇ ਗਏ। ਅਖਬਾਰਾਂ ਵਿਚ ਨੋਟ ਛਾਪੇ ਗਏ। ਗਲੀਆਂ ਮਕਾਨਾਂ ਅਤੇ ਸੜਕਾਂ ਉਪਰ ਵੱਡੇ ੨ ਇਸ਼ਤਿਹਾਰ ਅਤੇ ਸਾਈਨ ਬੋਰਡ ਲਾਏ ਗਏ, ਲੋਕਾਂ ਦੀ ਨਜ਼ਰ ਖਿਚੀ ਗਈ, ਉਨ੍ਹਾਂ ਦਵਾਈਆਂ ਵਿਚੋਂ ਜਿਸ ਨੂੰ ਕਿਸੇ ਦੀ ਲੋੜ ਪਈ ਉਹ ਉਸ ਨੇ ਮੰਗਵਾਈ ਅਤੇ ਇਸ ਤਰਾਂ ਦੁਕਾਨਦਾਰ ਨੂੰ ਖਾਸੀ ਆਮਦਣ ਹੋਣ ਲਗ ਪਈ। ਕਿਹਾ ਜਾਂਦਾ ਹੈ ਕਿ ਕਈਆਂ ਦੀਆਂ ਦੁਕਾਨਾਂ ਅਜੇਹੀਆਂ ਚਲੀਆਂ ਕਿ ਉਹ ਦਵਾਈ ਦੀ ਥਾਂ ਪੁਰ ਲੱਕੜ ਦਾ ਬੂਰਾ ਭਰ ੨ ਕੇ ਭੇਜਣ ਲਗ ਪਏ। ਇਹ ਗਲ ਹੋਰਨਾਂ ਮਨੁੱਖਾਂ ਨੇ ਭੀ ਵੇਖੀ ਕਿ ਇਸ ਦੁਕਾਨਦਾਰ ਨੂੰ ਇਸ ਕੰਮ ਤੋਂ ਖੂਬ ਆਮਦਨੀ ਹੋ ਰਹੀ ਹੈ, ਉਨ੍ਹਾਂ ਨੂੰ ਭੀ ਰੁਪਏ ਕਮਾਣ ਦੀ ਸੁੱਝੀ। ਨਮੂਨਾ ਸਾਹਮਣੇ ਸੀ। ਪਹਿਲੇ ਮਨੁੱਖ ਨੇ ਜਿਸ ਤਰਾਂ ਦਾ ਇਸ਼ਤਿਹਾਰ ਦਿੱਤਾ ਸੀ ਉਸਨੇ ਭੀ ਉਸੇ ਤਰਾਂ ਦੇ ਜਾਂ ਕੁਝ ਘਟਾ ਵਧਾ ਕੇ ਇਸ਼ਤਿਹਾਰ ਛਪਵਾ ਲਏ। ਪਹਿਲੇ ਦੀ ਦਵਾਈ ਦਾ ਜੋ ਨਾਮ ਸੀ ਉਸ ਦੇ ਨਾਲ ਮਿਲਦਾ ਜੁਲਦਾ ਨਾਉਂ ਉਸਨੇ ਭੀ ਰੱਖ ਲਿਆ। ਦ੍ਰਿਸ਼ਟਾਂਤ ਲਈ ਇਕ ਮਨੁੱਖ ਨੇ ਆਪਣੀ ਦਵਾਈ ਦਾ ਨਾਉਂ ਰੱਖਿਆ "ਸੁਧਾ ਸਿੰਧੂ" ਤਾਂ ਦੂਜੇ ਨੇ ਉਸੇ ਦਾ ਨਾਉਂ "ਅੰਮ੍ਰਿਤ ਸਿੰਧੂ" ਜਾਂ "ਅੰਮ੍ਰਿਤ ਬਿੰਦੂ" ਰਖ ਲਿਆ। ਜੋ ਬੀਮਾਰੀਆਂ ਪਹਿਲੀ ਦਵਾਈ ਨਾਲ ਦੂਰ ਹੁੰਦੀਆਂ ਸਨ ਓਹੀ ਬੀਮਾਰੀਆਂ ਦੂਜੀ ਦਵਾਈ ਨਾਲ ਭੀ ਦੂਰ

ਹੋਣ ਲਗੀਆਂ। ਕਿਉਂਕਿ ਦੋਹਾਂ ਦਾ ਨੁਸਖਾ ਇਕ ਸੀ, ਸਿਰਫ ਇਕ ਨਾਮ ਭੇਦ ਸੀ, ਇਸ ਤਰਾਂ ਨਾਲ ਇਕ ਨੂੰ ਵੇਖ ਕੇ ਦੂਜਾ ਅਤੇ ਦੂਜੇ ਨੂੰ ਵੇਖ ਕੇ ਤੀਜਾ ਕੰਮ ਕਰਨ ਲਗ ਪਏ। ਪਰ ਇਸ ਦਾ ਨਤੀਜਾ ਬੁਰਾ ਹੋ ਚਲਿਆ। ਲੋਕ ਉਨ੍ਹਾਂ ਦੇ ਠੱਗੀ ਦੇ ਕੰਮਾਂ ਤੋ ਉਦਾਸ ਹੋਏ। ਚੁਫੇਰੇ ਉਨ੍ਹਾਂ ਦੀ ਨਿੰਦਿਆ ਹੋਣ ਲਗੀ। ਲੋਕਾਂ ਦਾ ਇਤਬਾਰ ਜਾਂਦਾ ਰਿਹਾ ਅਤੇ ਚੰਗੇ ਹਕੀਮਾਂ ਵੈਦਾਂ ਪਾਸੋਂ ਭੀ ਲੋਕਾਂ ਨੇ ਮੂੰਹ ਮੋੜ ਲਿਆ। ਅਜੇਹੇ ਠੱਗਾਂ ਦੇ ਕਾਰਣ ਪ੍ਰਾਚੀਨ ਵਿਦਯਾ ਦੀ ਭੀ ਨਿੰਦਿਆ ਹੋਣ ਲਗ ਪਈ। ਮੈਡੀਕਲ ਰਜਿਸਟ੍ਰੇਸ਼ਨ ਐਕਟ ਦੇ ਜਨਮ ਦੇਣ ਵਾਲੇ ਅਜੇਹੇ ਹੀ ਕਾਰਣ ਹਨ।

ਉਕਤ ਠੱਗਾਂ ਦੀਆਂ ਕਰਤੂਤਾਂ ਦੇ ਕਾਰਣ ਸੱਚਾ ਵੈਦ ਭੀ ਬੇਈਮਾਨ ਸਮਝਿਆ ਜਾਂਦਾ ਹੈ। ਉਸ ਦੀਆਂ ਗੱਲਾਂ ਪੁਰ ਭੀ ਲੋਕਾਂ ਦਾ ਇਤਬਾਰ ਨਹੀਂ ਰਿਹਾ, ਕਿਉਂਕਿ ਸੱਚੇ ਝੂਠੇ ਦੀ ਕੋਈ ਪਛਾਣ ਤਾਂ ਹੈ ਹੀ ਨਹੀਂ। ਇਸ ਤਰ੍ਹਾਂ ਦੀ ਨਕਲਬਾਜ਼ੀ ਨਾਲ ਇਕ ਚੰਗਾ ਰੋਜ਼ਗਾਰ ਵੀ ਮਿੱਟੀ ਵਿਚ ਮਿਲ ਗਿਆ।

ਇਸੇ ਤਰਾਂ ਦੂਜੇ ਪਾਸੇ ਵੇਖੋ। ਅੰਗ੍ਰੇਜ਼ੀ ਪੜ੍ਹੇ ਲਿਖੇ ਕੁਝ ਮਨੁੱਖ ਵਕੀਲ ਬਣ ਗਏ, ਉਨ੍ਹਾਂ ਨੂੰ ਚੰਗੀ ਆਮਦਣ ਹੋਣ ਲਗ ਪਈ। ਇਹ ਦੇਖ ਕੇ ਲੋਕ ਦਬਾਦਬ ਵਕਾਲਤਾਂ ਪਾਸ ਕਰਨ ਲਗ ਪਏ। ਸੋ ਅਜ ਕਲ ਹਰ ਜ਼ਿਲੇ ਵਿਚ ਹਜ਼ਾਰਾਂ ਵਕੀਲ ਮੌਜੂਦ ਹਨ। ਵਕੀਲਾਂ ਦੇ ਵਧ ਜਾਣ ਪਰ ਆਮਦਣੀ ਘੱਟ ਗਈ। ਸਰਕਾਰ ਨੇ ਵੀ ਕਈ ਪਾਬੰਦੀਆਂ ਕਰ ਦਿੱਤੀਆਂ, ਭਈ ਘੱਟ ਬਣਨ।

ਸੋ ਇਹ ਕੀ ਖੇਲ ਹੈ, ਇਸ ਦਾ ਕਾਰਣ ਇਹ ਹੈ ਕਿ ਇਨ੍ਹਾਂ ਲੋਕਾਂ ਨੇ ਪਹਿਲਾਂ ਆਪਣੀਆਂ ਤਾਕਤਾਂ ਦੀ ਜਾਂਚ ਪੜਤਾਲ ਨਹੀਂ ਕੀਤੀ। ਕਿਸ ਕੰਮ ਵਲ ਉਨ੍ਹਾਂ ਦਾ ਸੁਭਾਵਿਕ ਝੁਕਾਉ ਹੈ ? ਇਸ ਗਲ ਦਾ ਵਿਚਾਰ ਨਹੀਂ ਕੀਤਾ। ਉਨ੍ਹਾਂ ਨੇ ਇਸ ਨਜ਼ਰ ਨਾਲ ਆਪਣਾ ਕੰਮ ਨਹੀਂ ਅਰੰਭ ਕੀਤਾ ਕਿ ਅਸਾਂ ਕੰਮ ਕਰਨਾ ਹੈ, ਉਨ੍ਹਾਂ ਦਾ ਮਤਲਬ ਤਾਂ ਹੈ ਰੁਪਏ ਕਮਾਉਣੇ। ਪਰ ਰੁਪਏ ਭਲਾ ਬਿਨਾਂ ਕੰਮ ਕੀਤੇ ਦੇ ਮਿਲ ਸਕਦੇ ਹਨ ? ਰੁਪਏ ਤਾਂ ਕੋਈ ਚੀਜ਼ ਨਹੀਂ। ਉਹ ਤਾਂ ਕੇਵਲ ਇਕ ਤਾਕਤ ਦਾ ਮੁੱਲ ਹੈ, ਜਿਸ ਕੰਮ ਲਈ ਆਪਨੇ ਜਿੰਨੀ ਤਾਕਤ ਖਰਚ ਕੀਤੀ ਹੈ ਉਸੇ ਹਿਸਾਬ ਨਾਲ ਆਪ ਨੂੰ ਉਸਦਾ ਮੁੱਲ ਵੀ ਮਿਲੇਗਾ। ਜਿਸ ਨੂੰ ਕਾਨੂੰਨਾਂ ਦੀ ਵਾਕਫੀਅਤ ਨਹੀਂ, ਅਪਨੇ ਮਤਲਬਾਂ ਅਤੇ ਭਾਵਾਂ ਨੂੰ ਸਾਫ ਦੱਸਣ ਲਈ ਜਿਸ ਦੀ ਅਵਾਜ਼ ਨਹੀਂ, ਕੀ ਲੋੜ ਹੈ ਕਿ ਉਹ ਵਕਾਲਤ ਦਾ ਇਮਤਿਹਾਨ ਦੇਵੇ ? ਜੇਕਰ ਓਹ ਵਕਾਲਤ ਦੇ ਇਮਤਿਹਾਨ ਵਿਚ ਫੇਹਲ ਹੋ ਜਾਵੇ ਜਾਂ ਉਸਦਾ ਵਕਾਲਤੀ ਪੇਸ਼ਾ ਨਾ ਤੁਰੇ ਤਾਂ ਇਸ ਵਿਚ ਦੋਸ਼ ਕਿਸਦਾ ਹੈ ? ਇਸ ਤਰਾਂ ਦੇ ਅਨੇਕਾਂ ਦ੍ਰਿਸ਼ਟਾਂਤ ਦੇ ਸਕੀਦੇ ਹਨ, ਜਿਸ ਤੋਂ ਇਸ ਗੱਲ ਦਾ ਪਤਾ ਲਗਦਾ ਹੈ ਕਿ ਪਹਿਲਾਂ ਤੋਂ ਆਪਣੀ ਅਤੇ ਅਪਣੀਆਂ ਤਾਕਤਾਂ ਦੀ ਪਰੀਖਯਾ ਬਿਨਾਂ ਕੀਤੇ ਜੇਹੜੇ ਲੋਕ ਕੰਮ ਵਿੱਚ ਲਗ ਜਾਂਦੇ ਹਨ ਉਨ੍ਹਾਂ ਨੂੰ ਕਿੰਨੀ ਔਖਿਆਈ ਉਠਾਣੀ ਪੈਂਦੀ ਹੈ। ਨਾਲ ਹੀ ਇਕ ਅਯੋਗ ਮਨੁੱਖ ਨੂੰ ਉਤਪੰਨ ਕਰਕੇ ਕੌਮ ਨੂੰ ਕਿਸ ਤਰਾਂ ਦੀ ਔਕੜ ਭੋਗਣੀ ਪੈਂਦੀ ਹੈ। ਇਸ ਲਈ ਕੰਮ ਅਰੰਭਣ ਤੋਂ ਪਹਿਲਾਂ ਇਨ੍ਹਾਂ ਗੱਲਾਂ ਨੂੰ ਖੂਬ ਸੋਚ ਸਮਝ ਅਓ। ਵੇਖਾ ਵੇਖੀ ਵਾਲੇ ਕੰਮਾਂ ਵਿੱਚ ਕਦੇ ਸਫਲਤਾ ਪ੍ਰਾਪਤ ਨਹੀਂ ਹੋ ਸਕਦੀ। ਤੁਹਾਡੀ ਸਫਲਤਾ ਤੁਹਾਡੀਆਂ ਤਾਕਤਾਂ ਵੱਲ ਹੀ ਵੇਖਦੀ ਹੈ।

## ਕੰਮਾਂ ਦੀ ਤਾਕਤ ਅਧਿਕਾਰ ਅਤੇ ਦ੍ਰਿੜ੍ਹਤਾ

ਕੰਮਾਂ ਦੀ ਤਾਕਤ ਦਾ ਵਿਚਾਰ ਕੀਤਾ, ਉਹ ਇਸ ਹੱਦ ਤਕ ਹਨ, ਇਸ ਦਾ ਕੀ ਹਸਾਬ ਪ੍ਰਾਪਤ ਕੀਤਾ, ਕੰਮ ਕਰਨ ਦੀ ਸੁਭਾਵਿਕ ਜੋ ਤਾਕਤ ਹੈ ਉਸ ਨਾਲ ਮਨੋਰਥ ਪੂਰਾ ਹੋ ਸਕਦਾ ਹੈ ਕਿ ਨਹੀਂ ? ਇਸ ਦਾ ਅਨੁਭਵ ਭੀ ਕੀਤਾ, ਇੰਨਾ ਹੋਣ ਪਰ ਭੀ ਜੇਕਰ ਤੁਹਾਨੂੰ ਆਪਣੀ ਤਾਕਤ ਵਿਚ ਘਾਟਾ ਮਲੂਮ ਹੁੰਦਾ ਹੈ ਤਾਂ ਪਹਿਲਾਂ ਆਪਣੀ ਤਾਕਤ ਨੂੰ ਵਧਾਓ, ਉਸ ਨੂੰ ਬਲੀ ਅਤੇ ਦ੍ਰਿੜ੍ਹ ਬਨਾਓ, ਜਦ ਤਕ ਤੁਹਾਡੀ ਤਾਕਤ ਖੂਬ ਬਲਵਾਨ ਨਹੀਂ ਹੋ ਜਾਂਦੀ ਓਦੋਂ ਤਕ ਉਸ ਕੰਮ ਨੂੰ ਕਦੇ ਨ ਛੋੜੋ, ਜੇਕਰ ਤੁਸੀਂ ਆਪਣੀ ਤਾਕਤ ਵੱਲ ਨਹੀਂ ਵੇਖੋਗੇ, ਜੇਕਰ ਤੁਸੀਂ ਆਪਣੇ ਬਲ ਅਬਲ ਦਾ ਵਿਚਾਰ ਕੀਤੇ ਬਿਨਾਂ ਹੀ ਕਿਸੇ ਕੰਮ ਨੂੰ ਅਰੰਭ ਕਰ ਦਿਓਗੇ ਤਾਂ ਇਸ ਤੋਂ ਲਾਭ ਨਹੀਂ ਹੋਵੇਗਾ, ਜਿਸ ਕੰਮ ਨੂੰ ਪੂਰਾ ਕਰਨ ਦੀ ਤਾਕਤ ਤੁਹਾਡੇ ਪਾਸ ਨਹੀਂ, ਉਸ ਕੰਮ ਨੂੰ ਤੁਸੀਂ ਕਦੇ ਪੂਰਾ ਨਹੀਂ ਕਰ ਸਕਦੇ, ਬਲਕੇ ਉਸ ਕੰਮ ਨੂੰ ਅਰੰਭ ਕਰਕੇ ਥੋੜੀ ਬਹੁਤੀ ਸ਼ਕਤੀ ਪਹਿਲਾਂ ਜੋ ਤੁਹਾਡੇ ਪਾਸ ਹੈ, ਉਹ ਭੀ ਨਸ਼ਟ ਹੋ ਜਾਵੇਗੀ, ਜਿਸ ਕੰਮ ਨੂੰ ਤੁਸੀਂ ਪੂਰਾ ਕਰਨਾ ਚਾਹੁੰਦੇ ਹੋ ਤੁਹਾਡਾ ਉਹ ਕੰਮ ਤਾਂ ਪੂਰਾ ਹੋਵੇਗਾ ਹੀ ਨਹੀਂ ਸਗੋਂ ਸ਼ਕਤੀ ਦੇ ਨਸ਼ਟ ਹੋ ਜਾਣ ਕਰਕੇ ਤੁਸੀਂ ਹੋਰ ਭੀ ਕਿਸੇ ਛੋਟੇ ਵੱਡੇ ਕੰਮ ਦੇ ਕਰਨ ਜੋਗੇ ਨਹੀਂ ਰਹੋਗੇ, ਇਸ ਲਈ ਸਫਲਤਾ ਪ੍ਰਾਪਤ ਕਰਨ ਵਾਲੇ ਨੂੰ ਸਭ ਤੋਂ ਪਹਿਲਾਂ ਆਪਣੀ ਤਾਕਤ ਬਲ ਅਤੇ ਆਪਣੀ ਯੋਗਤਾ ਵਲ ਧਿਆਨ ਦੇਣਾ ਚਾਹੀਦਾ ਹੈ, ਅਰਥਾਤ ਇਨ੍ਹਾਂ ਦੇ ਵਧਾਣ ਦਾ ਜਤਨ ਕਰਨਾ ਚਾਹੀਦਾ ਹੈ। ਜਿਸ ਦੇ ਪਾਸ ਕਲਕੱਤੇ ਜਾਣ ਜੋਗਾ ਕਿਰਾਯਾ ਨਹੀਂ ਅਥਵਾ ਪੈਰਾਂ ਵਿਚ ਉਸ ਦੇ ਬਲ ਨਹੀਂ ਉਸ ਨੂੰ ਕਲਕੱਤੇ ਜਾਣ ਦੀ ਕਦੀ ਇੱਛਾ ਨਹੀਂ ਕਰਨੀ ਚਾਹੀਦੀ, ਕਿਉਂਕਿ ਅਜਿਹਾ ਕਰਨਾ ਉਸ ਦੇ ਲਈ ਨੁਕਸਾਨ ਕਾਰਕ ਹੋਵੇਗਾ, ਉਹ ਕਲਕੱਤੇ ਨਹੀਂ ਪਹੁੰਚ ਸਕਦਾ, ਬਲ ਕੇ ਉਸ ਦੇ ਪਾਸ ਜੋ ਥੋੜੇ ਜਿਹੇ ਪੈਸੇ ਹੋਣਗੇ, ਉਹ ਵੀ ਖਰਚ ਹੋ ਜਾਣਗੇ ਅਤੇ ਉਹ ਦੂਜੇ ਕੰਮਾਂ ਜੋਗਾ ਭੀ ਨਹੀਂ ਰਹੇਗਾ, ਇਸ ਲਈ ਸਭ ਤੋਂ ਪਹਿਲਾਂ ਉਸ ਦਾ ਕਰਤੱਵਯ ਇਹ ਹੋਣਾ ਚਾਹੀਦਾ ਹੈ ਕਿ ਉਹ ਕਲਕੱਤੇ ਜਾਣ ਦਾ ਪੂਰਾ ਭਾੜਾ ਅਕੱਠਾ ਕਰੇ ਜਾਂ ਆਪਣੇ ਪੈਰਾਂ ਨੂੰ ਤਕੜਾ ਕਰਕੇ ਤੁਰ ਕੇ ਜਾਵੇ, ਅਜਿਹਾ ਕਰਨ ਨਾਲ ਹੀ ਉਸ ਨੂੰ ਸਫਲਤਾ ਪ੍ਰਾਪਤ ਹੋਵੇਗੀ ਅਤੇ ਉਹ ਕਲਕੱਤੇ ਪਹੁੰਚ ਜਾਵੇਗਾ।

ਬਹੁਤ ਲੋਕਾਂ ਨੂੰ ਆਪਣੀ ਤਾਕਤ ਦਾ ਘਾਟਾ ਭੀ ਮਲੂਮ ਹੁੰਦਾ ਹੈ, ਉਹ ਜਾਣਦੇ ਹਨ ਕਿ ਮੇਰੀ ਤਾਕਤ ਘਟ ਹੈ ਪਰ ਉਹ ਕੰਮ ਅਰੰਭ ਕਰ ਦੇਂਦੇ ਹਨ ਕਿ ਮੈਂ ਇਹ ਕੰਮ ਸਿੱਧ ਕਰ ਲਵਾਂਗਾ, ਉਨ੍ਹਾਂ ਦੀ ਇਹ ਕੰਮ ਅਰੰਭਣ ਦੀ ਛੇਤੀ ਆਪਣੇ ਆਸਰੇ ਨਹੀਂ ਹੁੰਦੀ ਬਲ ਕੇ ਦੂਜਿਆਂ ਦੇ ਭਰੋਸੇ ਪਰ ਹੁੰਦੀ ਹੈ, ਉਨ੍ਹਾਂ ਨੂੰ ਇਹ ਆਸ ਹੁੰਦੀ ਹੈ ਕਿ ਮੇਰੇ ਕੰਮ ਅਰੰਭਣ ਪਰ ਮੈਨੂੰ ਫਲਾਣੇ ਮਿਤ੍ਰ ਜਾਂ ਸੰਬੰਧੀ ਪਾਸੋਂ ਮਦਦ ਮਿਲ ਜਾਵੇਗੀ ਅਤੇ ਮੇਰਾ

ਕੰਮ ਸਿੱਧ ਹੋ ਜਾਵੇਗਾ, ਪਰ ਇਸ ਨੀਤੀ ਦੀ ਵਡਿਆਈ ਨਹੀਂ ਕਰਨੀ ਚਾਹੀਦੀ, ਅਵੱਲ ਤਾਂ ਦੂਜਿਆਂ ਦੇ ਭਰੋਸੇ ਸਫਲਤਾ ਪ੍ਰਾਪਤ ਹੀ ਨਹੀਂ ਹੁੰਦੀ, ਜੇਕਰ ਹੋ ਭੀ ਜਾਵੇ ਤਾਂ ਉਸ ਨੂੰ ਨਿੰਦਿਤ ਸਮਝਣਾ ਚਾਹੀਦਾ ਹੈ, ਕਿਉਂਕਿ ਉਸ ਸਫਲਤਾ ਨਾਲੋਂ ਨੁਕਸਾਨ ਬਹੁਤ ਹੁੰਦਾ ਹੈ।

ਸੋਚਣ ਦੀ ਗੱਲ ਹੈ ਕਿ ਜਿਸ ਤਰਾਂ ਇਕ ਮਨੁੱਖ ਨੂੰ ਸਫਲਤਾ ਦੀ ਲੋੜ ਹੈ, ਉਸੇ ਤਰਾਂ ਦੂਜੇ ਨੂੰ ਭੀ ਹੈ, ਦੂਜਾ ਭੀ ਆਪਣੇ ਜੀਵਨ ਨੂੰ ਸੁਖੀ ਅਤੇ ਕ੍ਰਿਤਾਰਥ ਕਰਨਾ ਚਾਹੁੰਦਾ ਹੈ, ਅਜੇਹੀ ਦਸ਼ਾ ਵਿਚ ਕੀ ਇਹ ਹੋ ਸਕਦਾ ਹੈ ਕਿ ਉਹ ਆਪਣੀ ਤਾਕਤ ਦੂਜੇ ਲਈ ਖਰਚ ਕਰ ਦੇਵੇ ਅਤੇ ਉਸ ਤੋਂ ਲਾਭ ਆਪ ਨਾ ਉਠਾਵੇ ? ਮੰਨ ਲਓ ਕਿ ਕਿਸੇ ਦੀ ਤਾਕਤ ਬਹੁਤ ਹੈ, ਉਸ ਨੇ ਤੁਹਾਡੇ ਪਰ ਕੁਝ ਦਯਾ ਕੀਤੀ ਅਤੇ ਦਯਾ ਕਰਕੇ ਕੁਝ ਸਹੈਤਾ ਦਿੱਤੀ, ਉਸ ਵੇਲੇ ਤੁਹਾਨੂੰ ਅਨੰਦ ਮਲੂਮ ਹੋਯਾ ਅਤੇ ਤੁਸਾਂ ਉਸ ਸਹੈਤਾ ਦੇਣ ਵਾਲੇ ਨੂੰ ਅਸੀਸਾਂ ਦਿੱਤੀਆਂ, ਪਰ ਯਾਦ ਰਖੋ ਉਸ ਸਹੈਤਾ ਨਾਲ ਤੁਹਾਨੂੰ ਪੂਰੀ ਸਿੱਧੀ ਪ੍ਰਾਪਤ ਨਹੀਂ ਹੋਵੇਗੀ, ਉਸ ਸਹੈਤਾ ਦੇ ਪ੍ਰਾਪਤ ਕਰਨ ਨਾਲ ਤੁਹਾਡੀ ਅਜੇਹੀ ਅਵਸਥਾ ਨਹੀਂ ਹੋ ਜਾਵੇਗੀ ਕਿ ਤੁਸੀਂ ਆਪਣੇ ਸਾਰੇ ਅਭਾਵਾਂ ਨੂੰ ਮਿਟਾ ਲਓ ਜਾਂ ਤੁਹਾਡੀਆਂ ਸਾਰੀਆਂ ਲੋੜਾਂ ਪੂਰੀਆਂ ਹੋ ਜਾਣ। ਤੁਹਾਨੂੰ ਸਫਲਤਾ ਪ੍ਰਾਪਤ ਨਹੀਂ ਹੋਵੇਗੀ ਅਤੇ ਤੁਹਾਡੀਆਂ ਲੋੜਾਂ ਬਣੀਆਂ ਰਹਿਣਗੀਆਂ, ਉਨ੍ਹਾਂ ਨੂੰ ਦੂਰ ਕਰਨ ਲਈ ਤੁਹਾਨੂੰ ਫੇਰ ਵਪਾਰ ਕਰਨਾ ਪਏਗਾ, ਪਰ ਤੁਸਾਂ ਤਾਂ ਵਪਾਰ ਦਾ ਅਭ੍ਯਾਸ ਹੀ ਨਹੀਂ ਕੀਤਾ, ਤੁਸੀਂ ਆਪ ਮੇਹਨਤ ਕਰਨੀ ਜਾਣਦੇ ਹੀ ਨਹੀਂ, ਕਿਉਂਕਿ ਤੁਸਾਂ ਇਸ ਦੀ ਪ੍ਰੈਕਟਸ ਨਹੀਂ ਕੀਤੀ, ਤੁਹਾਨੂੰ ਤਾਂ ਆਦਤ ਪਈ ਹੋਈ ਹੈ ਸਹੈਤਾ ਪਾ ਕੇ ਕੰਮ ਕਰਨ ਦੀ, ਇਕ ਵਾਰੀ ਤੁਹਾਨੂੰ ਸਹੈਤਾ ਮਿਲੀ ਸੀ ਅਤੇ ਤੁਸਾਂ ਕੁਝ ਕੰਮ ਕੀਤਾ ਵੀ ਸੀ, ਹੁਣ ਤਾਂ ਉਹ ਸਹੈਤਾ ਨਸ਼ਟ ਹੋ ਗਈ। ਅਰਥਾਤ ਉਸ ਸਹੈਤਾ ਦਾ ਫਲ ਤੁਸਾਂ ਭੋਗ ਲਿਆ, ਹੁਣ ਦਸੋ ਤੁਹਾਡਾ ਕੰਮ ਕਿਸ ਤਰਾਂ ਤੁਰੇ ? ਤੁਸੀਂ ਫੇਰ ਸਹੈਤਾ ਪਾਣ ਲਈ ਜਤਨ ਕਰੋਗੇ, ਏਧਰ ਓਧਰ ਦੌੜ ਭੱਜ ਕਰੋਗੇ ਕਿ ਜਿਸ ਨਾਲ ਕੁਝ ਸਹੈਤਾ ਮਿਲ ਜਾਵੇ। ਜੇਕਰ ਤੁਹਾਨੂੰ ਫੇਰ ਸਹੈਤਾ ਮਿਲ ਗਈ ਤਾਂ ਤੁਸੀਂ ਫੇਰ ਬਹੁਤ ਖੁਸ਼ ਹੋ ਜਾਓਗੇ। ਹੋ ਸਕਦਾ ਹੈ ਕਿ ਤੁਹਾਨੂੰ ਇਸ ਸਫਲਤਾ ਦਾ ਫੇਰ ਮਾਣ ਭੀ ਹੋ ਜਾਵੇ, ਪਰ ਜਦ ਤੁਸੀਂ ਇਸ ਦਾ ਨਤੀਜਾ ਸੋਚੋਗੇ, ਜਦ ਉਸ ਸਹੈਤਾ ਦਾ ਫਲ ਤੁਸੀਂ ਭੋਗ ਚੁਕੋਗੇ ਉਸ ਵੇਲੇ ਤੁਹਾਨੂੰ ਹਨੇਰਾ ਨਜ਼ਰ ਆਵੇਗਾ, ਉਸ ਵੇਲੇ ਤੁਸੀਂ ਵਿਆਕੁਲ ਹੋ ਜਾਓਗੇ। ਹੁਣ ਤੁਹਾਨੂੰ ਖੁਦ ਸ਼ਰਮ ਮਲੂਮ ਹੋਵੇਗੀ, ਪਰ ਤੁਸੀਂ ਸਹੈਤਾ ਮੰਗੋਗੇ ਜ਼ਰੂਰ, ਕਿਉਂਕਿ ਲਾਚਾਰ ਹੋਰ ਕੋਈ ਚਾਰਾ ਨਹੀਂ। ਜਦ ਤੁਸੀਂ ਸਹੈਤਾ ਪਾਣ ਦੀ ਇੱਛਾ ਨਾਲ ਆਪਣੇ ਸਹਾਇਕ ਦੇ ਸਾਹਮਣੇ ਜਾਓਗੇ ਓਸ ਵੇਲੇ ਉਹ ਤੁਹਾਨੂੰ ਵੇਖੇਗਾ ਭੀ ਨਹੀਂ, ਜੇ ਕਰ ਵੇਖੇਗਾ ਭੀ ਤਾਂ ਬੁਰੀ ਨਿਗ੍ਹਾ ਨਾਲ, ਓਸ ਵੇਲੇ ਤੁਹਾਡੇ ਦਿਲ ਦੀ ਦਸ਼ਾ ਅਨੋਖੀ ਹੋ ਜਾਵੇਗੀ, ਤੁਸੀਂ ਸਮਝੋਗੇ ਕਿ ਇਹ ਮੈਥੋਂ ਘ੍ਰਿਣਾ ਕਰਦਾ ਹੈ, ਤੁਸੀਂ ਸਮਝੋਗੇ ਕਿ ਧਨ ਦੇ ਮੱਦ ਵਿੱਚ ਮਸਤ ਹੈ ਅਤੇ ਮੈਨੂੰ ਕੰਗਾਲ ਸਮਝ ਕੇ ਮੇਰੀ ਹਾਸੀ ਕਰਦਾ ਹੈ। ਇਨ੍ਹਾਂ ਸਭਨਾਂ ਗੱਲਾਂ ਨੂੰ ਸੋਚ ਕੇ ਤੁਸੀਂ ਆਪਣੇ ਮਨ ਵਿੱਚ ਹੀ ਉਸਦੀ ਨਿੰਦਯਾ ਕਰੋਗੇ, ਉਸ ਨੂੰ ਕੋਸੋਗੇ, ਪਰ ਉਪਰੋਂ ਉਪਰੋਂ ਫੇਰ ਵੀ ਉਸਦੀ ਕ੍ਰਿਪਾ ਲਈ ਵਿਆਕੁਲ ਰਹੋਗੇ। ਜੇਕਰ ਉਸਦਾ ਦਿਲ ਚਾਹਵੇਗਾ ਤਾਂ ਕੁਝ ਦੇ ਦੇਵੇਗਾ ਨਹੀਂ ਤਾਂ ਰੁੱਖੇ ਸ਼ਬਦਾਂ ਨਾਲ ਤੁਹਾਨੂੰ ਵਿਦਾ ਕਰ ਦੇਵੇਗਾ। ਦੱਸੋ ਉਸ ਵੇਲੇ ਤੁਹਾਡੇ ਹਿਰਦੇ ਦੀ ਕੀ ਦਸ਼ਾ ਹੋਵੇਗੀ ?

ਉਸ ਵੇਲੇ ਸੰਸਾਰ ਦਾ ਫੋਟੋ ਤੁਹਾਡੇ ਸਾਹਮਣੇ ਕਿਸ ਸ਼ਕਲ ਵਿਚ ਆ ਕੇ ਖੜਾ ਹੋਵੇਗਾ ? ਉਸ ਵੇਲੇ ਤੁਸੀਂ ਸਭਨਾਂ ਨੂੰ ਵਿਸ਼ਵਾਸ ਘਾਤਕ ਸਮਝੋਗੇ, ਸਾਰੇ ਤੁਹਾਨੂੰ ਕੋਰੜ ਮੋਠ ਹੀ ਨਜ਼ਰ ਆਉਣਗੇ। ਮਨੁੱਖ ਦੀ ਸ਼ਕਲ ਵੇਖ ਕੇ ਹੀ ਤੁਹਾਨੂੰ ਨਫਰਤ ਹੋਵੇਗੀ, ਇਸ ਤਰਾਂ ਸੰਸਾਰ ਲਈ ਤੁਸੀਂ ਬਿਲਕੁਲ ਅਯੋਗ ਹੋ ਜਾਓਗੇ, ਇਸ ਦਾ ਕਾਰਨ ਮਾਲੂਮ ਹੈ ? ਨਹੀਂ ਤਾਂ ਸੁਣੋ, ਉਹ ਇਹ ਹੈ ਕਿ ਤੁਸਾਂ ਆਪਣੇ ਕੰਮ ਦੀ ਕੋਈ ਯੋਗ ਸਕੀਮ ਨਹੀਂ ਬਣਾਈ। ਸਫਲਤਾ ਪ੍ਰਾਪਤ ਕਰਨ ਲਈ ਜਿਸ ਰਾਹ ਦੀ ਲੋੜ ਹੁੰਦੀ ਹੈ ਉਹ ਰਾਹ ਤੁਸਾਂ ਛੱਡ ਹੀ ਦਿੱਤਾ ਹੈ, ਤੁਸਾਂ ਖੁਦ ਆਪਣੇ ਆਪ ਨੂੰ ਧੋਖਾ ਦਿੱਤਾ ਹੈ, ਦੂਜੇ ਦੀ ਸਹੈਤਾ ਦੀ ਆਸ ਕਰਕੇ ਤੁਸਾਂ ਆਪਣੇ ਕੰਮ ਦੀ ਤਾਕਤ ਦਾ ਨਾਸ ਕਰ ਦਿੱਤਾ ਹੈ, ਤੁਸੀਂ ਸੰਸਾਰ ਨੂੰ ਕੋਰੜ ਮੋਠ ਸਮਝਦੇ ਹੋ, ਪਰ ਅਸਲ ਵਿਚ ਸੰਸਾਰ ਕੋਰੜ ਮੋਠ ਨਹੀਂ ਹੈ, ਤੁਸੀਂ ਜਿਨ੍ਹਾਂ ਕਾਰਣਾਂ ਕਰਕੇ ਸੰਸਾਰ ਨੂੰ ਕਰੜਾ ਸਮਝਦੇ ਹੋ ਉਨ੍ਹਾਂ ਤੋਂ ਸੰਸਾਰ ਦੀ ਕਰੜਾਈ ਸਾਬਤ ਨਹੀਂ ਹੁੰਦੀ, ਸਗੋਂ ਉਨ੍ਹਾਂ ਤੋਂ ਤੁਹਾਡੀ ਹੀ ਕਰੜਾਈ ਸਾਬਤ ਹੁੰਦੀ ਹੈ। ਕੀ ਤੁਸੀਂ ਸਮਝਦੇ ਹੋ ਕਿ ਯੋਗ ਰਾਹ ਨੂੰ ਛੱਡ ਕੇ ਸੰਸਾਰ ਵਾਸੀਆਂ ਨੂੰ ਸੁਖ ਮਿਲ ਸਕਦਾ ਹੈ ? ਉਨ੍ਹਾਂ ਨੂੰ ਸਫਲਤਾ ਪ੍ਰਾਪਤ ਹੋਈ ਹੈ ? ਨਹੀਂ, ਬਿਲਕੁਲ ਨਹੀਂ। ਅਜੇਹੇ ਸਮਝਣ ਵਾਲੇ ਮੂਰਖ ਅਤੇ ਪਾਗਲ ਹਨ, ਉਹ ਚਾਹੁੰਦੇ ਹਨ ਕਿ ਜਿਸ ਤਰ੍ਹਾਂ ਮੈਂ ਚਾਹਵਾਂ ਉਸ ਤਰਾਂ ਮੈਨੂੰ ਸਫਲਤਾ ਮਿਲੇ। ਉਹ ਚਾਹੁੰਦੇ ਹਨ ਕਿ ਮੈਨੂੰ ਕੁਝ ਵੀ ਜਤਨ ਕਰਨਾ ਨਾ ਪਵੇ ਅਤੇ ਸਫਲਤਾ ਮਿਲ ਜਾਵੇ, ਪਰ ਅਜਿਹਾ ਹੋਣਾ ਅਸੰਭਵ ਹੈ। ਸਫਲਤਾ ਪ੍ਰਾਪਤ ਕਰਨ ਲਈ ਸਫਲਤਾ ਦੇ ਰਾਹ ਪੁਰ ਤੁਰਨ ਦੀ ਲੋੜ ਹੈ, ਮੰਗੀ ਤੰਗੀ ਸਹੈਤਾ ਨਾਲ ਅੱਜ ਤੱਕ ਕਿਸੇ ਨੂੰ ਸਿੱਧੀ ਪ੍ਰਾਪਤ ਨਹੀਂ ਹੋਈ, ਕਿਉਂ ਕਿ ਉਸ ਰਾਹ ਪੁਰ ਤਾਂ ਤੁਸੀਂ ਤੁਰਦੇ ਹੀ ਨਹੀਂ ਜਿਸ ਪੁਰ ਤੁਰਨ ਨਾਲ ਸਫਲਤਾ ਪ੍ਰਾਪਤ ਹੁੰਦੀ ਹੈ। ਦੂਜਿਆਂ ਦੀ ਸਹਾਇਤਾ ਨਾਲ ਸਫਲਤਾ ਪ੍ਰਾਪਤ ਕਰਨ ਦੀ ਆਸ਼ਾ ਕਿੰਨੀ ਭਯਾਨਕ ਹੈ। ਇਸ ਗੱਲ ਨੂੰ ਸਮਝ ਲੈਣਾ ਕੋਈ ਔਖਾ ਨਹੀਂ। ਸਿੱਧੀ ਪ੍ਰਾਪਤ ਹੁੰਦੀ ਹੈ ਅਪਣੇ ਭਰੋਸੇ ਆਪਣੀ ਤਾਕਤ ਦੇ ਭਰੋਸੇ ਅਤੇ ਆਪਣੇ ਬਲ ਦੇ ਭਰੋਸੇ।

ਜਿਸ ਚੀਜ ਨੂੰ ਵਰਤੋਂ ਵਿੱਚ ਨਾ ਲਿਆਂਦਾ ਜਾਵੇ ਓਹ ਚੀਜ਼ ਨਿਕੰਮੀ ਹੋ ਜਾਂਦੀ ਹੈ। ਉਸ ਦੀਆਂ ਸਾਰੀਆਂ ਤਾਕਤਾਂ ਬਿਰਥੀਆਂ ਹੋ ਜਾਂਦੀਆਂ ਹਨ। ਜੇ ਕਰ ਕੋਈ ਮਨੁੱਖ ਕੌਮ ਪਾਸੋਂ ਵਖਰਾ ਕਰ ਦਿਤਾ ਜਾਵੇ, ਉਸ ਨੂੰ ਕਿਸੇ ਭੀ ਮਨੁੱਖ ਨਾਲ ਗੱਲ ਬਾਤ ਕਰਨ ਦਾ ਸਮਾਂ ਨਾ ਦਿਤਾ ਜਾਵੇ, ਅਤੇ ਅਜੇਹੀ ਦਸ਼ਾ ਜੇਕਰ ਪੰਜ ਦਸ ਬਰਸ ਰਹੇ ਤਾਂ ਇਸ ਦਾ ਫਲ ਕੀ ਹੋਵੇਗਾ ? ਉਹ ਮਨੁੱਖ ਬੋਲਣਾ ਭੁੱਲ ਜਾਵੇਗਾ, ਓਹ ਆਪਣੇ ਦਿਲ ਦੇ ਖਿਆਲਾਂ ਨੂੰ ਚੰਗੀ ਤਰਾਂ ਪ੍ਰਗਟ ਨਹੀਂ ਕਰ ਸਕੇਗਾ। ਕਿਉਂਕਿ ਉਸ ਨੇ ਬਹੁਤ ਦਿਨ ਤੋਂ ਬੋਲਣ ਦਾ ਅਭਯਾਸ ਛੱਡ ਦਿੱਤਾ ਹੈ, ਇਹੋ ਦਸ਼ਾ ਉਸ ਮਨੁੱਖ ਦੀ ਵੀ ਹੁੰਦੀ ਹੈ ਜਿਸ ਨੇ ਆਪਣੇ ਕੰਮ ਦੀ ਤਾਕਤ ਨੂੰ ਵਰਤੋਂ ਵਿਚ ਨਹੀਂ ਲਿਆਂਦਾ, ਬਲਕੇ ਦੂਜਿਆਂ ਦੇ ਭਰੋਸੇ ਸਫਲਤਾ ਪ੍ਰਾਪਤ ਕਰਨ ਦਾ ਨਿਸਚਾ ਕੀਤਾ ਹੈ। ਉਨ੍ਹਾਂ ਦੇ ਕੰਮਾਂ ਦੀ ਤਾਕਤ ਨਸ਼ਟ ਜਾਂ ਕਮਜ਼ੋਰ ਹੋ ਜਾਂਦੀ ਹੈ। ਸਹੈਤਾ ਭੀ ਬਹੁਤ ਦਿਨ ਤਕ ਨਹੀਂ ਮਿਲਦੀ। ਕੰਮ ਕਰਨ ਦੀ ਤਾਕਤ ਭੀ ਨਹੀਂ। ਦੱਸੋ ਕੇਹੀ ਭਯਾਨਕ ਦਸ਼ਾ ਹੈ। ਉਸ ਮਨੁੱਖ ਦਾ ਜੀਵਨ ਕਿੰਨਾ ਦੁਖਦਾਈ ਹੋਵੇਗਾ ਇਸ ਦਾ ਖਿਆਲ ਕਰੋ। ਇਸ ਲਈ ਕਿਉਂ ਨਾ ਚੰਗਾ ਰਾਹ ਫੜਿਆ ਜਾਵੇ। ਪਹਿਲਾਂ ਤੋਂ ਹੀ ਉਚਿਤ ਰਾਹ ਪੁਰ ਤੁਰ ਕੇ ਕਿਉ ਨਾ ਸੁਖ ਦਾ ਰਾਹ ਸਾਫ ਕਰ ਲਿਆ ਜਾਵੇ। ਟੁੱਟ ਕੇ

ਆ ਪੈਣ ਵਾਲੇ ਦੁਖ ਦੇ ਪਹਾੜਾਂ ਦੇ ਕਿਉਂ ਨਾ ਖੰਭ ਤੋੜ ਸੁੱਟੇ ਜਾਣ । ਕਿਉਂ ਨਾ ਘਰ ਦੇ ਨੇੜੇ ਦਾ ਟੋਆ ਪੂਰ ਦਿੱਤਾ ਜਾਵੇ, ਜਿਸ ਵਿਚ ਡਿਗ ਕੇ ਮਰਨ ਦਾ ਡਰ ਹੈ ? ਓਹ ਰਾਹ ਹੈ ਕੰਮ ਕਰਨ ਦੀ ਤਾਕਤ ਨੂੰ ਜੋਸ਼ ਦੇਣਾ, ਉਸ ਨੂੰ ਲੈ ਕੇ ਜੀਵਨ ਦੇ ਮੈਦਾਨ ਵਿੱਚ ਕੰਮ ਕਰਨ ਲਈ ਉਤਰ ਪੈਣਾ ।

ਹਰੇਕ ਮਨੁੱਖ ਵਿੱਚ ਕੋਈ ਨ ਕੋਈ ਕੰਮ ਕਰਨ ਦੀ ਤਾਕਤ ਹੁੰਦੀ ਹੈ, ਸੋ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਪਹਿਲਾਂ ਆਪਣੇ ਲਈ ਕੋਈ ਕੰਮ ਚੁਣ ਲਵੇ ਅਤੇ ਉਸ ਚੁਣੇ ਹੋਏ ਕੰਮ ਨੂੰ ਕਰਨ ਲਗ ਜਾਵੇ । ਉਸ ਦੀ ਕਾਰੰਯ ਸ਼ਕਤੀ ਉਸ ਦੇ ਨਾਲ ਹੈ । ਉਸ ਨੂੰ ਜ਼ਰੂਰ ਸਫਲਤਾ ਮਿਲੇਗੀ ।

ਫਲਾਣੇ ਕੰਮ ਵਿੱਚ ਬਹੁਤ ਲਾਭ ਹੈ, ਫਲਾਣੇ ਮਨੁੱਖ ਨੇ ਫਲਾਣੇ ਕੰਮ ਵਿੱਚ ਬਹੁਤ ਲਾਭ ਖੱਟਿਆ ਹੈ, ਇਨ੍ਹਾਂ ਗੱਲਾਂ ਦਾ ਵਿਚਾਰ ਕਰਨਾ ਗੈਰ ਜ਼ਰੂਰੀ ਅਤੇ ਨੁਕਸਾਨ ਕਰਤਾ ਹੈ, ਲਾਭ ਦੀ ਨਜ਼ਰ ਨਾਲ ਕੰਮ ਅਰੰਭ ਨਾ ਕਰੋ । ਬਲਕੇ ਤੁਸਾਂ ਕੰਮ ਕਰਨਾ ਹੈ ਇਸ ਨਜ਼ਰ ਨਾਲ ਕੰਮ ਕਰੋ । ਕਿਉਂਕਿ ਬਹੁਤ ਸਾਰੇ ਅਜੇਹੇ ਕੰਮ ਹਨ ਜਿਨਾਂ ਦੇ ਕਰਨ ਨਾਲ ਲਾਭ ਹੁੰਦਾ ਹੈ । ਫੇਰ ਤੁਸੀਂ ਕਿਸ ਕੰਮ ਨੂੰ ਕਰੋਗੇ ਅਤੇ ਕਿਸ ਨੂੰ ਨਹੀਂ ? ਜੇਕਰ ਤੁਸੀਂ ਲਾਭ ਦੀ ਨਜ਼ਰ ਨਾਲ ਕੰਮ ਅਰੰਭ ਕਰੋਗੇ ਤਾਂ ਅੱਜ ਜਿਸ ਕੰਮ ਨੂੰ ਤੁਸਾਂ ਲਾਭਵੰਦ ਵੇਖਿਆ ਹੈ ਉਸ ਨੂੰ ਅਰੰਭ ਕਰਕੇ ਕੱਲ ਨੂੰ ਕਿਸੇ ਉਸ ਨਾਲੋਂ ਵਧ ਲਾਭਵੰਦ ਕੰਮ ਵਿੱਚ ਪਹਿਲੇ ਨੂੰ ਛੱਡ ਕੇ ਲਗ ਜਾਓਗੇ । ਇਸ ਤਰਾਂ ਜੀਵਨ ਦਾ ਬਹੁਤ ਸਾਰਾ ਹਿੱਸਾ ਕੰਮਾਂ ਨੂੰ ਅਰੰਭ ਕਰਦਿਆਂ ਬੀਤ ਜਾਵੇਗਾ । ਇਸ ਲਈ ਤੁਸੀਂ ਕਿਸੇ ਕੰਮ ਨੂੰ ਇਸ ਖਿਆਲ ਤੋਂ ਅਰੰਭ ਕਰੋ ਕਿ ਤੁਸਾਂ ਕੰਮ ਕਰਨਾ ਹੈ । ਜਦ ਤੁਸੀਂ ਆਪਣੀ ਤਾਕਤ ਅਨੁਸਾਰ ਕੰਮ ਚੁਣ ਲਓਗੇ ਅਤੇ ਉਸ ਨੂੰ ਸਿੱਧ ਕਰਨ ਲੱਗ ਜਾਓਗੇ, ਉਸੇ ਵੇਲੇ ਤੁਹਾਡੀ ਕਾਰਯ ਸ਼ਕਤੀ ਦਾ ਪ੍ਰਕਾਸ਼ ਹੋਵੇਗਾ । ਨਾਲੇ ਕੰਮ ਕਿਸ ਤਰਾਂ ਕਰਨਾ ਚਾਹੀਦਾ ਹੈ ? ਇਸ ਦਾ ਗਜਾਨ ਵੀ ਤੁਹਾਨੂੰ ਹੋ ਜਾਵੇਗਾ । ਨਾਲ ੨ ਤੁਹਾਡੀਆਂ ਤਾਕਤਾਂ ਵੀ ਵਧ ਜਾਣਗੀਆਂ ਅਤੇ ਉਸ ਕੰਮ ਦਾ ਰੂਪ ਵੀ ਬਦਲਦਾ ਜਾਵੇਗਾ ਜਿਸ ਨੂੰ ਤੁਸਾਂ ਅਰੰਭ ਕੀਤਾ ਸੀ । ਜਿਸ ਵੇਲੇ ਤੁਹਾਡੀ ਤਾਕਤ ਥੋੜੀ ਸੀ ਉਸ ਵੇਲੇ ਤੁਹਾਡਾ ਅਰੰਭ ਕੀਤਾ ਹੋਯਾ ਕੰਮ ਵੀ ਲੋਕਾਂ ਦੀ ਨਜ਼ਰ ਵਿੱਚ ਛੋਟਾ ਮਲੂਮ ਹੁੰਦਾ ਸੀ । ਪਰ ਕੰਮ ਵਿੱਚ ਜਿਉਂ ੨ ਤੁਸੀਂ ਆਪਣੀ ਤਾਕਤ ਲਾਓਗੇ ਤਿਉਂ ੨ ਤੁਹਾਡੀ ਤਾਕਤ ਵੀ ਵਧਦੀ ਜਾਵੇਗੀ । ਕੀ ਪਾਪੜ ਵੇਚਣ ਵਾਲੇ ਛਾਬੜੀਆਂ ਵਾਲੇ ਧਨਵਾਨ ਨਹੀਂ ਹੋ ਜਾਂਦੇ ?

ਥੋੜੇ ਵਰਿਹਾਂ ਦੀ ਗੱਲ ਹੈ ਕਿ ਇਕ ਮਨੁੱਖ ਕੁਝ ਹਿੰਦੀ ਪੁਸਤਕਾਂ ਦੀ ਗੰਢ ਬੰਨ੍ਹ ਕੇ ਬੰਬਈ ਦੇ ਬਜ਼ਾਰਾਂ ਵਿਚ ਵੇਚਦਾ ਫਿਰਦਾ ਸੀ, ਉਸ ਦਿਨ ਉਸ ਦੀ ਤਾਕਤ ਥੋੜੀ ਜੇਹੀ ਸੀ, ਇਸ ਲਈ ਉਸ ਨੇ ਛੋਟਾ ਜਿਹਾ ਕੰਮ ਅਰੰਭ ਕੀਤਾ, ਕਿਉਂਕਿ ਉਸ ਨੇ ਸੋਚਿਆ ਕਿ ਬਹੁਤ ਲਾਭ ਵਾਲੇ ਕੰਮਾਂ ਲਈ ਬਹੁਤੇ ਬਲ ਅਤੇ ਬਹੁਤੀ ਤਾਕਤ ਦੀ ਲੋੜ ਹੈ । ਫੇਰ ਕੀ ਉਜੇਹੀ ਤਾਕਤ ਅਤੇ ਬਲ ਨਾ ਹੋਣ ਦੀ ਦਸ਼ਾ ਵਿਚ ਚੁਪ ਚਾਪ ਬੈਠ ਰਹਿਣਾ ਚਾਹੀਦਾ ਹੈ ? ਅਥਵਾ ਕਿਸੇ ਦੂਜੇ ਦੀ ਸਹੈਤਾ ਨਾਲ ਉਜਿਹੀ ਸ਼ਕਤੀ ਅਤੇ ਬਲ ਪ੍ਰਾਪਤ ਕਰਨਾ ਚਾਹੀਦਾ ਹੈ ? ਉਸ ਨੇ ਇਨ੍ਹਾਂ ਦੋਹਾਂ ਗੱਲਾਂ ਵਿਚੋਂ ਇਕ ਗੱਲ ਨੂੰ ਵੀ ਪਸੰਦ ਨਾ ਕੀਤਾ, ਉਸ ਦੀ ਸਮਝ ਵਿੱਚ ਇਹੋ ਗੱਲ ਆਈ ਕਿ ਜੋ ਤਾਕਤ ਹੈ ਜੋ ਬਲ ਹੈ ਉਸ ਦੇ ਅਨੁਸਾਰ ਕੰਮ ਅਰੰਭ

ਦੇਣਾ ਚਾਹੀਦਾ ਹੈ, ਵੈਸਾ ਹੀ ਉਸ ਨੇ ਕੀਤਾ ਭੀ, ਕੰਮ ਕਰਨਾ ਉਸ ਨੇ ਅਰੰਭ ਕਰ ਦਿੱਤਾ। ਅਭਯਾਸ ਨਾਲ ਉਸ ਦੀਆਂ ਤਾਕਤਾਂ ਵਧਦੀਆਂ ਗਈਆਂ ਉਸ ਦੇ ਅਨੁਸਾਰ ਹੀ ਉਸ ਨੇ ਆਪਣਾ ਕੰਮ ਵੀ ਵਧਾਉਣਾ ਕਰ ਅਰੰਭ ਦਿੱਤਾ। ਅੱਜ ਉਸਦੀ ਸ਼ਕਤੀ ਵਧੀ ਹੋਈ ਹੈ, ਅੱਜ ਉਸਦੀ ਬੰਸ ਵਾਲੇ ਭਾਰਤ ਦੇ ਪ੍ਰਧਾਨ ਗ੍ਰੰਥ ਛਾਪਣ ਵਾਲਿਆਂ ਵਿਚ ਸਮਝੇ ਜਾਂਦੇ ਹਨ। ਉਸ ਦੇ ਪਾਸ ਧਨ ਭੀ ਬਹੁਤ ਹੈ, ਕਈ ਸੈਂਕੜੇ ਮਨੁੱਖ ਉਸ ਦੇ ਕਾਰਖਾਨੇ ਵਿਚ ਰੋਜ਼ ਕੰਮ ਕਰਦੇ ਹਨ। ਸਾਡੇ ਸਾਹਮਣੇ ਇਕ ਸੱਜਨ ਸੋਭਾ ਪਾ ਰਹੇ ਹਨ ਜੋ ਅਜ ਤੋਂ ੩੦ ਸਾਲ ਪਹਿਲੇ ਆਟੇ ਤੋਂ ਤੰਗ ਸਨ, ਅੱਜ ਹਜ਼ਾਰਾਂ ਦੇ ਦਾਨ ਕਰ ਰਹੇ ਹਨ। ਦੂਜੇ ਸਜਨ ੧੦) ਦੇ ਨੌਕਰ ਸਨ, ਅੱਜ ਸਵੈ ਉਨਤੀ ਦੀ ਬਰਕਤ ਇਕ ਪ੍ਰਸਿੱਧ ਪਤਵੰਤੇ ਈ.ਏ. ਸੀ. ਹਨ। ਹੋਰ ਇਕ ਸੱਜਨ ਜੋ ੨੫ ਸਾਲ ਪਹਿਲੇ ਪੈਸੇ ਦੇ ਪਕੌੜਯਾਂ ਨੂੰ ਤਰਸਦੇ ਸਨ ਅੱਜ ਲਖਾਂ ਦੇ ਮਾਲਕ ਹਨ, ਆਦਿਕ। ਇਹ ਗੱਲਾਂ ਕਿਸ ਤਰਾਂ ਹੋਈਆਂ ? ਇਸ ਤਰਾਂ ਕਿ ਉਨ੍ਹਾਂ ਆਪਣੀ ਤਾਕਤ ਅਨੁਸਾਰ ਕੰਮ ਅਰੰਭ ਕੀਤੇ ਸਨ। ਇਸ ਤਰਾਂ ਦੇ ਅਨੇਕਾਂ ਦ੍ਰਿਸ਼ਟਾਂਤ ਸੰਸਾਰ ਵਿਚ ਨਜ਼ਰ ਆਉਂਦੇ ਹਨ, ਜਿਨ੍ਹਾਂ ਤੋਂ ਮਲੂਮ ਹੁੰਦਾ ਹੈ ਕਿ ਛੋਟੀਆਂ ੨ ਤਾਕਤਾਂ ਵਾਲੇ ਮਨੁੱਖਾਂ ਨੇ ਛੋਟੇ ੨ ਕੰਮ ਅਰੰਭ ਕੀਤੇ, ਉਹ ਕੰਮ ਕਰਦੇ ਗਏ ਅਤੇ ਇਸੇ ਕਰਕੇ ਉਨ੍ਹਾਂ ਦੀ ਛੋਟੀ ਤਾਕਤ ਵੱਡੀ ਹੋ ਗਈ, ਅਰਥਾਤ ਉਨ੍ਹਾਂ ਦਾ ਛੋਟਾ ਕੰਮ ਵੱਡਾ ਹੋ ਗਿਆ। ਉਨ੍ਹਾਂ ਨੂੰ ਜਿਸ ਸਫਲਤਾ ਦੀ ਲੋੜ ਸੀ ਉਹ ਪ੍ਰਾਪਤ ਹੋ ਗਈ।

ਇਸ ਤਰਾਂ ਦੇ ਅਨੇਕਾਂ ਦ੍ਰਿਸ਼ਟਾਂਤ ਹਨ ਜਿਨ੍ਹਾਂ ਤੋਂ ਇਹ ਗੱਲ ਮਲੂਮ ਹੁੰਦੀ ਹੈ ਕਿ ਛੋਟੀਆਂ ੨ ਤਾਕਤਾਂ ਵਾਲੇ ਮਨੁੱਖ ਜਤਨ ਕਰਨ ਨਾਲ ਆਪਣੀ ਤਾਕਤ ਨੂੰ ਵੱਡਾ ਬਣਾ ਕੇ ਵੱਡੇ ਹੋ ਗਏ ਹਨ। ਦਾਸ ਇਕ ਅਜੇਹੀ ਪੁਸਤਕ ਵਾਸਤੇ ਨੋਟ ਇਕੱਠੇ ਕਰ ਰਿਹਾ ਹੈ ਜਿਸ ਵਿਚ ਇਕ ਹਜ਼ਾਰ ਤੋਂ ਵੱਧ ਅਜੇਹੇ ਉੱਨਤ ਪੁਰਸ਼ਾਂ ਦੇ ਜੀਵਨ ਚਰਿਤ੍ਰ ਪ੍ਰਕਾਸ਼ਤ ਕੀਤੇ ਜਾਣ ਜਿਨ੍ਹਾਂ ਨੇ ਅੱਤ ਨੀਵੀਂ ਦਸ਼ਾ ਤੋਂ ਸ੍ਵੈ-ਉਦਮ ਨਾਲ ਉੱਨਤੀ ਤੇ ਪ੍ਰਸਿੱਧਤਾ ਪ੍ਰਾਪਤ ਕੀਤੀ ਹੈ। ਕੰਮਾਂ ਦੀ ਤਾਕਤ ਵਧਦੀ ਹੈ ਕੰਮ ਕਰਨ ਨਾਲ, ਕੰਮ ਦਾ ਅਭਯਾਸ ਹੀ ਉਸ ਤਾਕਤ ਨੂੰ ਵੱਡਾ ਬਣਾਉਂਦਾ ਹੈ। ਮੇਰੀ ਤਾਕਤ ਛੋਟੀ ਹੈ ਮੇਰਾ ਬਲ ਥੋੜਾ ਹੈ, ਛੋਟਾ ਕੰਮ ਅਰੰਭਣ ਨਾਲ ਮੇਰੀ ਇੱਜ਼ਤ ਵਿੱਚ ਫਰਕ ਪਵੇਗਾ। ਇਸ ਤਰਾਂ ਦੇ ਬਿਰਥੇ ਵਿਚਾਰਾਂ ਨਾਲ ਆਪਣਾ ਸਮਾਂ ਬਿਰਥਾ ਗੁਆਉਣਾ ਬਹੁਤ ਅਯੋਗ ਹੈ।

ਬਹੁਤ ਲੋਕ ਸਮੇਂ ਦੀ ਉਡੀਕ ਕਰਦੇ ਰਹਿੰਦੇ ਹਨ, ਉਹ ਆਖਦੇ ਹਨ ਕਿ ਸਮਾਂ ਆਵੇਗਾ ਕਿ ਆਪਣੇ ਆਪ ਹੀ ਸਭ ਕੁਝ ਹੋ ਜਾਵੇਗਾ, ਪਰ ਅਜੇਹੀਆਂ ਗੱਲਾਂ ਦਾ ਅਰਥ ਅਸੀਂ ਲੋਕ ਕੁਝ ਨਹੀਂ ਸਮਝਦੇ। ਅਜਿਹਾ ਆਖਣ ਵਾਲੇ ਦਬੀ ਜ਼ਬਾਨ ਨਾਲ ਭਾਗਾਂ (ਕਿਸਮਤ) ਨੂੰ ਹੀ ਵਡਿਆਈ ਦੇਣੀ ਚਾਹੁੰਦੇ ਹਨ। ਉਹ ਬੈਠੇ ਰਹਿੰਦੇ ਹਨ ਅਤੇ ਕੰਮ ਕਰਨਾ ਨਹੀਂ ਚਾਹੁੰਦੇ, ਇਸ ਦੇ ਲਈ ਅਸੀਂ ਦੁਖੀ ਹੋ ਸਕਦੇ ਹਾਂ, ਪਰ ਉਨ੍ਹਾਂ ਨੂੰ ਜ਼ਬਰ-ਦਸਤੀ ਕੰਮ ਵਿਚ ਨਹੀਂ ਲਾ ਸਕਦੇ, ਪਰ ਇਸ ਤੋਂ ਉਨ੍ਹਾਂ ਨੂੰ ਆਪਣੀ ਗੱਲ ਸੱਚੀ ਨਹੀਂ ਸਮਝ ਲੈਣੀ ਚਾਹੀਦੀ, ਇਸ ਨਾਲ ਉਨ੍ਹਾਂ ਨੂੰ ਆਪਣੇ ਖਿਆਲ ਦਾ ਮਾਣ ਨਹੀਂ ਕਰਨਾ ਚਾਹੀਦਾ। ਸਮੇਂ ਦੀ ਅਨੁਕੂਲਤਾ ਨਾਲ ਸਫਲਤਾ, ਪ੍ਰਾਪਤ ਹੁੰਦੀ ਹੈ, ਇਸ ਦਾ ਕੁਝ ਅਰਥ ਨਹੀਂ। ਅਨੁਕੂਲ ਸਮੇਂ ਵਿਚ ਕੋਈ ਕੰਮ ਕਰੇਗਾ ਇਹ ਗੱਲ ਮੰਨੀ ਨਹੀਂ ਜਾ ਸਕਦੀ, ਜਿਸ ਦਾ ਸਮਾਂ ਅਨਕੂਲ ਹੈ, ਜੋ ਸਾਰੀਆਂ ਗੱਲਾਂ ਵਿਚ ਭਰਪੂਰ ਹੈ ਉਸ ਨੂੰ ਜਤਨ ਕਰਦਿਆਂ ਕਿਸੇ

ਨੇ ਨਹੀਂ ਵੇਖਿਆ, ਉਸ ਦੇ ਪਾਸ ਤਾਂ ਸਾਰੀਆਂ ਚੀਜ਼ਾਂ ਮੌਜੂਦ ਹਨ ਉਹ ਕਿਸੇ ਦੇ ਲਈ ਜਤਨ ਕਰੇ ਅਤੇ ਕਿਉਂ ਕਰੇ ? ਭਲਾ ਜਾਣ ਬੁੱਝ ਕੇ ਬਿਰਥੀ ਮੇਹਨਤ ਕਿਉਂ ਕੋਈ ਕਰੇਗਾ, ਸਮਾਂ ਅਨੁਕੂਲ ਹੈ ਇਸ ਗੱਲ ਦਾ ਜੋ ਅਰਥ ਹੁੰਦਾ ਹੈ ਉਸ ਤੋਂ ਇਹੋ ਗੱਲ ਪਾਈ ਜਾਂਦੀ ਹੈ।

ਪਰ ਉੱਨਤੀ ਚਾਹੁਣ ਵਾਲੇ ਵਿਦਵਾਨ ਅਨੁਕੂਲਤਾ ਨੂੰ ਉੱਨਤੀ ਦਾ ਸਹਾਇਕ ਨਹੀਂ ਮੰਨਦੇ। ਅਨੁਕੂਲਤਾ ਨਾਲ ਕਾਰਜ ਸ਼ਕਤੀ ਦਾ ਨਾਸ ਹੁੰਦਾ ਹੈ। ਫੇਰ ਅਜੇਹੀ ਦਸ਼ਾ ਵਿਚ ਸਫਲਤਾ ਦੀ ਆਸ ਕਿਸ ਤਰਾਂ ਕੀਤੀ ਜਾਵੇ ? ਫੇਰ ਇਹ ਸੱਚਾ ਖਿਆਲ ਕਿਸ ਤਰਾਂ ਮੰਨਿਆ ਜਾਵੇ ?

ਸੰਸਾਰ ਦਾ ਇਤਿਹਾਸ ਸਾਡੇ ਅਨੁਕੂਲ ਹੈ , ਪਰ ਅਨੁਕੂਲਤਾ ਦੇ ਸਿੱਧਾਂਤ ਮੰਨਣ ਵਾਲਿਆਂ ਦੇ ਪ੍ਰਤਿਕੂਲ ਹੈ। ਭਾਰਤ ਵਿਚ ਬ੍ਰਾਹਮਣ ਕੌਮ ਕਿਸੇ ਵੇਲੇ ਬੜੀ ਇੱਜ਼ਤ ਵਾਲੀ ਸੀ। ਉਸ ਵੇਲੇ ਇਸ ਕੌਮ ਵਿਚ ਅਨੇਕਾਂ ਵਿਦਵਾਨ, ਧਰਮੀ ਅਤੇ ਤੱਤ੍ਵੇਤਾ ਮੌਜੂਦ ਸਨ। ਉਨ੍ਹਾਂ ਨੇ ਜਾਤ ਦੀ ਉੱਨਤੀ ਲਈ ਬਹੁਤ ਜਤਨ ਕੀਤੇ। ਆਪਣੀਆਂ ਕੋਸ਼ਸ਼ਾਂ ਨਾਲ ਉਨ੍ਹਾਂ ਨੂੰ ਆਗੂ ਬਣਨ ਦੀ ਇੱਜ਼ਤ ਮਿਲੀ ਅਤੇ ਉਨ੍ਹਾਂ ਦੀ ਵੱਡੀ ਉੱਨਤੀ ਹੋਈ। ਸਾਰੇ ਦੇਸ਼ ਵਿੱਚ ਬ੍ਰਾਹਮਣਾਂ ਦਾ ਸਿੱਕਾ ਬੈਠ ਗਿਆ। ਵੱਡੇ 2 ਰਾਜੇ ਭੀ ਬ੍ਰਾਹਮਣਾਂ ਦੇ ਹੁਕਮ ਦੇ ਵਿਰੁੱਧ ਇਕ ਤਿਲ ਭਰ ਪੈਰ ਨਹੀਂ ਰੱਖਦੇ ਸਨ। ਬ੍ਰਾਹਮਣਾਂ ਦੀ ਇਸ ਤਰਾਂ ਦੀ ਚੜ੍ਹਦੀ ਕਲਾ ਵੇਖ ਕੇ ਸਾਰੇ ਲੋਕ ਇਨ੍ਹਾਂ ਦਾ ਆਦਰ ਕਰਨ ਲੱਗੇ। ਇੰਨੀ ਤਾਕਤ ਹਾਸਲ ਕਰਕੇ ਭੀ ਇਹ ਲੋਕ ਰਾਜ ਕਾਜ ਤੋਂ ਅੱਡ ਰਹੇ। ਇਸ ਤਿਆਗ ਵਲ ਲੋਕਾਂ ਦਾ ਧਿਆਨ ਗਿਆ। ਸਭ ਲੋਕ ਮਾਨ ਕਰਨ ਲਗੇ ਅਤੇ ਉਸਦੀ ਬ੍ਰਿਧੀ ਹੁੰਦੀ ਗਈ। ਸੋ ਉਹ ਜਿਥੋਂ ਤੱਕ ਵਧਣਾ ਸੀ ਵਧੀ। ਬ੍ਰਾਹਮਣ ਵੀ ਉਸ ਆਦਰ ਪਾਣ ਦੇ ਆਦੀ ਹੋ ਗਏ। ਜਿੱਥੇ ਇਨ੍ਹਾਂ ਦਾ ਆਦਰ ਨਹੀਂ ਹੁੰਦਾ ਸੀ ਓਥੇ ਇਹ ਵਿਗੜ ਜਾਂਦੇ ਸਨ। ਇਨ੍ਹਾਂ ਦੀ ਤਾਕਤ ਅਤੇ ਤਿਆਗ ਤੋਂ ਲੋਕ ਡਰਦੇ ਸਨ। ਲੋਕਾਂ ਦਾ ਖਿਆਲ ਸੀ ਕਿ ਇਨ੍ਹਾਂ ਦੇ ਕ੍ਰੋਧ ਕਰਨ ਨਾਲ ਸਾਡਾ ਸਰਬੰਸ ਨਾਸ ਹੋ ਜਾਵੇਗਾ ਇਸ ਲਈ ਬ੍ਰਾਹਮਣ ਜਿਸ ਤਰਾਂ ਚਾਹੁੰਦੇ ਸਨ ਉਹ ਉਸ ਤਰਾਂ ਕਰਦੇ ਸਨ। ਕੁਝ ਲੋਕਾਂ ਦੀ ਇੱਛਾ ਨਾਲ ਅਤੇ ਕੁਝ ਉਨ੍ਹਾਂ ਦੀ ਆਪਣੀ ਹਿੰਮਤ ਨਾਲ ਇਸ ਕੌਮ ਦਾ ਆਦਰ ਬਹੁਤ ਵਧ ਗਿਆ। ਹੁਣ ਅਨੁਕੂਲਤਾ ਦਾ ਘਾਟਾ ਨਾ ਰਿਹਾ। ਸੰਸਾਰ ਦੀ ਸੰਪਤੀ ਦੇ ਅਧਿਕਾਰੀ ਬ੍ਰਾਹਮਣ ਸਮਝੇ ਜਾਣ ਲਗੇ। ਇਸ ਕਰਕੇ ਮਨੂੰ ਜੀ ਨੂੰ ਵੀ ਲਿਖਣਾ ਪਿਆ ਕਿ ਸੰਸਾਰ ਵਿਚ ਜੋ ਕੁਝ ਹੈ ਸਭ ਬ੍ਰਾਹਮਣਾਂ ਦਾ ਹੈ। ਸੋ ਇਸ ਤਰਾਂ ਦੀਆਂ ਅਨੁਕੂਲਤਾਂ ਪ੍ਰਾਪਤ ਹੋ ਗਈਆਂ। ਅਨੁਕੂਲਤਾ ਨਾਲ ਪ੍ਰਾਪਤ ਹੋਣ ਵਾਲੀਆਂ ਚੀਜ਼ਾਂ ਨੂੰ ਇਹ ਭੋਗਣ ਲੱਗੇ। ਮਮੂਲੀ ਕੰਗਲੇ ਤੋਂ ਲੈ ਕੇ ਚਕ੍ਰਵਰਤੀ ਰਾਜੇ ਤੱਕ ਇਨ੍ਹਾਂ ਦਾ ਦਬਾਉ ਉਨ੍ਹਾਂ ਪੁਰ ਬੈਠ ਗਿਆ। ਖਾਣ ਪੀਣ ਅਤੇ ਹੋਰਨਾਂ ਚੀਜ਼ਾਂ ਵਲੋਂ ਇਨ੍ਹਾਂ ਦੀ ਚਿੰਤਾ ਦੂਰ ਹੋ ਗਈ। ਇਸ ਤਰਾਂ ਨਾਲ ਇਸ ਕੌਮ ਦੇ ਦਿਨ ਅਨੰਦ ਨਾਲ ਬੀਤਣ ਲਗੇ। ਇਨ੍ਹਾਂ ਦੇ ਇਸ ਭਾਗ ਚਕ੍ਰ ਨੂੰ ਬਹੁਤ ਲੋਕਾਂ ਨੇ ਸਲਾਹਿਆ। ਬਹੁਤਿਆਂ ਨੇ ਈਰਖਾ ਦੀ ਨਜ਼ਰ ਨਾਲ ਵੇਖਿਆ। ਫਲ ਕੀ ਹੋਯਾ ? ਸੋ ਸੁਣੋਂ ਹੌਲੇ ੨ ਇਨ੍ਹਾਂ ਦੀ ਕਾਰਯ ਸ਼ਕਤੀ ਕਮਜ਼ੋਰ ਹੋ ਗਈ, ਕੰਮ ਕੋਈ ਰਿਹਾ ਨਹੀਂ। ਕਿਉਂਕਿ ਕੰਮ ਕਰਨਾ ਹੀ ਇਹ ਭੁੱਲ ਗਏ। ਕਾਰਯ ਸ਼ਕਤੀ ਦੇ ਲੋਪ ਹੋਣ ਕਰਕੇ ਉਹ ਲਿਆਕਤ ਭੀ ਨਸ਼ਟ ਹੋ ਗਈ ਜੋ ਪਹਿਲਾਂ ਇਨ੍ਹਾਂ ਵਿਚ ਪਾਈ ਜਾਂਦੀ ਸੀ।

ਲਿਆਕਤ ਦੇ ਅਭਾਵ ਕਰਕੇ ਲੋਕਾਂ ਵਲੋਂ ਆਦਰ ਭਾਵ ਘਟਣ ਲਗ ਪਿਆ । ਅੰਤ ਵਿੱਚ ਨਤੀਜਾ ਇਹ ਹੋਯਾ ਕਿ ਬ੍ਰਾਹਮਣ ਨਿਕੰਮੇ ਹੋ ਗਏ, ਇਨ੍ਹਾਂ ਦੀ ਕੌਮੀ ਯੋਗਤਾ ਜਾਂਦੀ ਰਹੀ। ਜੋ ਬ੍ਰਾਹਮਣ ਕੌਮ ਕਿਸੇ ਵੇਲੇ ਆਪਣੇ ਤਿਆਗ ਦੇ ਕਾਰਣ ਪ੍ਰਸਿੱਧ ਸੀ ਅੱਜ ਉਹ ਟਕੇ ਦੇ ਪਿੱਛੇ ਅਨੇਕਾਂ ਗੰਦੇ ਕਰਮ ਕਰ ਰਹੀ ਹੈ । ਜਿਸ ਕੌਮ ਨੇ ਗਯਾਨ ਪ੍ਰਚਾਰ ਲਈ ਭੋਗ ਵਿਲਾਸ ਅਤੇ ਐਸ਼ ਅਰਾਮ ਨੂੰ ਨਫਰਤ ਦੀ ਨਜ਼ਰ ਨਾਲ ਵੇਖਿਆ ਜਾਂਦਾ ਸੀ ਅੱਜ ਉਸੇ ਕੌਮ ਦੇ ਲੋਕ ਟਕੇ ਲਈ ਘਰ ੨ ਪੜ੍ਹਾਉਂਦੇ ਫਿਰਦੇ ਹਨ । ਸੋ ਬ੍ਰਾਹਮਣ ਕੌਮ ਨੂੰ ਇਹ ਬੁਰਾ ਦਿਨ ਕਿਉਂ ਵੇਖਣਾ ਪਿਆ ? ਜੇਕਰ ਤੁਸੀਂ ਨਹੀਂ ਜਾਣਦੇ ਤਾਂ ਸੁਣ ਲਓ 'ਅਨੁਕੂਲਤਾ' । ਇਸ ਤਰਾਂ ਨਾਲ ਕੀ ਦੇਸੀ ਅਤੇ ਕੀ ਵਿਦੇਸੀ ਸਭਨਾਂ ਕੌਮਾਂ ਦੀ ਇਹੋ ਦਸ਼ਾ ਹੋਈ । ਕੀ ਸਿੱਖਾਂ ਦੀ ਅਵਨਤੀ ਇਸੇ ਕਰਕੇ ਨਹੀਂ ਹੋਈ ? ਅਨੁਕੂਲਤਾ ਦੇ ਕਾਰਣ ਸਿੱਖਾਂ ਦਾ ਭੀ ਸਰਬੰਸ ਨਾਸ ਹੋ ਗਿਆ ।

ਇਸ ਲਈ ਤੁਸੀਂ ਜ਼ਰਾ ਵੀ ਅਨੁਕੂਲਤਾ ਦੀ ਉਡੀਕ ਨਾ ਰੱਖੋ, ਅਨੁਕੂਲਤਾ ਨਾਲ ਕਾਰਯ ਸ਼ਕਤੀ ਤੇਜ ਨਹੀਂ ਹੁੰਦੀ। ਇਕ ਗੱਲ ਹੋਰ ਹੈ, ਕੀ ਅਨੁਕੂਲਤਾ ਆਪਣੇ ਆਪ ਆ ਜਾਂਦੀ ਹੈ ? ਜਾਂ ਉਸ ਦੇ ਲਈ ਜਤਨ ਕਰਨਾ ਪੈਂਦਾ ਹੈ । ਜੇਕਰ ਕਿਹਾ ਜਾਵੇ ਕਿ ਉਹ ਬਿਨਾਂ ਜਤਨ ਕੀਤੇ ਹੀ ਪ੍ਰਾਪਤ ਹੋ ਜਾਂਦੀ ਹੈ ਤਾਂ ਫੇਰ ਉਸਦੀ ਉਡੀਕ ਦੀ ਲੋੜ ਹੀ ਕੀ ਹੈ ੨ ਤੁਸੀਂ ਸਮਝੋ ਕਿ ਸਾਨੂੰ ਯਤਨ ਕਰਨ ਨਾਲ ਅਨੁਕੂਲਤਾ ਪ੍ਰਾਪਤ ਹੀ ਹੈ । ਜੇਕਰ ਆਖੋ ਕਿ ਅਨੁਕੂਲਤਾ ਪ੍ਰਾਪਤ ਕਰਨ ਲਈ ਜਤਨ ਕਰਨ ਦੀ ਲੋੜ ਹੈ, ਤਾਂ ਫੇਰ ਵੀ ਤੁਹਾਨੂੰ ਜਤਨ ਕਰਨਾ ਹੀ ਪਿਆ । ਇਸ ਉਕਤ ਕਥਨ ਦਾ ਇਹ ਮਤਲਬ ਹੈ ਕਿ ਅਜੇਹਾ ਕੋਈ ਸਮਾਂ ਨਹੀਂ ਜੋ ਜਤਨ ਕਰਨ ਦੀ ਆਗਯਾ ਨ ਦੇਵੇ । ਅਨੁਕੂਲਤਾ ਪ੍ਰਤਿਕੂਲਤਾ ਆਦਿਕ ਕੁਝ ਹੋਵੇ ਸਭਨਾਂ ਦਸ਼ਾਂ ਵਿੱਚ ਜਤਨ ਕਰਨ ਦੀ ਡਾਢੀ ਲੋੜ ਹੈ ।

ਸਫਲਤਾ ਲਈ ਕਾਰਯ ਸ਼ਕਤੀ ਨੂੰ ਤਿਖਿਆਂ ਕਰਨ ਦੀ ਲੋੜ ਹੈ, ਉਸ ਨੂੰ ਤਿਖਾ ਕਰਨ ਦਾ ਏਹ ਉਪਾ ਹੈ ਕਿ ਕੰਮ ਵਿਚ ਜੁਟ ਜਾਓ । ਕੰਮ ਕਰਨ ਨਾਲ ਤਾਕਤ ਵਧਦੀ ਜਾਂਦੀ ਹੈ ਅਤੇ ਛੇਕੜ ਉਹ ਮਨੁੱਖ ਦੇ ਸਾਹਮਣੇ ਸਫਲਤਾ ਨੂੰ ਲਿਆ ਕੇ ਖੜੀ ਕਰ ਦੇਂਦੀ ਹੈ ।

ਕੰਮ ਕਈ ਪ੍ਰਕਾਰ ਦੇ ਹੁੰਦੇ ਹਨ, ਅਤੇ ਇਹ ਗੱਲ ਲਿਖੀ ਗਈ ਹੈ ਕਿ ਸਾਰੇ ਮਨੁੱਖ ਹਰੇਕ ਕੰਮ ਨਹੀਂ ਕਰ ਸਕਦੇ । ਤੁਹਾਨੂੰ ਕੰਮ ਕਰਨ ਵੇਲੇ ਆਪਣੇ ਹੱਕਾਂ ਵੱਲ ਭੀ ਨਜ਼ਰ ਮਾਰਨੀ ਚਾਹੀਦੀ ਹੈ । ਰਾਜਾ ਅਤੇ ਪ੍ਰਜਾ ਦ੍ਵਾਰਾ ਕੰਮ ਦੇ ਅਧਿਕਾਰ ਨਿਯਤ ਹੁੰਦੇ ਹਨ । ਤੁਹਾਨੂੰ ਵੀ ਉਸੇ ਹੱਦ ਦੇ ਅੰਦਰ ਰਹਿ ਕੇ ਕੰਮ ਕਰਨਾ ਚਾਹੀਦਾ ਹੈ। ਤੁਹਾਨੂੰ ਆਪਣੇ ਅਧਿਕਾਰ ਪ੍ਰਾਪਤ ਕਰਨ ਲਈ ਅਧਿਕਾਰ ਦੇ ਅਨੁਸਾਰ ਫਲ ਪ੍ਰਾਪਤ ਕਰਨ ਲਈ ਪੂਰੀ ਦ੍ਰਿੜ੍ਹਤਾ ਤੋਂ ਕੰਮ ਲੈਣਾ ਚਾਹੀਦਾ ਹੈ । ਮਨੁੱਖ ਦੇ ਅਧਿਕਾਰ ਛੋਟੇ ਨਹੀਂ ਹਨ, ਉਹ ਬਹੁਤ ਵੱਡੇ ਹਨ । ਉਨ੍ਹਾਂ ਨੂੰ ਪ੍ਰਾਪਤ ਕਰਨ ਲਈ ਦ੍ਰਿੜ੍ਹਤਾ ਦੀ ਲੋੜ ਹੈ । ਹੋ ਸਕਦਾ ਹੈ ਕਿ ਕੋਈ ਕੌਮ ਆਪਣੇ ਮਨੁੱਖਾਂ ਨੂੰ ਥੋੜਾ ਅਧਿਕਾਰ ਦੇਵੇ । ਸੋ ਇਸ ਤੋਂ ਤੁਸੀਂ ਆਪਣੀ ਕੌਮ ਪੁਰ ਗੁੱਸੇ ਨਾ ਹੋਵੇ । ਕੌਮ ਨੇ ਜੇਕਰ ਅਪਣੀ ਕਮਜ਼ੋਰੀ ਕਾਰਨ ਆਪਣੇ ਮਨੁੱਖਾਂ ਦੇ ਅਧਿਕਾਰਾਂ ਨੂੰ ਹੱਦ ਵਿਚ ਬੰਨ੍ਹਿਆਂ ਹੈ ਤਾਂ ਤੁਹਾਨੂੰ ਆਪਣੀ ਤਾਕਤ ਕੌਮ ਨੂੰ ਤਾਕਤਵਰ ਬਨਾਣ ਵਿਚ ਲਾ ਦੇਣੀ ਚਾਹੀਏ । ਉਸ ਵੇਲੇ ਕੌਮ ਦੀ ਕਮਜ਼ੋਰੀ ਦੂਰ ਹੋਣ ਪਰ ਤੁਹਾਡੇ

ਹੱਕਾਂ ਦੀ ਹੱਦ ਵੀ ਵੱਡੀ ਹੋ ਜਾਵੇਗੀ, ਇਸੇ ਤਰਾਂ ਰਾਜੇ ਦੇ ਅਧਿਕਾਰਾਂ ਦੀ ਬਾਬਤ ਭੀ ਸਮਝਣਾ ਚਾਹੀਦਾ ਹੈ। ਜੇ ਕਰ ਕਮਜ਼ੋਰ ਰਾਜਾ ਤੁਹਾਨੂੰ ਪੂਰੇ ੨ ਅਖਤਯਾਰ ਨਹੀਂ ਦੇਂਦਾ ਤਾਂ ਤੁਸੀਂ ਉਸ ਨੂੰ ਤਾਕਤਵਰ ਬਣਾਓ, ਉਸ ਦੀਆਂ ਸ਼ਕਤੀਆਂ ਨੂੰ ਵਧਾਓ। ਸ਼ਕਤੀਵਾਨ ਹੋਣ ਪਰ ਰਾਜਾ ਤੁਹਾਨੂੰ ਵੱਡੇ ਹੱਕ ਵੀ ਜ਼ਰੂਰ ਦੇਵੇਗਾ।

ਕੰਮ ਕਰਨ ਵਾਲਿਆਂ ਨੂੰ, ਕੰਮ ਨਾਲ ਸਫਲਤਾ ਚਾਹੁਣ ਵਾਲਿਆਂ ਨੂੰ ਕਦੇ ਬੇਸਬਰੀ ਨਹੀਂ ਕਰਨੀ ਚਾਹੀਦੀ। ਕੌਮ ਜਾਂ ਰਾਜਾ ਸਵਾਰਥੀ ਹੋ ਕੇ ਸਾਡੇ ਅਧਿਕਾਰਾਂ ਨੂੰ ਘੱਟ ਕਰਦੇ ਹਨ, ਇਹ ਨਾ ਸਮਝੋ। ਕਿਉਂਕਿ ਇਹ ਝੂਠੀ ਗੱਲ ਹੈ। ਤੁਹਾਡੀ ਇਸ ਤਰਾਂ ਦੀ ਸਮਝ ਭਰਮਾਂ ਭਰੀ ਸਮਝੀ ਜਾਵੇਗੀ। ਭੇਰ ਭਰਮ ਭਰੀ ਸਮਝ ਸਦਾ ਨੁਕਸਾਨ ਕਾਰਕ ਹੁੰਦੀ ਹੈ। ਤੁਸੀਂ ਨਿਸਚੇ ਕਰ ਲਓ ਕਿ ਰਾਜਾ ਅਤੇ ਕੌਮ ਤੁਹਾਡੀ ਸਦਾ ਭਲਾਈ ਹੀ ਸੋਚਿਆ ਕਰਦੇ ਹਨ। ਤੁਸੀਂ ਹੋ ਤਾਂ ਕੌਮ ਹੈ, ਤੁਸੀਂ ਹੋ ਤਾਂ ਰਾਜਾ ਹੈ। ਤੁਹਾਡਾ ਬਲ, ਤੁਹਾਡੀ ਤਾਕਤ, ਤੁਹਾਡਾ ਧਨ ਪਦਾਰਥ ਰਾਜੇ ਲਈ ਮਾਣ ਦਾ ਕਾਰਣ ਹੁੰਦਾ ਹੈ। ਭਈ ਫਲਾਣੇ ਰਾਜੇ ਦੀ ਪ੍ਰਜਾ ਵੱਡੀ ਧਨਵਾਨ ਅਤੇ ਬਲਵਾਨ ਹੈ, ਤੁਹਾਡੇ ਹੀ ਬਲ ਅਤੇ ਧਨ ਨਾਲ ਰਾਜਾ ਧਨਵਾਨ ਤੇ ਬਲਵਾਨ ਹੈ, ਫੇਰ ਉਹ ਤੁਹਾਡੀ ਬੁਰਾਈ ਸੋਚੇਗਾ ? ਇਹ ਗੱਲ ਕਦੇ ਨਾ ਸਮਝੋ, ਜੇ ਕਰ ਇਨ੍ਹਾਂ ਦੇ ਕਿਸੇ ਕੰਮ ਦਾ ਸਾਫ ਅਰਥ ਤੁਹਾਡੀ ਸਮਝ ਵਿਚ ਨਾ ਆਵੇ ਤਾਂ ਉਸ ਦੇ ਅਰਥ ਸਮਝਣ ਦਾ ਜਤਨ ਕਰੋ, ਕੌਮ ਜਾਂ ਰਾਜਾ ਪਾਸੋਂ ਜੇ ਕਰ ਗਲਤੀ ਹੋ ਜਾਵੇ ਤਾਂ ਉਸ ਨੂੰ ਸੁਧਾਰੋ, ਮਨੁੱਖਾਂ ਨਾਲ ਕੌਮ ਬਣਦੀ ਹੈ ਅਤੇ ਕੌਮਾਂ ਨਾਲ ਰਾਜ। ਇਸ ਲਈ ਅਜੇਹੀ ਦਸ਼ਾ ਵਿਚ ਮਿਲ ਕੇ ਕੰਮ ਕਰਨਾ ਬਹੁਤ ਲਾਭਦਾਇਕ ਹੈ, ਤੁਸੀਂ ਹੋ ਇਸੇ ਕਰਕੇ ਕੌਮ ਹੈ, ਕੌਮ ਹੈ ਇਸ ਕਰਕੇ ਆਪ ਭੀ ਹੋ, ਤੁਸੀਂ ਕੌਮ ਨੂੰ ਬਲਵਾਨ ਬਣਾਂਦੇ ਹੋ, ਇਸ ਲਈ ਉਹ ਤੁਹਾਡੀ ਰਖਯਾ ਕਰਦੀ ਹੈ, ਰਾਜੇ ਨੂੰ ਤੁਸੀਂ ਅਤੇ ਕੌਮ ਦੋਵੇਂ ਮਿਲ ਕੇ ਬਲਵਾਨ ਬਣਾਂਦੇ ਹੋ, ਇਸ ਲਈ ਉਹ ਤੁਸਾਂ ਦੋਹਾਂ ਦੀ ਰਖਯਾ ਕਰਦਾ ਹੈ, ਇਸ ਲਈ ਅਜੇਹੀ ਦਸ਼ਾ ਵਿਚ ਜਿਸ ਨਾਲ ਅਜੇਹਾ ਸੰਬੰਧ ਹੈ ਉਸ ਦੀ ਬਾਬਤ ਕੁਝ ਸ਼ੱਕ ਸ਼ੁਬ੍ਹਾ ਕਰਨਾ ਕੀ ਉਹ ਲਾਭਵੰਦ ਹੋ ਸਕਦਾ ਹੈ ? ਇਸ ਲਈ ਭੁਲ ਕੇ ਵੀ ਆਪਣੇ ਪਾਸ ਭਰਮ ਨੂੰ ਨਾ ਆਉਣ ਦਿਓ. ਮੰਨ ਲਓ ਕੌਮ ਦੇ ਕੁਝ ਨਿਯਮ ਤੁਹਾਨੂੰ ਸਖਤ ਮਲੂਮ ਹੋਏ, ਇਸ ਤੋਂ ਤੁਸੀਂ ਕੌਮ ਨਾਲ ਵਿਗੜ ਗਏ, ਤੁਸੀਂ ਉਸ ਦਾ ਵਿਰੋਧ ਕੀਤਾ ਅਤੇ ਉਸ ਨਾਲ ਉਸ ਦਾ ਕੁਝ ਨੁਕਸਾਨ ਵੀ ਹੋ ਗਿਆ, ਪਰ ਸੋਚੋ ਇਸ ਦਾ ਫਲ ਕੀ ਹੋਯਾ, ਨੁਕਸਾਨ ਕਿਸ ਦਾ ਹੋਯਾ ? ਉਸੇ ਕੌਮ ਵਿੱਚ ਤੁਸੀਂ ਹੋ, ਸੋ ਉਸਦੀ ਕਮਜ਼ੋਰੀ ਦਾ ਅਸਰ ਤੁਹਾਡੇ ਤੇ ਵੀ ਪਵੇਗਾ, ਤੁਹਾਡੀ ਕੌਮੀ ਯੋਗਤਾ ਕਮਜ਼ੋਰ ਹੋ ਜਾਵੇਗੀ ਉਸ ਵੇਲੇ ਤੁਹਾਡੀ ਵੱਡੀ ਤੋਂ ਵੱਡੀ ਯੋਗਤਾ ਭੀ ਕੁਝ ਕੰਮ ਨਾ ਦੇਵੇਗੀ, ਨਿਜ ਦੀ ਲਿਆਕਤ ਦੇ ਸਫਲ ਕਰਨ ਲਈ ਕੌਮੀ ਲਿਆਕਤ ਦੀ ਲੋੜ ਹੁੰਦੀ ਹੈ ਇਸ ਗੱਲ ਨੂੰ ਕਦੇ ਨਾ ਭੁੱਲਣਾ, ਇਸ ਲਈ ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਆਪਣੇ ਹੱਕਾਂ ਦਾ ਵਿਚਾਰ ਕਰੋ ਅਤੇ ਉਨ੍ਹਾਂ ਨੂੰ ਪਾਣ ਲਈ ਦ੍ਰਿੜ੍ਹਤਾ ਨਾਲ ਜਤਨ ਕਰੋ, ਇਹੋ ਸਫਲਤਾ ਦਾ ਰਾਹ ਹੈ।

# ਗਲਤੀ ਨੂੰ ਦਰੁਸਤ ਕਰਨਾ ਅਤੇ ਉੱਦਮੀ ਹੋਣਾ

ਇਹ ਅਭਿਮਾਨ ਕੋਈ ਵੀ ਚੰਗਾ ਕਰਮ ਯੋਗੀ ਨਹੀਂ ਕਰ ਸਕਦਾ ਕਿ ਉਸ ਵਿਚ ਕੋਈ ਗਲਤੀ ਨਾ ਹੋਵੇ, ਜਾਂ ਉਹ ਆਪਣੇ ਕੰਮ ਵਿਚ ਗਲਤੀ ਨਾ ਕਰੇ । ਸਤਿਗੁਰੂ ਜੀ ਦੇ ਉਪਦੇਸ਼ ਹਨ ਕਿ :- "ਭੁਲਣ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ" ਗਲਤੀਆਂ ਦਾ ਹੋਣਾ ਸੁਭਾਵਿਕ ਹੈ, ਉਹ ਕਈ ਤਰਾਂ ਦੀਆਂ ਹੁੰਦੀਆਂ ਹਨ, ਕੁਝ ਤਾਂ ਠੀਕ ੨ ਉਪਾ ਨਾ ਸੋਚਣ ਕਰਕੇ ਹੁੰਦੀਆਂ ਹਨ, ਅਤੇ ਕੁਝ ਉਨ੍ਹਾਂ ਉਪਾਵਾਂ ਦੇ ਠੀਕ ੨ ਨਾ ਵਰਤਨ ਕਰਕੇ ਹੁੰਦੀਆਂ ਹਨ, ਕੁਝ ਤਾਕਤ ਦੀ ਕਮਜ਼ੋਰੀ ਦੇ ਕਾਰਣ ਹੁੰਦੀਆਂ ਹਨ, ਕੁਝ ਸਮੇਂ ਦੇ ਪ੍ਰਭਾਵ ਕਰਕੇ ਹੁੰਦੀਆਂ ਹਨ, ਇਸ ਤਰਾਂ ਅਨੇਕਾਂ ਕਾਰਣ ਹਨ ਜਿਨ੍ਹਾਂ ਦਵਾਰਾ ਗਲਤੀਆਂ ਹੋ ਜਾਂਦੀਆਂ ਹਨ ।

ਗਲਤੀਆਂ ਦਾ ਹੋਣਾ ਸੁਭਾਵਿਕ ਹੈ, ਪਰ ਇਸ ਤੋਂ ਅਜੇਹਾ ਨਹੀਂ ਸਮਝਣਾਂ ਚਾਹੀਦਾ ਕਿ ਜੋ ਗਲਤੀਆਂ ਹੋ ਜਾਂਦੀਆਂ ਹਨ ਉਨ੍ਹਾਂ ਦਾ ਸੁਧਾਰ ਹੋ ਹੀ ਨਹੀਂ ਸਕਦਾ, ਗਲਤੀਆਂ ਸੁਧਾਰੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਪਾਸੋਂ ਹੋਣ ਵਾਲੇ ਨੁਕਸਾਨਾਂ ਤੋਂ ਮਨੁੱਖ ਬਚ ਸਕਦਾ ਹੈ, ਉਨ੍ਹਾਂ ਨਾਲ ਉਹ ਆਪਣੀ ਰਖਯਾ ਵੀ ਕਰ ਸਕਦਾ ਹੈ, ਗਲਤੀਆਂ ਨੂੰ ਠੀਕ ਕਰਨ ਜਾਂ ਉਨ੍ਹਾਂ ਪਾਸੋਂ ਬਚਣ ਦਾ ਸੌਖਾ ਉਪਾ ਉਨ੍ਹਾਂ ਗਲਤੀਆਂ ਨੂੰ ਮੰਨ ਲੈਣਾ ਹੈ, ਤੁਹਾਥੋਂ ਕਿਸੇ ਕੰਮ ਵਿਚ ਗਲਤੀ ਹੋਈ ਤੁਸੀਂ ਮੰਨ ਲਓ ਕਿ ਇਹ ਮੇਰੀ ਗਲਤੀ ਹੈ, ਬਸ ਉਸ ਤੋਂ ਤੁਹਾਡਾ ਛੁਟਕਾਰਾ ਹੋ ਗਿਆ, ਇਹ ਕਦੇ ਨਹੀਂ ਹੋ ਸਕਦਾ ਕਿ ਜਿਸ ਨੂੰ ਤੁਸੀਂ ਗਲਤੀ ਸਮਝੋ ਉਸ ਨੂੰ ਫੇਰ ਤੁਸੀਂ ਕਰੋ, ਹੁਣ ਤੁਸੀਂ ਉਸ ਪਾਸੋਂ ਸਦਾ ਹੀ ਅੱਡ ਰਹੋਗੇ, ਫੇਰ ਗਲਤੀਆਂ ਦੇ ਨਾਂ ਹੋਣ ਕਰਕੇ ਤੁਹਾਡੀ ਕੰਮ ਕਰਨ ਦੀ ਤਾਕਤ ਵੀ ਤਿੱਖੀ ਹੁੰਦੀ ਜਾਵੇਗੀ ।

ਪਰ ਆਮ ਲੋਕਾਂ ਦਾ ਸੁਭਾਵ ਇਸ ਦੇ ਉਲਟ ਵੇਖਿਆ ਜਾਂਦਾ ਹੈ, ਕਿਸੇ ਪਾਸੋਂ ਕੋਈ ਗਲਤੀ ਹੋ ਜਾਂਦੀ ਹੈ ਅਤੇ ਉਸ ਨੂੰ ਉਸ ਦੇ ਲਈ ਕੋਈ ਕੁਝ ਆਖਦਾ ਹੈ ਤਾਂ ਉਹ ਝੱਟ ਗੁੱਸੇ ਹੋ ਜਾਂਦਾ ਹੈ, ਉਹ ਕਦੇ ਨਹੀਂ ਮੰਨਦਾ ਕਿ ਇਹ ਗਲਤੀ ਹੈ, ਬਲਕੇ ਆਪਣੇ ਪੱਖ ਦੀ ਪੁਸ਼ਟੀ ਲਈ ਉਹ ਅਨੇਕਾਂ ਦ੍ਰਿਸ਼ਟਾਂਤ ਪੇਸ਼ ਕਰਦਾ ਹੈ, ਉਹ ਅਖਦਾ ਹੈ ਕਿ ਫਲਾਣੇ ਮਨੁੱਖ ਨੇ ਵੀ ਤਾਂ ਅਜਿਹਾ ਹੀ ਕੀਤਾ ਹੈ, ਕਿਉਂਕਿ ਸੰਸਾਰ ਵਿਚ ਗਲਤੀ ਕਰਨ ਵਾਲਿਆਂ ਦੀ ਕੋਈ ਕਮੀ ਨਹੀਂ, ਇਸ ਲਈ ਉਸ ਨੂੰ ਦ੍ਰਿਸ਼ਟਾਂਤ ਵੀ ਅਨੇਕਾਂ ਮਿਲ ਜਾਂਦੇ ਹਨ, ਇਸ ਤਰਾਂ ਹੰਕਾਰ ਦੇ ਵੱਸ ਹੋ ਕੇ ਉਹ ਆਪਣੀਆਂ ਗਲਤੀਆਂ ਨੂੰ ਪੁਸ਼ਟ ਕਰਨ ਲਈ ਸਿਰ ਤੋੜ ਮੇਹਨਤ ਕਰਦੇ ਹਨ, ਉਨ੍ਹਾਂ ਗਲਤੀਆਂ ਨੂੰ ਪੁਸ਼ਟ ਕਰਨ ਵਾਲੇ ਉਸ ਨੂੰ ਗਲਤੀ ਨਾ ਸਮਝਦੇ ਹੋਣ ਅਜੇਹੀ ਗੱਲ ਨਹੀਂ, ਉਹ ਇੰਨੇ ਮੂਰਖ ਨਹੀਂ ਕਿ ਗਲਤੀ ਕਿਸ ਨੂੰ ਆਖਦੇ ਹਨ, ਇਹ ਗੱਲ ਉਨ੍ਹਾਂ ਦੀ ਸਮਝ ਵਿਚ ਨਾ ਆਵੇ । ਉਹ ਸਮਝਦੇ ਹਨ ਅਤੇ ਚੰਗੀ ਤਰਾਂ ਸਮਝਦੇ ਹਨ, ਫੇਰ ਭੀ ਗਲਤੀ ਨੂੰ ਗਲਤੀ ਨਾ ਆਖਣਾ ਉਨ੍ਹਾਂ ਦਾ ਅਹੰਕਾਰ ਅਤੇ ਬਹੁਤੀ

ਸਿਆਣਪ ਹੈ। ਉਹ ਸਮਝਦੇ ਹਨ ਕਿ ਗਲਤੀ ਕਰਨਾ ਮਨੁੱਖ ਲਈ ਸ਼ਰਮ ਦੀ ਗੱਲ ਹੈ। ਉਹ ਆਪਣੇ ਆਪ ਨੂੰ ਓਸ ਲੜੀ ਦੇ ਮਨੁੱਖ ਸਮਝਦੇ ਹਨ ਜਿਨ੍ਹਾਂ ਪਾਸੋਂ ਗਲਤੀਆਂ ਹੁੰਦੀਆਂ ਹੀ ਨਹੀਂ, ਭਾਵੇਂ ਉਨ੍ਹਾਂ ਦੀਆਂ ਇਹ ਸਾਰੀਆਂ ਗੱਲਾਂ ਕੇਵਲ ਕਲਪਨਾਂ ਦੇ ਆਸਰੇ ਰੱਖੀਆਂ ਹੋਈਆਂ ਹਨ ਅਤੇ ਇਨ੍ਹਾਂ ਗੱਲਾਂ ਵਿਚ ਕੁਝ ਪ੍ਰਮਾਣ ਨਹੀਂ ਕੇਵਲ ਕਲਪਣਾ ਹੀ ਹੈ, ਪਰ ਹੈ ਉਹ ਮਜ਼ਬੂਤ, ਇਸ ਲਈ ਉਹ ਉਸ ਤੋਂ ਜ਼ਰਾ ਨਹੀਂ ਮੁੜਦੇ, ਬਲਕੇ ਅੜੇ ਰਹਿੰਦੇ ਹਨ, ਨਾਲ ਹੀ ਉਹ ਆਪਣੇ ਆਪ ਨੂੰ ਬਹੁਤ ਬੁਧਵਾਨ ਸਮਝਦੇ ਹਨ। ਭਈ ਏਨ੍ਹਾਂ ਸਭਨਾਂ ਦੀ ਨਜ਼ਰਾਂ ਵਿਚ ਤਾਂ ਪ੍ਰਮਾਣਾਂ ਅਤੇ ਦ੍ਰਿਸ਼ਟਾਂਤਾਂ ਨਾਲ ਨਿਰਦੋਸ਼ ਸਾਬਤ ਹੋ ਜਾਵਾਂ। ਰਹੀ ਗਲਤੀ, ਸੋ ਉਸ ਨੂੰ ਵੀ ਮੈਂ ਫੇਰ ਸੁਧਾਰ ਲਵਾਂਗਾ। ਇਹ ਹੈ ਗਲਤੀਆਂ ਨੂੰ ਨਾ ਮੰਨਣ ਵਾਲੇ ਲੋਕਾਂ ਦੀ ਗੱਲ।

ਅਫਸੋਸ ਹੈ ਕਿ ਅਜੇਹੇ ਮਨੁੱਖਾਂ ਨੂੰ ਮਨੁੱਖ ਸੁਭਾਵ ਅਤੇ ਮਨੁੱਖ ਹਿਰਦੇ ਦਾ ਪੂਰਾ ੨ ਗਜਾਨ ਨਹੀਂ, ਮਨੁੱਖਾਂ ਦਾ ਸੁਭਾਵ ਅਤੇ ਹਿਰਦਾ ਅਭਯਾਸ ਦਾ ਆਦੀ ਹੁੰਦਾ ਹੈ, ਅਭਯਾਸ ਉਸ ਨੂੰ ਬਹੁਤ ਪਿਆਰਾ ਹੁੰਦਾ ਹੈ, ਜਿਸ ਗੱਲ ਦੀ ਉਸ ਨੂੰ ਆਦਤ ਪੈ ਜਾਂਦੀ ਹੈ ਉਸ ਨੂੰ ਉਹ ਮੁੜ ਕੇ ਛੱਡਣਾ ਨਹੀਂ ਚਾਹੁੰਦਾ। ਜੇਕਰ ਉਹ ਛੱਡਣਾ ਚਾਹਵੇ ਭੀ ਤਾਂ ਛੁਟਣਾਂ ਔਖਾ ਹੋ ਜਾਂਦਾ ਹੈ, ਇਸ ਲਈ ਵਿਦਵਾਨਾਂ ਦਾ ਉਪਦੇਸ਼ ਹੈ ਅਤੇ ਬੁਧਵਾਨਾਂ ਦਾ ਸੁਭਾਵ ਹੈ ਕਿ ਉਹ ਕਦੇ ਬੁਰੀ ਆਦਤ ਨਹੀਂ ਪਾਉਂਦੇ, ਉਨ੍ਹਾਂ ਪਾਸੋਂ ਜਿਥੋਂ ਤੱਕ ਬਣਦਾ ਹੈ ਬੁਰੀਆਂ ਗੱਲਾਂ ਵਲ ਵੇਖਦੇ ਭੀ ਨਹੀਂ, ਉਜੇਹੇ ਮਨੁੱਖਾਂ ਨੂੰ ਉਹ ਛੋਂਹਦੇ ਤਕ ਨਹੀਂ ਕਿ ਜਿਨ੍ਹਾਂ ਦੀਆਂ ਆਦਤਾਂ ਬੁਰੀਆਂ ਹਨ, ਕਿਉਂਕਿ ਉਹ ਜਾਣਦੇ ਹਨ ਕਿ ਕਿਧਰੇ ਇਸ ਦਾ ਅਸਰ ਮੇਰੇ ਉਤੇ ਵੀ ਨਾ ਪੈ ਜਾਵੇ। ਆਦਤਾਂ ਦੇ ਸਾਹਮਣੇ ਮਨੁੱਖਾਂ ਨੂੰ ਕਿਸ ਤਰਾਂ ਝੁਕਾਣਾ ਪੈਂਦਾ ਹੈ, ਇਸ ਗੱਲ ਦਾ ਉਨ੍ਹਾਂ ਨੂੰ ਪੂਰਾ ੨ ਅਨੁਭਵ ਹੈ। ਜੇਹੜੇ ਲੋਕ ਅਭਯਾਸ ਦੇ ਬਲ ਨੂੰ ਬੇਪ੍ਰਵਾਹੀ ਦੀ ਨਜ਼ਰ ਨਾਲ ਤੱਕਦੇ ਹਨ, ਅਥਵਾ ਆਪਣੇ ਕਲਪਿਤ ਬਲ ਦੇ ਆਸਰੇ ਬੁਰੀ ਆਦਤ ਪ ਉਂਦੇ ਹਨ ਉਹ ਧੋਖਾ ਖਾਂਦੇ ਹਨ ਅਤੇ ਉਨ੍ਹਾਂ ਦਾ ਜੀਵਨ ਭੀ ਸੰਕਟ ਰੂਪ ਹੋ ਜਾਂਦਾ ਹੈ। ਕੁਝ ਮਨੁੱਖ ਅਜੇਹੇ ਹਨ ਜਿਨ੍ਹਾਂ ਦੇ ਅੰਦਰ ਕੁਝ ਹੋਰ ਹੈ ਪਰ ਬਾਹਰੋਂ ਕੁਝ ਹੋਰ ਹੀ ਵਿਖਾਲਣ ਦਾ ਜਤਨ ਕਰਦੇ ਹਨ, ਇਸ ਦਾ ਕਾਰਣ ਜਦ ਉਨ੍ਹਾਂ ਪਾਸੋਂ ਪੁਛਿਆ ਜਾਂਦਾ ਹੈ ਤਦ ਉਹ ਇਸ ਦੇ ਕਈ ਕਾਰਣ ਦਸਦੇ ਹਨ ਅਤੇ ਗੱਲਾਂ ਨਾਲ ਆਪਣੀ ਸਫਾਈ ਵਿਖਾਂਦੇ ਹਨ, ਸੋ ਅਜੇਹੇ ਮਨੁੱਖਾਂ ਦੀ ਬਾਬਤ ਕਈ ਕਾਰਣਾਂ ਤੋਂ ਕੁਝ ਲਿਖਣਾ ਬਿਰਥਾ ਹੈ। ਪਹਿਲਾ ਕਾਰਣ ਤਾਂ ਇਹ ਹੈ ਕਿ ਉਹ ਅਵਲ ਦਰਜੇ ਦੇ ਮੂਰਖ ਹਨ, ਕਿਉਂਕਿ ਉਹ ਆਪਣੇ ਆਪ ਨੂੰ ਬੁਧਵਾਨ ਅਤੇ ਦੂਜਿਆਂ ਨੂੰ ਮੂਰਖ ਸਮਝਦੇ ਹਨ, ਸੋ ਅਜੇਹੇ ਮੂਰਖਾਂ ਨੂੰ ਉਪਦੇਸ਼ ਦੇਣਾਂ ਜਾਂ ਸਮਝਾਣਾ ਬਿਰਥਾ ਹੈ, ਪਹਿਲਾਂ ਤਾਂ ਉਹ ਸਮਝਣਗੇ ਹੀ ਨਹੀਂ, ਦੂਜੇ ਉਹ ਸਮਝਾਣ ਵਾਲੇ ਨੂੰ ਆਪਣਾ ਵੈਰੀ ਸਮਝ ਕੇ ਉਸਦੇ ਉਲਟ ਬਕਵਾਸ ਜਾਂ ਕਾਰਰਵਾਈ ਕਰਨਗੇ। ਭਾਵੇਂ ਉਸ ਦੀ ਕੁਝ ਵੀ ਹਾਨੀ ਨਹੀਂ ਹੋਵੇਗੀ ਕਿ ਜਿਸ ਦਾ ਉਹ ਵਿਰੋਧ ਕਰਨਗੇ। ਪਰ ਇਸ ਨਾਲ ਉਨ੍ਹਾਂ ਦੀ ਬਦਮਾਸ਼ੀ ਵਧ ਜਾਵੇਗੀ ਅਤੇ ਉਹ ਬਹੁਤ ਛੇਤੀ ਨਾਸ਼ ਦੇ ਖੂਹ ਵਿਚ ਡਿੱਗ ਪੈਣਗੇ। ਦੂਜਾ ਕਾਰਣ ਹੈ ਉਨ੍ਹਾਂ ਦਾ ਸਵਾਰਥੀ ਅਤੇ ਪੁਰਾਣਾ ਪਾਪੀ ਹੋਣਾ। ਤਿਨਾਂ ਦੇ ਸੁਧਾਰਨ ਲਈ ਸਿਵਾ ਰਾਜ ਡੰਡ ਦੇ (ਜੇ ਅਦਲ ਨਾਲ ਸੁਣੇ ਤਦ) ਹੋਰ ਕੋਈ ਉਪਾ ਨਹੀਂ, ਜੋ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਕਰਮਾਂ ਅਨੁਸਾਰ ਕਦੇ ੨ ਮਿਲਦਾ ਭੀ ਰਹਿੰਦਾ ਹੈ। ਸੋ ਇਸ ਤਰਾਂ ਦੇ ਅਨੇਕਾਂ ਕਾਰਣ

ਹਨ ਜਿਸ ਕਰਕੇ ਉਨ੍ਹਾਂ ਦੀ ਬਾਬਤ ਵਿਚਾਰ ਕਰਨਾ ਬਿਰਥਾ ਹੈ। ਇਸ ਗੱਲ ਨੂੰ ਕੇਵਲ ਅਸੀਂ ਹੀ ਬਿਰਥਾ ਨਹੀਂ ਸਮਝਦੇ ਬਲਕੇ ਪ੍ਰਾਚੀਨ ਸਮੇਂ ਦੇ ਵਿਦਵਾਨਾਂ ਨੇ ਭੀ ਇਸ ਨੂੰ ਬੇਲੋੜ ਦਸਿਆ ਹੈ। ਅੱਛਾ, ਹੁਣ ਉਨ੍ਹਾਂ ਦੀਆਂ ਗੱਲਾਂ ਸੁਣੋ ਜੇਹੜੇ ਅਪਣੀ ਗਲਤੀ ਨੂੰ ਸਮਝਦੇ ਹਨ ਪਰ ਉਸ ਨੂੰ ਮੰਨਦੇ ਨਹੀਂ, ਅਰਥਾਤ ਜਾਣ ਬੁਝ ਕੇ ਆਪਣੀ ਗਲਤੀ ਨੂੰ ਗਲਤੀ ਨਹੀਂ ਮੰਨਦੇ। ਉਨ੍ਹਾਂ ਨੂੰ ਇਸ ਗੱਲ ਦੀ ਆਦਤ ਪੈ ਜਾਂਦੀ ਹੈ ਕਿ ਉਹ ਆਪਣੀ ਗਲਤੀ ਨੂੰ ਨਾ ਮੰਨਣ, ਬਲਕੇ ਉਸਦੀ ਪੁਸ਼ਟੀ ਕਰਦੇ ਜਾਣ। ਸੋ ਇਸ ਤੋਂ ਉਨ੍ਹਾਂ ਦੇ ਸੁਭਾਵ ਦੀ ਪ੍ਰਸਿੱਧੀ ਹੋ ਜਾਂਦੀ ਹੈ। ਅਰਥਾਤ ਬਹੁਤ ਲੋਕ ਜਾਣ ਜਾਂਦੇ ਹਨ ਕਿ ਫਲਾਣੇ ਆਦਮੀ ਨੇ ਇਸ ਗਲਤੀ ਨੂੰ ਚੰਗਾ ਕਿਹਾ ਹੈ, ਉਨ੍ਹਾਂ ਦੇ ਖਿਆਲ ਵਿਚ ਇਹ ਗੱਲ ਬੁਰੀ ਨਹੀਂ ਸਗੋਂ ਅਛੀ ਹੈ। ਅਜੇਹੀ ਦਸ਼ਾ ਵਿਚ ਉਹ ਗਲਤੀ ਨੂੰ ਸੁਧਾਰਨਾ ਚਾਹੁੰਦੇ ਭੀ ਹਨ ਪਰ ਸੁਧਾਰ ਨਹੀਂ ਸਕਦੇ। ਕਿਉਂਕਿ ਗਲਤੀ ਨੂੰ ਸੁਧਾਰਨ ਵੇਲੇ ਉਨ੍ਹਾਂ ਨੂੰ ਆਪਣੀਆਂ ਗੱਲਾਂ ਦੇ ਉਲਟ ਚਲਣਾ ਪੈਂਦਾ ਹੈ। ਪਰ ਓਹ ਅਜੇਹਾ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਨੂੰ ਇਹ ਮਲੂਮ ਹੈ ਕਿ ਅਜੇਹਾ ਕਰਨ ਨਾਲ ਲੋਕ ਸਾਡੀ ਹਾਸੀ ਕਰਨਗੇ। ਸੋ ਹਾਸੀ ਦੇ ਨਿਰਾਦਰ ਤੋਂ ਉਹ ਲੋਕ ਡਰਦੇ ਹਨ। ਸੋ ਹੁਣ ਗਲਤੀਆਂ ਦਾ ਸੁਧਾਰਨਾ ਔਖਾ ਹੋ ਗਿਆ। ਉਹ ਚਾਹੁੰਦਾ ਹੈ ਕਿ ਮੈਂ ਅਪਣੀ ਗਲਤੀ ਨੂੰ ਸੁਧਾਰਾਂ, ਹਿੰਮਤ ਨਹੀਂ ਪੈਂਦੀ। ਹੌਲੇ ੨ ਗਲਤੀਆਂ ਕਰਨ ਦੀ ਆਦਤ ਪੱਕੀ ਹੁੰਦੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਪੁਸ਼ਟੀ ਕਰਨ ਦੀ ਆਦਤ ਭੀ ਵਧਦੀ ਜਾਂਦੀ ਹੈ। ਇਸ ਤਰਾਂ ਓਹ ਲੋਕ ਇਕ ਮਮੂਲੀ ਗਲਤੀ ਨੂੰ ਭਯਾਨਕ ਬਣਾ ਛਡਦੇ ਹਨ ਅਤੇ ਆਪਣੇ ਜੀਵਨ ਨੂੰ ਨਸ਼ਟ ਕਰ ਛਡਦੇ ਹਨ। ਜੇਹੜੇ ਮਨੁੱਖ ਗਲਤੀਆਂ ਨੂੰ ਮੰਨ ਲੈਂਦੇ ਹਨ ਉਨ੍ਹਾਂ ਪਾਸੋਂ ਗਲਤੀ ਨੂੰ ਨਾ ਮੰਨਣ ਵਾਲੇ ਦਾ ਨੁਕਸਾਨ ਬਹੁਤ ਹੁੰਦਾ ਹੈ ਅਤੇ ਬੇਇੱਜ਼ਤੀ ਭੀ। ਫੇਰ ਵੀ ਸੁਭਾਵ ਦੇ ਵਸੀ ਹੋ ਕੇ ਲੋਕਾਂ ਨੂੰ ਓਜੇਹਾ ਕਰਨਾ ਹੀ ਪੈਂਦਾ ਹੈ।

ਇਸ ਲਈ ਯੋਗ ਤਾਂ ਇਹ ਹੈ ਕਿ ਅਜੇਹੀਆਂ ਬੁਰੀਆਂ ਆਦਤਾਂ ਦੀ ਆਦਤ ਹੀ ਨਾ ਪਾਈ ਜਾਵੇ, ਜੇਕਰ ਗਲਤੀ ਨਾਲ ਕੋਈ ਬੁਰੀ ਆਦਤ ਪੈ ਜਾਵੇ ਤਾਂ ਉਸਨੂੰ ਦੂਰ ਕਰਨ ਦਾ ਜਤਨ ਕੀਤਾ ਜਾਵੇ। ਮਨੁੱਖ ਨੂੰ ਵਿਚਾਰ ਤੋਂ ਕੰਮ ਲੈਣਾ ਚਾਹੀਦਾ ਹੈ, ਕਿਉਂਕਿ ਮਨੁੱਖ ਦੀ ਇਹ ਵਡਿਆਈ ਹੈ। ਮਨੁੱਖ ਅਪਣੀ ਉੱਨਤੀ ਚਾਹੁੰਦਾ ਹੈ, ਅਪਣੀ ਸਿੱਧੀ ਚਾਹੁੰਦਾ ਹੈ, ਇਸ ਲਈ ਮੂਰਖਤਾ ਤੋਂ ਪੈਦਾ ਹੋਏ ੨ ਅਹੰਕਾਰ ਨਾਲ ਪ੍ਰੇਮ ਕਰਨ ਦੀ ਕੀ ਲੋੜ ਹੈ? ਫੇਰ ਉਹ ਕਿਉਂ ਬਿਰਥੇ ਅਹੰਕਾਰ ਦੇ ਵਸੀ ਹੋ ਕੇ ਆਪਣਾ ਨਾਸ ਕਰਦਾ ਹੈ। ਫੇਰ ਓਹ ਕਿਉਂ ਅਪਣੇ ਕਰਮਾਂ ਦੇ ਰਾਹ ਨੂੰ ਫੋਕੇ ਦ੍ਰਿਸ਼ਟਾਂਤਾਂ ਨਾਲ ਕੰਡਿਆਲਾ ਕਰਦਾ ਹੈ। ਫੇਰ ਓਹ ਕਿਉਂ ਕਰਮ ਯੋਗ ਦੀ ਮਹਿਮਾਂ ਨੂੰ ਧੁੰਦਲਾ ਕਰਨ ਦਾ ਬਿਰਥਾ ਜਤਨ ਕਰਦਾ ਹੈ।

ਜੇਕਰ ਤੁਹਾਥੋਂ ਕੋਈ ਗਲਤੀ ਹੋ ਜਾਵੇ ਤਾਂ ਸਾਫ ੨ ਆਖ ਦਿਓ ਕਿ ਇਹ ਗਲਤੀ ਮੇਰੀ ਹੈ। ਉਸ ਨੂੰ ਲੁਕਾਂਦੇ ਕਿਉਂ ਹੋ? ਗਲਤੀ ਮੂਰਖਤਾ ਨਾਲ ਹੁੰਦੀ ਹੈ। ਉਸ ਨੂੰ ਲੁਕਾਣਾ, ਲੁਕਾ ਕੇ ਉਸ ਦੀ ਰੱਖਯਾ ਕਰਨੀ ਇਹ ਮੂਰਖਤਾ ਦੀ ਰੱਖਯਾ ਕਰਨੀ ਹੈ। ਫੇਰ ਤੁਸੀਂ ਮੂਰਖਤਾ ਨਾਲ ਪ੍ਰੇਮ ਕਿਉਂ ਕਰਦੇ ਹੋ? ਉਸਦੀ ਰੱਖਯਾ ਕਰਕੇ ਉਸ ਨੂੰ ਜੀਉਂਦੇ ਰੱਖਣ ਦਾ ਜਤਨ ਕਿਉਂ ਕਰਦੇ ਹੋ? ਕੀ ਤੁਹਾਨੂੰ ਮੂਰਖਤਾ ਨਾਲ ਬਹੁਤ ਪ੍ਰੇਮ ਹੈ, ਆਪਣੇ ਨਾਲ ਨਹੀਂ? ਜੇਕਰ ਤੁਹਾਨੂੰ ਆਪ ਨਾਲ ਪ੍ਰੇਮ ਹੈ ਤਾਂ ਆਤਮ ਪ੍ਰੇਮ ਲਈ ਤੁਸੀਂ ਮੂਰਖਤਾ ਬਲਿ ਦਾਨ ਕਿਉਂ ਨਹੀਂ ਕਰਦੇ? ਜੇਹੜਾ ਸੱਜਨ ਤੁਹਾਨੂੰ ਤੁਹਾਡੀ ਭੁੱਲ ਦੱਸੇ ਉਸ ਨੂੰ ਬੁਰਾ

ਨਾ ਮੰਨੋ, ਉਸ ਨੂੰ ਤੁਸੀਂ ਸ਼ੀਸ਼ੇ ਵਾਂਗ ਜਾਣੋ, ਜਿਸ ਤਰਾਂ ਸ਼ੀਸ਼ੇ ਵਿੱਚ ਮੂੰਹ ਵੇਖਣ ਨਾਲ ਸਭ ਭਲਾ ਬੁਰਾ ਨਜ਼ਰ ਆ ਜਾਂਦਾ ਹੈ, ਸੋ ਮੂਰਖਤਾ ਦੀ ਰਖਯਾ ਨਾ ਕਰੋ ਸਗੋਂ ਉਸ ਹੈ ਢੂੰਢਦੇ ਰਹੋ, ਜਦ ਉਸਦਾ ਪਤਾ ਲਗੇ ਤਾਂ ਲੋਕਾਂ ਨੂੰ ਦੱਸ ਦਿਓ ਕਿ ਮੂਰਖਤਾ ਦੇ ਰਹਿਣ ਦੀ ਇਹ ਥਾਂ ਹੈ, ਸੱਚ ਸਮਝੋ ਕਿ ਫੇਰ ਤੁਹਾਡੀ ਮੂਰਖਤਾ ਦੂਰ ਹੋ ਜਾਵੇਗੀ। ਭਲਾ ਜਾਣਦੇ ਹੋ ਕਿਉਂ ? ਇਸ ਲਈ ਕਿ ਮੂਰਖਤਾ ਆਪਣੀ ਚਰਚਾ ਸੁਣਨੀ ਨਹੀਂ ਚਾਹੁੰਦੀ, ਉਹ ਚਰਚਾ ਕੋਲੋਂ ਡਰਦੀ ਹੈ, ਜਦ ਹੀ ਲੋਕਾਂ ਵਿੱਚ ਉਸ ਦੀ ਚਰਚਾ ਹੋਈ ਕਿ ਝੱਟ ਹੀ ਉਹ ਤੁਹਾਨੂੰ ਛਡ ਕੇ ਭਜ ਜਾਵੇਗੀ, ਉਸ ਦੇ ਭੱਜ ਜਾਣ ਪਰ ਤੁਹਾਡਾ ਜੀਵਨ ਸੁਖ ਰੂਪ, ਆਨੰਦ ਰੂਪ, ਅਤੇ ਸ਼ੁੱਧ ਕਰਮ ਰੂਪ ਹੋ ਜਾਵੇਗਾ, ਇਸ ਲਈ ਇਕ ਮਮੂਲੀ ਜੇਹੀ ਗਲਤੀ ਨੂੰ ਵੱਡੀ ਨਾ ਬਣਾਓ, ਮਨੁੱਖ ਦੇ ਸੁਭਾਵ ਦਾ ਗਯਾਨ ਪ੍ਰਾਪਤ ਕਰੋ, ਗਲਤੀ ਕਰਨ ਵਾਲਿਆਂ ਦੇ ਦ੍ਰਿਸ਼ਟਾਂਤ ਨਾ ਢੂੰਡੋ, ਜਿਨ੍ਹਾਂ ਲੋਕਾਂ ਨੇ ਆਪਣੀਆਂ ਗਲਤੀਆਂ ਹਟਾਈਆਂ ਹਨ, ਜਿਨ੍ਹਾਂ ਨੇ ਆਪਣੀ ਮੂਰਖਤਾ ਦੂਰ ਕੀਤੀ ਹੈ ਉਨ੍ਹਾਂ ਦੇ ਦ੍ਰਿਸ਼ਟਾਂਤ ਢੂੰਡੋ, ਹੋ ਸਕਦਾ ਹੈ ਕਿ ਗਲਤੀ ਲੁਕਾਣ ਵਾਲਿਆਂ ਵਿਚੋਂ ਭੀ ਤੁਹਾਨੂੰ ਕੁਝ ਅਜੇਹੇ ਦ੍ਰਿਸ਼ਟਾਂਤ ਮਿਲ ਜਾਣ ਜੇਹੜੇ ਸਫਲ ਸਮਝੇ ਜਾਂਦੇ ਹੋਣ, ਜੋ ਸਿੱਧੀ ਨੂੰ ਪ੍ਰਾਪਤ ਹੋਏ ਸਮਝੇ ਜਾਂਦੇ ਹੋਣ, ਪਰ ਨਾ ਉਨ੍ਹਾਂ ਵੱਲ ਤੁਸੀਂ ਵੇਖੋ ਅਤੇ ਨਾ ਉਨ੍ਹਾਂ ਪਰ ਭਰੋਸਾ ਕਰੋ, ਕਿਉਂਕਿ ਓਹ ਸਫਲ ਹੋਏ ਹਨ ਜਾਂ ਉਨ੍ਹਾਂ ਨੂੰ ਸਿੱਧੀ ਮਿਲੀ ਹੈ, ਇਸ ਦਾ ਨਿਰਨਾਂ ਕਰਨਾ ਔਖਾ ਹੈ। ਹੱਛਾ ਮੰਨ ਲਓ ਕਿ ਇਕ ਦੋ ਮਨੁੱਖਾਂ ਨੂੰ ਸਫਲਤਾ ਪ੍ਰਾਪਤ ਹੋ ਗਈ ਤਾਂ ਕੀ ਇਸ ਦਾ ਇਹੋ ਅਰਥ ਹੈ, ਇਹੋ ਰਾਹ ਹੈ ਕਿ ਲੋਕ ਇਸੇ ਨੂੰ ਚੰਗਾ ਸਮਝਣ ? ਜੇ ਕਰ ਕਿਸੇ ਦਾ ਤਾਪ ਦਹੀਂ ਖਾਣ ਨਾਲ ਹਟ ਜਾਵੇ ਤਾਂ ਇਸ ਦਾ ਇਹੋ ਅਰਥ ਸਮਝਿਆ ਜਾਵੇ ਕਿ ਤਾਪ ਦੀ ਦਵਾਈ ਦਹੀਂ ਹੈ ? ਜੇਕਰ ਕਿਸੇ ਨੂੰ ਜੰਗਲ ਵਿਚੋਂ ਰੁਪਏ ਲੱਭ ਜਾਣ ਤਾਂ ਕੀ ਲੋਕਾਂ ਨੂੰ ਇਹ ਉਪਦੇਸ਼ ਦਿੱਤਾ ਜਾਵੇ ਕਿ ਤੁਸੀਂ ਰੁਪਏ ਦੀ ਚਿੰਤਾ ਨਾ ਕਰੋ ? ਛਡੋ ਨੌਕਰੀਆਂ ਨੂੰ ਅਤੇ ਕਾਰਖਾਨੇ ਕਿਉਂ ਪਏ ਖੋਲਦੇ ਹੋ ? ਛੱਡੋ ਇਨ੍ਹਾਂ ਗੰਦੇ ਧੰਧਿਆਂ ਨੂੰ ਅਤੇ ਛੇਤੀ ਜੰਗਲ ਵਿੱਚ ਜਾਓ, ਜਿੰਨਾ ਰੁਪਿਆ ਲੋੜ ਹੋਵੇ ਚੁਕ ਲਿਆਉ, ਕੀ ਇਹ ਗੱਲਾਂ ਕਿਸੇ ਸਿਆਣੇ ਦੀ ਸਮਝ ਵਿੱਚ ਆ ਸਕਦੀਆਂ ਹਨ ? ਗੱਲ ਇਹ ਹੈ ਕਿ ਗਲਤੀ ਨਾਲ ਸਫਲਤਾ ਹੁੰਦੀ ਹੈ, ਪਰ ਇਹ ਗੱਲ ਬਿਲਕੁਲ ਨਵੀਂ ਹੈ, ਖੁਦ ਗਲਤੀ ਕਰਨ ਵਾਲੇ ਭੀ ਇਸ ਗੱਲ ਨੂੰ ਨਹੀਂ ਮੰਨਦੇ, ਇਸ ਲਈ ਅਸੀਂ ਆਖਦੇ ਹਾਂ ਕਿ ਇਨ੍ਹਾਂ ਦ੍ਰਿਸ਼ਟਾਂਤ ਨੂੰ ਨਾ ਢੂੰਡੋ, ਜਦ ਤੁਸੀਂ ਅਪਣੀ ਗਲਤੀ ਨੂੰ ਗਲਤੀ ਮੰਨੋਗੇ ਉਸ ਵੇਲੇ ਤੁਹਾਥੋਂ ਜੇਕਰ ਕੋਈ ਵੱਡਾ ਕਸੂਰ ਭੀ ਹੋ ਜਾਵੇ ਤਾਂ ਉਸ ਵੇਲੇ ਤੁਹਾਡਾ ਮਾਲਿਕ ਭੀ ਤੁਹਾਡੇ ਪਰ ਗੁਸੇ ਨਹੀਂ ਹੋਵੇਗਾ, ਬਲਕੇ ਤੁਹਾਡੇ ਇਸ ਦੁੱਖ ਵਿਚ ਦੁਖੀ ਹੋਵੇਗਾ, ਅਤੇ ਸਹੈਤਾ ਕਰੇਗਾ, ਕਿਉਂਕਿ ਉਸ ਦਾ ਦਿਲ ਤੁਹਾਡੀ ਸਚਾਈ ਅਤੇ ਸਾਦਗੀ ਨਾਲ ਤੁਹਾਡੇ ਵਸੀ ਹੋ ਜਾਵੇਗਾ, ਉਹ ਤੁਹਾਡਾ ਸਾਥੀ ਹੋ ਜਾਵੇਗਾ, ਉਸ ਵੇਲੇ ਉਹ ਆਪਣੇ ਨੁਕਸਾਨ ਨੂੰ ਭੁਲ ਜਾਵੇਗਾ, ਇਹੋ ਮਾਨਵੀ ਸੁਭਾਵ ਹੈ। ਇਸ ਲਈ ਤੁਹਾਨੂੰ ਆਪਣੀਆਂ ਗਲਤੀਆਂ ਮੰਨਣ ਵਿਚ ਕਦੇ ਦੇਰ ਨਹੀਂ ਕਰਨੀ ਚਾਹੀਦੀ। ਅਜੇਹਾ ਕਰਨ ਨਾਲ ਜੇਹੜੇ ਤੁਹਾਨੂੰ ਨੁਕਸਾਨ ਉਠਾਣੇ ਪੈਣਗੇ ਉਨ੍ਹਾਂ ਦੀ ਕੁਝ ਪਛਾਣ ਦਿੱਤੀ ਗਈ ਹੈ, ਜਿਸ ਤੋਂ ਤੁਸੀਂ ਸਾਵਧਾਨ ਹੋ ਸਕਦੇ ਅਤੇ ਲਾਭ ਉਠਾ ਸਕਦੇ ਹੋ।

ਇਹ ਗਲ ਤੁਹਾਨੂੰ ਮਾਲੂਮ ਹੀ ਹੈ ਕਿ "ਭੁਲਣ ਅੰਦਰ ਸਭ ਕੋ ਅਭੁਲ ਗੁਰੂ

ਕਰਤਾਰ।" ਮਨੁੱਖ ਪਾਸੋਂ ਗਲਤੀਆਂ ਦਾ ਹੋਣਾ ਕੋਈ ਨਵੀਂ ਗੱਲ ਨਹੀਂ, ਮਨੁੱਖ ਪਾਸੋਂ ਗਲਤੀਆਂ ਹੁੰਦੀਆਂ ਹਨ ਅਤੇ ਉਹ ਇਕ ਵਾਰੀ ਨਹੀਂ ਅਨੇਕਾਂ ਵਾਰ। ਕਈ ਮਨੁੱਖ ਇਸ ਗੱਲ ਤੋਂ ਉਕਤਾ ਜਾਂਦੇ ਹਨ ਅਤੇ ਓਹ ਕੰਮ ਕਰਨਾ ਹੀ ਛਡ ਬੈਠਦੇ ਹਨ, ਓਹ ਆਖਦੇ ਹਨ ਕਿ ਸਾਥੋਂ ਏਹ ਕੰਮ ਹੋ ਹੀ ਨਹੀਂ ਸਕਦਾ। ਜੇਕਰ ਕਰੀਏ ਭੀ ਤਾਂ ਲਾਭ ਨਹੀਂ ਹੋ ਸਕਦਾ, ਕਿਉਂਕਿ ਸਾਥੋਂ ਵਾਰੰਵਾਰ ਗਲਤੀਆ ਹੁੰਦੀਆਂ ਹਨ, ਅਤੇ ਗਲਤੀਆਂ ਦੇ ਮਾਰੇ ਸਫਲਤਾ ਪ੍ਰਾਪਤ ਨਹੀਂ ਹੁੰਦੀ। ਪਹਿਲੇ ਜਿਸ ਸੁਭਾਵ ਵਾਲੇ ਮਨੁੱਖਾਂ ਦਾ ਵਰਣਨ ਕੀਤਾ ਗਿਆ ਹੈ, ਉਨ੍ਹਾਂ ਨਾਲੋਂ ਇਨ੍ਹਾਂ ਦਾ ਸੁਭਾਵ ਅਡਰਾ ਹੈ, ਕਿਉਂਕਿ ਇਹ ਗਲਤੀਆਂ ਦਾ ਹੋਣਾ ਮੰਨਦੇ ਹਨ ਅਤੇ ਇਹ ਵੀ ਮੰਨਦੇ ਹਨ ਕਿ ਮਨੁੱਖਾਂ ਪਾਸੋਂ ਹੀ ਗਲਤੀਆਂ ਹੁੰਦੀਆਂ ਹਨ। ਪਰ ਇਹ ਉਨ੍ਹਾਂ ਪਾਸੋਂ ਡਰਦੇ ਹਨ। ਇਹ ਆਖਦੇ ਹਨ ਕਿ ਗਲਤੀਆਂ ਦੇ ਮਾਰੇ ਸਾਥੋਂ ਕੁਝ ਬਣਦਾ ਜੁੜਦਾ ਨਹੀਂ। ਸੋ ਗਲਤੀਆਂ ਇਨ੍ਹਾਂ ਲਈ ਹਥਕੜੀਆਂ ਦਾ ਕੰਮ ਕਰਦੀਆਂ ਹਨ। ਇਸੇ ਕਰਕੇ ਇਨ੍ਹਾਂ ਦੇ ਸਾਰੇ ਉੱਦਮ ਮਿੱਟੀ ਵਿੱਚ ਮਿਲ ਜਾਂਦੇ ਹਨ ਅਤੇ ਇਹ ਨਿਕੰਮੇ ਹੋ ਕੇ ਬੈਠ ਜਾਂਦੇ ਹਨ। ਸੋ ਇਸ ਸੁਭਾਵ ਦੇ ਮਨੁੱਖ ਵੀ ਸਾਰੀ ਤਾਂ ਨਹੀਂ ਪਰ ਅੱਧੀ ਗਲਤੀ ਜ਼ਰੂਰ ਕਰਦੇ ਹਨ। ਕਿਉਂਕਿ ਸਾਰੀ ਇਸ ਵਾਸਤੇ ਨਹੀਂ ਜੋ ਓਹ ਅਪਣੀਆਂ ਗਲਤੀਆਂ ਮੰਨ ਲੈਂਦੇ ਹਨ। ਅਤੇ ਅੱਧੀ ਇਸ ਕਰਕੇ ਜੋ ਓਹ ਗਲਤੀਆਂ ਤੋਂ ਡਰਦੇ ਕੰਮ ਕਾਰ ਛੱਡ ਬੈਠਦੇ ਹਨ। ਓਹ ਆਖਦੇ ਹਨ ਕਿ ਜਦ ਕੋਈ ਕੰਮ ਸਿੱਧ ਹੋਣ ਪਰ ਆਉਂਦਾ ਹੈ ਤਾਂ ਇਕ ਅੱਧ ਗਲਤੀ ਹੋ ਹੀ ਜਾਂਦੀ ਹੈ। ਜਦ ਅਜੇਹੀ ਗੱਲ ਹੈ ਗਲਤੀਆਂ ਦਾ ਹੋਣਾ ਸੁਭਾਵਕ ਹੈ। ਫੇਰ ਸਫਲਤਾ ਦੀ ਆਸ ਕਿਸ ਤਰਾਂ ਕੀਤੀ ਜਾਵੇ ? ਜਦ ਸਿੱਧੀ ਨਹੀਂ ਮਿਲੇਗੀ ਤਾਂ ਬਿਰਥਾ ਜਤਨ ਕਿਉਂ ਕੀਤਾ ਜਾਵੇ। ਹੁਣ ਸਾਨੂੰ ਇਸ ਗੱਲ ਪੁਰ ਵਿਚਾਰ ਕਰਨਾ ਹੈ ਕਿ ਇਨ੍ਹਾਂ ਦੀ ਸਮਝ ਕੈਸੀ ਹੈ ? ਯੋਗ ਹੈ ਜਾਂ ਅਯੋਗ ? ਜੇਕਰ ਯੋਗ ਹੈ ਤਦ ਤਾਂ ਕੋਈ ਗੱਲ ਹੀ ਨਹੀਂ। ਜੇਕਰ ਅਯੋਗ ਹੈ ਤਦ ਸਾਨੂੰ ਚਾਹੀਦਾ ਹੈ ਕਿ ਅਸੀਂ ਉਨ੍ਹਾਂ ਨੂੰ ਸਮਝਾਈਏ ਅਤੇ ਦੱਸੀਏ ਕਿ ਤੁਹਾਡੀ ਇਹ ਗੱਲ ਚੰਗੀ ਨਹੀਂ ਇਸ ਨੂੰ ਤੁਸੀਂ ਛੱਡ ਦਿਓ। ਉਹ ਆਖਦੇ ਹਨ ਕਿ ਸਾਨੂੰ ਸਫਲਤਾ ਨਹੀਂ ਹੁੰਦੀ ਇਸ ਕਰਕੇ ਅਸੀਂ ਕੰਮ ਕਰਨਾ ਛੱਡ ਬੈਠੇ ਹਾਂ ਇਹ ਠੀਕ ਹੈ। ਉਨ੍ਹਾਂ ਦੀ ਇਸ ਮਾਮੂਲੀ ਗੱਲ ਦਾ ਇਹ ਆਸ਼ਾ ਹੈ ਕਿ ਓਹ ਸਫਲਤਾ ਚਾਹੁੰਦੇ ਹਨ। ਪਰ ਸਫਲਤਾ ਪ੍ਰਾਪਤ ਕਰਨ ਲਈ ਇਨ੍ਹਾਂ ਉਪਾਵਾਂ ਦਾ ਆਸਰਾ ਲੈਂਦੇ ਹਨ ਉਨ੍ਹਾਂ ਵਿੱਚ ਕੁਝ ਗਲਤੀਆਂ ਹੋ ਜਾਂਦੀਆਂ ਹਨ ਜਿਸ ਕਰਕੇ ਓਹ ਸਫਲ ਨਹੀਂ ਹੁੰਦੇ। ਇਸ ਲਈ ਉਹ ਨਿਰਾਸ ਹੋ ਕੇ ਕੰਮ ਛੱਡ ਬੈਠੇ ਹਨ। ਉਨ੍ਹਾਂ ਦੀ ਗੱਲ ਦਾ ਆਮ ਤੌਰ ਪੁਰ ਇਹੋ ਮਤਲਬ ਹੁੰਦਾ ਹੈ। ਮਤਲਬ ਠੀਕ ਹੈ ਪਰ ਸਾਨੂੰ ਅਫਸੋਸ ਹੈ ਕਿ ਉਨ੍ਹਾਂ ਅਪਣੇ ਮਤਲਬ ਦੇ ਅਨੁਸਾਰ ਕੰਮ ਨਹੀਂ ਕੀਤਾ। ਉਨ੍ਹਾਂ ਦੇ ਕੰਮਾਂ ਦਾ ਢੰਗ ਅਨੋਖਾ ਹੈ। ਓਹ ਅਸਲ ਵਿੱਚ ਦੁਖੀ ਨਹੀਂ ਜੇਹਾ ਕੇ ਓਹ ਆਪਣੇ ਆਪ ਨੂੰ ਸਮਝਦੇ ਹਨ ਅਤੇ ਇਸ ਪਰ ਲੋਕ ਹੱਸਦੇ ਹਨ। ਗੱਲ ਜੋ ਹਾਸੇ ਦੀ ਹੋਈ। ਇਸ ਪਰ ਅਸੀਂ ਇਕ ਦ੍ਰਿਸ਼ਟਾਂਤ ਦੇਂਦੇ ਹਾਂ। ਇਕ ਮਨੁੱਖ ਨੂੰ ਭੁੱਖ ਲਗੀ ਹੈ। ਉਸ ਦੇ ਲਈ ਰੋਟੀ ਬਣਾਈ ਗਈ। ਉਹ ਖਾਣ ਲਈ ਬੈਠਾ ਸੀ ਕਿ ਉਸ ਵਿੱਚ ਇਕ ਹੱਡੀ ਆਣ ਪਈ। ਇਸ ਲਈ ਉਸ ਨੇ ਰੋਟੀ ਛੱਡ ਦਿੱਤੀ। ਇਸ ਤਰਾਂ ਦੀਆਂ ਕਈ ਗੱਲਾਂ ਹੋਈਆਂ ਜਿਸ ਕਰਕੇ ਉਹ ਰੋਟੀ ਨਾ ਖਾ ਸਕਿਆ। ਹੁਣ ਉਸ ਨੇ ਪ੍ਰਤਿਗਯਾ ਹੀ ਕਰ ਲਈ ਕਿ ਮੈਂ ਰੋਟੀ ਹੀ ਨਹੀਂ ਖਾਵਾਂਗਾ। ਕਿਉਂਕਿ ਬਹੁਤ ਵਿਘਨ ਆ ਪੈਂਦੇ ਹਨ ਇਸ ਲਈ ਬਿਰਥੇ ਜਤਨ ਕਿਉਂ ਕਰੇ।

ਹੁਣ ਤੁਸੀਂ ਦੱਸੋ ਕਿ ਉਸ ਦੀ ਇਹ ਪ੍ਰਤਿਗਯਾ ਕਿ ਮੈਂ ਅੱਜ ਤੋਂ ਰੋਟੀ ਹੀ ਨਹੀਂ ਖਾਵਾਂਗਾ ਕੀ ਚੰਗੀ ਸਮਝੀ ਜਾਵੇਗੀ ? ਕੋਈ ਭਲਾ ਮਨੁੱਖ ਉਸ ਨੂੰ ਪਾਗਲ ਨਹੀਂ ਕਹੇਗਾ ? ਉਸ ਨੂੰ ਲੋਕ ਨਾ ਆਖਣਗੇ ਭਾਈ, ਦੋ ਚਾਰ ਵੇਰ ਜੇਕਰ ਰੋਟੀ ਖਾਣ ਵਿਚ ਵਿਘਨ ਪੈ ਗਏ ਤਾਂ ਕੀ ਇਸ ਦਾ ਇਹੋ ਅਰਥ ਹੈ ਕਿ ਸਾਰੀ ਉਮਰ ਵਿਘਨ ਹੀ ਪੈਂਦੇ ਰਹਿਣਗੇ ? ਜੇਕਰ ਤੁਹਾਨੂੰ ਇਸ ਗੱਲ ਦਾ ਨਿਸਚਾ ਹੈ ਕਿ ਵਿਘਨ ਜ਼ਰੂਰੀ ਪੈਣਗੇ ਤਾਂ ਕੀਹ ਰੋਟੀ ਛਡ ਦੇਣੀ ਹੀ ਇਸਦਾ ਉਪਾਉ ਹੈ ? ਰੋਟੀ ਛਡ ਦੇਣ ਨਾਲ ਵਿਘਨ ਨਹੀਂ ਹੋਣਗੇ ਇਹ ਗੱਲ ਸੱਚ ਹੈ, ਪਰ ਰੋਟੀ ਬਿਨਾਂ ਪ੍ਰਾਣ ਚਲੇ ਜਾਣਗੇ ਇਸਦਾ ਕੀ ਜਵਾਬ ਹੈ ? ਕੀ ਬਿਨਾਂ ਰੋਟੀ ਖਾਏ ਦੇ ਪ੍ਰਾਣ ਰਹਿ ਸਕਦੇ ਹਨ ? ਤੁਹਾਨੂੰ ਆਪਣੇ ਲਾਭ ਅਤੇ ਹਾਨ ਦੀ ਗੱਲ ਸੋਚਣੀ ਚਾਹੀਦੀ ਹੈ। ਰੋਟੀ ਪਿਆਰੀ ਹੈ ਇਸ ਵਿਚ ਸ਼ੱਕ ਨਹੀਂ। ਪਰ ਵਿਚਾਲੇ ਵਿਘਨ ਆ ਪੈਂਦੇ ਹਨ ਜੋ ਤੈਨੂੰ ਖਾਣ ਨਹੀਂ ਦੇਂਦੇ, ਸੋ ਇਸ ਤੋਂ ਉਸ ਰੋਟੀ ਦਾ ਕੀ ਅਪਰਾਧ ਹੈ ਜੋ ਉਸ ਨੂੰ ਛਡਦੇ ਹੋ ? ਸਰੀਰ ਨੂੰ ਰੋਗ ਲਗਦੇ ਹਨ, ਫੋੜੇ ਫਿੰਮਣੀਆਂ ਹੋ ਜਾਂਦੀਆਂ ਹਨ ਫਿਰ ਸਰੀਰ ਛਡ ਦੇਣਾ ਚਾਹੀਦਾ ਹੈ ? ਅਤੇ ਸਰੀਰ ਛੱਡਣ ਵਾਲਾ ਬੁਧਵਾਨ ਸਮਝ ਸਕੀਦਾ ਹੈ ? ਜੇਕਰ ਤੁਹਾਡੇ ਸਰੀਰ ਨੂੰ ਫੋੜੇ ਫਿੰਸੀ ਹੁੰਦੇ ਹਨ ਤਾਂ ਅਜੇਹਾ ਉਪਾ ਕਰੋ ਕਿ ਉਹ ਮੁੜ ਕੇ ਨਾ ਨਿਕਲਣ, ਇਸ ਲਈ ਵਿਘਨਾਂ ਕਰਕੇ ਰੋਟੀ ਨੂੰ ਨਾ ਛੱਡੋ, ਅਜੇਹਾ ਉਪਾ ਕਰੋ ਅਜੇਹਾ ਜਤਨ ਕਰੋ ਕਿ ਜਿਸ ਕਰਕੇ ਵਿਘਨ ਹੀ ਨਾ ਹੋਣ, ਵਿਘਨ ਤੁਹਾਡੇ ਵੈਰੀ ਹਨ ਜੋ ਤੁਹਾਡੇ ਅਧਿਕਾਰਾਂ ਨੂੰ ਤੁਹਾਥੋਂ ਖੋਂਹਦੇ ਹਨ, ਕੀ ਤੁਸੀਂ ਡਰਪੋਕ ਹੋ ਜੋ ਵੈਰੀਆਂ ਤੋਂ ਡਰਦੇ ਆਪਣੇ ਹੱਕ ਛਡ ਦਿਓਗੇ ? ਲੋਕ ਤੁਹਾਨੂੰ ਡਰਪੋਕ ਆਖਣਗੇ ਅਤੇ ਭਲੇ ਆਦਮੀ ਤੁਹਾਥੋਂ ਨਫਰਤ ਕਰਨਗੇ, ਦੱਸੋ ਇਹ ਗੱਲਾਂ ਤੁਹਾਨੂੰ ਪਿਆਰੀਆਂ ਹਨ, ਕੀਹ ਤੁਹਾਨੂੰ ਆਪਣੀ ਏਨੀ ਦੁਰਦਸ਼ਾ ਚੰਗੀ ਮਲੂਮ ਹੁੰਦੀ ਹੈ ?

ਠੀਕ ਇਹੋ ਦਸ਼ਾ ਉਨ੍ਹਾਂ ਲੋਕਾਂ ਦੀ ਹੈ ਜੋ ਗਲਤੀਆਂ ਤੋਂ ਡਰਦੇ ਕੰਮ ਕਾਰ ਛਡ ਦੇਂਦੇ ਹਨ, ਕੋਈ ਕਾਰਣ ਨਹੀਂ ਕਿ ਤੁਸੀਂ ਗਲਤੀਆਂ ਕੋਲੋਂ ਡਰੋ, ਇਸ ਦੀ ਬਾਬਤ ਇੱਕ ਗੱਲ ਸਦਾ ਚੇਤੇ ਰਖਣੀ ਚਾਹੀਦੀ ਹੈ, ਤੁਹਾਡੇ ਜਤਨਾਂ ਵਿਚ ਗਲਤੀਆਂ ਓਦੋਂ ਤਕ ਹੁੰਦੀਆਂ ਹਨ ਤੁਹਾਡੇ ਰਾਹ ਵਿਚ ਰੁਕਾਵਟਾ ਓਦੋਂ ਤੱਕ ਔਂਦੀਆਂ ਹਨ ਜਦ ਤਕ ਤੁਹਾਨੂੰ ਚੰਗਾ ਰਾਹ ਨਹੀਂ ਲੱਭਾ, ਗਲਤੀਆਂ ਤੁਹਾਨੂੰ ਸਾਵਧਾਨ ਕਰਦੀਆਂ ਹਨ, ਕਿ ਤੁਸੀਂ ਠੀਕ ਰਸਤੇ ਪਰ ਆਓ, ਤੁਸਾਂ ਕੋਈ ਕੰਮ ਅਰੰਭ ਕੀਤਾ ਹੈ ਉਸ ਵਿਚ ਲਗਾਤਾਰ ਗਲਤੀਆਂ ਹੁੰਦੀਆਂ ਜਾਂਦੀਆਂ ਹਨ ਇਸ ਤੋਂ ਤੁਹਾਨੂੰ ਸਮਝਣਾ ਚਾਹੀਦਾ ਹੈ ਕਿ ਇਹ ਰਾਹ ਠੀਕ ਨਹੀਂ, ਵਿਘਨਾਂ ਅਤੇ ਗਲਤੀਆਂ ਤੋਂ ਸਾਵਧਾਨ ਹੋ ਕੇ ਲਾਭ ਉਠਾਨਾ ਚਾਹੀਦਾ ਹੈ, ਅਜੇਹੀ ਦਸ਼ਾ ਵਿਚ ਜੇਕਰ ਤੁਸੀਂ ਕੰਮ ਕਰਨਾ ਹੀ ਛਡ ਦਿਓ ਤਾਂ ਦੱਸੋ ਤੁਸੀਂ ਆਪਣਾ ਕਿੰਨਾ ਨੁਕਸਾਨ ਕਰ ਲਓਗੇ ? ਇਸ ਲਈ ਆਪਣੀਆਂ ਗਲਤੀਆਂ ਨੂੰ ਨਾ ਮੰਨਣਾ ਕਿੰਨਾ ਬੁਰਾ ਹੈ ਓਨਾਂ ਹੀ ਉਨ੍ਹਾਂ ਪਾਸੋਂ ਡਰਨਾ ਭੀ ਬੁਰਾ ਹੈ।

ਇਹ ਗੱਲ ਪਹਿਲਾਂ ਦੱਸੀ ਗਈ ਹੈ ਕਿ ਆਪਣੇ ਹੱਕਾਂ ਨੂੰ ਪ੍ਰਾਪਤ ਕਰਨ ਲਈ ਦ੍ਰਿੜ੍ਹਤਾ ਤੋਂ ਕੰਮ ਲੈਣਾ ਚਾਹੀਦਾ ਹੈ, ਆਪਣੇ ਅਧਿਕਾਰਾਂ ਨੂੰ ਛੱਡਣਾ ਇਹ ਕਾਯਰਤਾ ਹੈ, ਫੇਰ ਮਮੂਲੀ ਨਹੀਂ ਤਾਂ ਤੁਸੀਂ ਵੱਡੇ ਵਿਘਨਾਂ ਦੇ ਡਰ ਤੋਂ ਕਿਉਂ ਡਰਦੇ ਹੋ ? ਅਰ ਫੇਰ ਏਨੇ ਕਿਉਂ ਡਰਦੇ ਹੋ ਕਿ ਜੋ ਚੀਜ਼ ਨਿਆਂ ਨਾਲ ਮਿਲ ਸਕਦੀ ਹੈ ਉਸ ਨੂੰ ਭੀ ਛੱਡ ਦੇਂਦੇ ਹੋ ?

ਵਿਘਨਾਂ ਰੁਕਾਵਟਾਂ ਦੇ ਜਿੱਤਣ ਦਾ ਸਭ ਤੋਂ ਵਡਾ ਉਪਾ ਹੈ ਉੱਦਮ ਕਰਨਾ, ਕੰਮ ਵਿਚ ਲਗੇ ਰਹੋ, ਹਰ ਰੋਜ਼ ਕੁਝ ਨ ਕੁਝ ਕਰਦੇ ਚਲੋ । ਤੁਹਾਡੀਆਂ ਗਲਤੀਆਂ ਨਾਲ ਜੇਹੜੇ ਵਿਘਨ ਪੈਣ ਵਾਲੇ ਹੋਣਗੇ ਉਹ ਫੇਰ ਨਹੀਂ ਹੋ ਸਕਣਗੇ, ਆਪਣੇ ਕਰਨ ਲਈ ਜੋ ਕੰਮ ਤੁਸਾਂ ਚੁਣਿਆਂ ਹੈ, ਰੋਜ਼ ਉਸ ਨੂੰ ਕੁਝ ਨ ਕੁਝ ਕਰਦੇ ਜਾਓ, ਜੇਕਰ ਤੁਹਾਨੂੰ ਵਿਘਨਾਂ ਦਾ ਡਰ ਹੈ ਤਾਂ ਸਹੀ, ਪਰ ਕੰਮ ਕਰੋ ਜ਼ਰੂਰ, ਰੋਜ਼ ਨੇਮ ਨਾਲ ਕੰਮ ਕਰਨ ਦੀ ਮਹਿਮਾਂ ਤੁਹਾਨੂੰ ਮਲੂਮ ਨਹੀਂ, ਤੁਹਾਨੂੰ ਇਹ ਗੱਲ ਸਦਾ ਧਯਾਨ ਵਿਚ ਰਖਣੀ ਚਾਹੀਦੀ ਹੈ ਕਿ ਨੇਮ ਨਾਲ ਕੀਤੇ ਹੋਏ ਛੋਟੇ ੨ ਜਤਨਾਂ ਤੋਂ ਭੀ ਵਡੇ ੨ ਕੰਮ ਸਿੱਧ ਹੁੰਦੇ ਹਨ, ਰੋਜ਼ ਨੇਮ ਨਾਲ ਕੰਮ ਕਰਦੇ ਜਾਓ ਛੇਤੀ ਉਸ ਦਾ ਫਲ ਮਲੂਮ ਹੋਵੇਗਾ, ਜੇਕਰ ਤੁਹਾਡੇ ਕੰਮਾਂ ਵਿਚ ਵਿਘਨ ਆਉਂਦੇ ਹਨ ਤਾਂ ਖੂਬ ਸੋਚੋ ਸਮਝੋ ਅਤੇ ਧਿਆਨ ਨਾਲ ਵੇਖੋ ਕਿ ਤੁਹਾਡੇ ਕੰਮ ਕਰਨ ਦੇ ਢੰਗ ਵਿਚ ਕੋਈ ਗਲਤੀ ਤਾਂ ਨਹੀਂ ? ਤੁਸਾਂ ਆਪਣੇ ਲਈ ਜੋ ਸਫਲਤਾ ਨੀਯਤ ਕੀਤੀ ਹੈ, ਉਸ ਦਾ ਜੋ ਰਾਹ ਹੈ, ਜਿਨ੍ਹਾਂ ਉਪਾਵਾਂ ਨਾਲ ਉਹ ਸਿੱਧੀ ਪ੍ਰਾਪਤ ਹੁੰਦੀ ਹੈ ਉਸ ਰਾਹ ਪਰ ਤੁਸੀਂ ਜਾ ਰਹੇ ਹੋ ਕਿ ਨਹੀਂ, ਫੇਰ ਉਨਾਂ ਹੀ ਉਪਾਵਾਂ ਦਾ ਤੁਸਾਂ ਆਸਰਾ ਲਿਆ ਹੈ ਕਿ ਨਹੀਂ ਇਨ੍ਹਾਂ ਗੱਲਾਂ ਨੂੰ ਖੂਬ ਧਿਆਨ ਨਾਲ ਵੇਖੋ । ਪ੍ਰਾਚੀਨ ਦ੍ਰਿਸ਼ਟਾਂਤਾਂ ਅਤੇ ਇਸੇ ਤਰਾਂ ਦੇ ਹੋਰਨਾਂ ਦ੍ਰਿਸ਼ਟਾਂਤਾਂ ਨਾਲ ਅਸਲੀ ਗੱਲ ਦਾ ਪਤਾ ਲਗਾਓ ਪਰ ਆਪਣਾ ਉੱਦਮ ਬੰਦ ਨਾ ਕਰੋ, ਉਸ ਨੂੰ ਜਾਰੀ ਰਖੋ ਅਤੇ ਰੋਜ਼ ਕੁਝ ਨਾ ਕੁਝ ਕਰਦੇ ਜਾਓ । ਉੱਦਮ ਛੱਡ ਦੇਣ ਨਾਲ ਤੁਹਾਨੂੰ ਆਪਣੇ ਕੰਮਾਂ ਦੀਆਂ ਗਲਤੀਆਂ ਅਤੇ ਵਿਘਨਾਂ ਦਾ ਕਦੇ ਗਯਾਨ ਨਹੀਂ ਹੋ ਸਕਦਾ । ਜੋ ਮਨੁੱਖ ਹਮੇਸ਼ਾਂ ਕੰਮ ਵਿਚ ਲੱਗਾ ਰਹਿੰਦਾ ਹੈ ਓਹ ਧਨਵਾਨ, ਵਿਦਵਾਨ ਅਤੇ ਸਫਲ ਹੁੰਦਾ ਹੈ । ਵਿਘਨਾਂ ਨੂੰ ਜਿੱਤਣ ਦਾ ਇਸ ਨਾਲੋਂ ਵਡਾ ਕੋਈ ਉਪਾ ਨਹੀਂ, ਬਹੁਤ ਸੰਭਵ ਹੈ ਕਿ ਰੋਜ਼ ਕੰਮ ਕਰਨ ਵਾਲਿਆਂ ਦੇ ਰਾਹ ਵਿਚ ਵਿਘਨ ਪੈਂਦੇ ਹੀ ਨਹੀਂ । ਇਸ ਲਈ ਨੇਮ ਨਾਲ ਅਤੇ ਵਿਚਾਰ ਨਾਲ ਕੰਮ ਕਰੋ । ਗਲਤੀਆਂ ਨਾਲ ਵਿਘਨ ਔਂਦੇ ਹਨ, ਗਲਤੀਆਂ ਹੁੰਦੀਆਂ ਹਨ ਪਰ ਓਹ ਮੂਰਖਤਾ ਅਸਲ ਅਤੇ ਯੋਗ ਰਾਹ ਦਾ ਆਸਰਾ ਨਾ ਕਰਨ ਨਾਲ । ਇਸ ਲਈ ਤੁਹਾਨੂੰ ਇਨ੍ਹਾਂ ਗੱਲਾਂ ਦਾ ਜ਼ਰੂਰ ਧਿਆਨ ਰਖਣਾ ਚਾਹੀਦਾ ਹੈ ।

ਕਈ ਲੋਕ ਅਜੇਹੇ ਹਨ ਜੋ ਕੰਮ ਅਰੰਭ ਕਰ ਦੇਂਦੇ ਹਨ ਅਤੇ ਸੋਚਦੇ ਵਿਚਾਰਦੇ ਕੁਝ ਨਹੀਂ । ਥੋੜੇ ਦਿਨ ਤਕ ਕੰਮ ਕਰਦੇ ਹਨ ਪਰ ਜਦ ਦੇਖਦੇ ਹਨ ਕਿ ਕੁਝ ਫਲ ਨਹੀਂ, ਸਫਲਤਾ ਨਹੀਂ ਮਿਲੀ ਉਸ ਵੇਲੇ ਕੰਮ ਕਰਨਾ ਛੱਡ ਦੇਂਦੇ ਹਨ । ਓਹ ਨਿਰਾਸ ਹੋ ਕੇ ਵੈਰਾਗ ਦਾ ਪ੍ਰਚਾਰ ਕਰਨ ਲੱਗ ਜਾਂਦੇ ਹਨ ਅਰਥਾਤ ਕਿਸੇ ਭੀ ਕੰਮ ਵਿਚ ਓਹ ਆਖਦੇ ਹਨ ਫੈਦਾ ਨਹੀਂ । ਇਸ ਤਰਾਂ ਆਪਣੀ ਮੂਰਖਤਾ ਨਾਲ ਓਹ ਆਪ ਤਾਂ ਨਸ਼ਟ ਹੁੰਦੇ ਹੀ ਹਨ ਅਤੇ ਦੂਜਿਆਂ ਨੂੰ ਵੀ ਨਸ਼ਟ ਕਰਨ ਦਾ ਜਤਨ ਕਰਦੇ ਹਨ । ਮੂਰਖ ਅਤੇ ਆਲਸੀ ਉਨ੍ਹਾਂ ਦੀਆਂ ਗੱਲਾਂ ਮੰਨ ਲੈਂਦੇ ਹਨ । ਮੂਰਖਾਂ ਨੂੰ ਤਾਂ ਭਲਾ ਅਕਲ ਨਹੀਂ, ਅਤੇ ਆਲਸੀ ਚਾਹੁੰਦੇ ਹਨ ਕਿ ਸਾਨੂੰ ਕੋਈ ਨ ਕੋਈ ਬਹਾਨਾ ਮਿਲ ਜਾਵੇ ਜਿਸ ਕਰਕੇ ਕੰਮ ਨਾ ਕਰਨਾ ਪਵੇ । ਅਜੇਹੀ ਦਸ਼ਾ ਨਾਲ ਸੰਸਾਰ ਦੇ ਕੰਮਾਂ ਵਿਚ ਅਸਫਲ ਮਨੁੱਖਾਂ ਦਾ ਵੈਰਾਗਵਾਦ ਚਲ ਪੈਂਦਾ ਹੈ । ਪਰ ਇਸ ਵੈਰਾਗ ਵਾਦ ਨੇ ਬਹੁਤ ਨੁਕਸਾਨ ਕੀਤਾ ਹੈ, ਇਸ ਨਾਲ ਨਾਸਤਿਕਤਾ ਦਾ ਪ੍ਰਚਾਰ ਵਧਿਆ ਹੈ ਅਤੇ ਮਨੁੱਖ ਪਣੇ ਦੇ ਸਰਬੰਸ ਦਾ ਨਾਸ ਦਾ ਮੁਢ ਬੱਝ ਗਿਆ । ਜਦ ਤੁਹਾਨੂੰ ਇਸ ਤਰਾਂ ਦੇ ਅਸਫਲ ਮਨੁੱਖ ਮਿਲਣ ਉਸ ਵੇਲੇ ਤੁਹਾਨੂੰ ਵੱਡੀ ਸਾਵਧਾਨੀ ਤੋਂ ਕੰਮ ਲੈਣਾ ਚਾਹੀਦਾ ਹੈ,

ਤਾਂ ਕਿ ਵੈਰਾਗ ਵਾਦ ਦਾ ਜਾਦੂ ਤੁਹਾਡੇ ਪਰ ਅਸਰ ਨਾ ਕਰੇ ਇਸ ਜਾਦੂ ਤੋਂ ਬਚਣ ਲਈ ਕਿਸੇ ਔਖੇ ਜਤਨ ਦੀ ਲੋੜ ਨਹੀਂ। ਜਦ ਤੁਹਾਨੂੰ ਇਸ ਤਰਾਂ ਦਾ ਉਪਦੇਸ਼ ਦੇਣ ਵਾਲਾ ਕੋਈ ਮਿਲੇ ਉਸ ਵੇਲੇ ਸਭ ਤੋਂ ਪਹਿਲਾਂ ਤੁਸੀਂ ਉਸ ਦੀ ਦਸ਼ਾ ਵੇਖੋ, ਉਸ ਪਾਸੋਂ ਉਸ ਦੇ ਸਾਰੇ ਹਾਲ ਪੁੱਛੋ। ਸੋ ਇਨ੍ਹਾਂ ਗੱਲਾਂ ਨਾਲ ਤੁਹਾਨੂੰ ਉਸ ਦੇ ਉਪਦੇਸ਼ ਦਾ ਘਾਟ ਵਾਧਾ ਮਲੂਮ ਹੋ ਜਾਵੇਗਾ, ਤੁਸੀਂ ਸਮਝ ਲਓਗੇ ਕਿ ਇਹ ਵੈਰਾਗਵਾਦ ਦਾ ਉਪਦੇਸ਼ ਦੇ ਕੇ ਸੰਸਾਰ ਵਿੱਚ ਨਾਸਤਿਕਤਾ ਦਾ ਪ੍ਰਚਾਰ ਕਰਨਾ ਚਾਹੁੰਦਾ ਹੈ। ਮਨੁੱਖਾਂ ਦੇ ਓਹ ਸੁਭਾਵਕ ਪ੍ਰਵਾਹ ਇਸ ਲਈ ਰੋਕਣਾ ਚਾਹੁੰਦਾ ਹੈ ਕਿ ਉਹ ਆਪ ਇਸ ਵਿੱਚ ਅਸਫਲ ਹੋਯਾ ਹੈ। ਬਸ ਏਨ੍ਹਾਂ ਗੱਲਾਂ ਦੇ ਸਮਝ ਲੈਣ ਪਰ ਤੁਹਾਡੇ ਪਰ ਉਸ ਦਾ ਜਾਦੂ ਨਹੀਂ ਚਲ ਸਕੇਗਾ, ਵੇਖਣ ਤੋਂ ਤੁਹਾਨੂੰ ਖੁਦ ਹੀ ਮਲੂਮ ਹੋ ਜਾਵੇਗਾ ਕਿ ਵੈਰਾਗਵਾਦ ਦੇ ਉਪਦੇਸ਼ਕਾਂ ਵਿੱਚੋਂ ਬਹੁਤੇ ਸਾਰੇ ਮੂਰਖ ਹੁੰਦੇ ਹਨ। ਸੋ ਇਹ ਗੱਲ ਉਨ੍ਹਾਂ ਦੇ ਵਿਚਾਰਾਂ ਤੋਂ ਸਾਫ ਮਲੂਮ ਹੁੰਦੀ ਹੈ, ਉਹ ਅਸਫਲਤਾ ਦੇ ਵੱਡੇ ਕਾਰਣ ਦੱਸਣਗੇ, ਵੱਡੇ ਵੱਡੇ ਵਿਘਨਾਂ ਰੁਕਾਵਟਾਂ ਦਾ ਡਰ ਦਸਣਗੇ, ਕਿਉਂਕਿ ਉਨ੍ਹਾਂ ਦਾ ਵਖਿਆਨ ਵੱਡਾ ਜੋਸ਼ੀਲਾ ਹੁੰਦਾ ਹੈ, ਉਸ ਵੇਲੇ ਜੇਕਰ ਥੋੜੀ ਜੇਹੀ ਸਾਵਧਾਨੀ ਤੋਂ ਕੰਮ ਨਾ ਲਿਆ ਜਾਵੇ ਤਾਂ ਇਕ ਫੇਰ ਵਿੱਚ ਸਾਰੇ ਕੰਮ ਮਿੱਟੀ ਵਿੱਚ ਮਿਲ ਜਾਣਗੇ, ਇਸ ਲਈ ਅਜੇਹੇ ਮਨੁੱਖਾਂ ਦਾ ਮਤਲਬ ਵੱਡੀ ਸਾਵਧਾਨੀ ਨਾਲ ਸਮਝਣਾ ਚਾਹੀਦਾ ਹੈ, ਉਸ ਵੇਲੇ ਜੇ ਕਰ ਥੋੜੀ ਜਿਹੀ ਭੀ ਗਲਤੀ ਹੋਈ ਤਾਂ ਸਰਬੰਸ ਨਾਸ ਹੋਣ ਵਿਚ ਕੁਝ ਦੇਰ ਨਹੀਂ ਲੱਗੇਗੀ। ਜੇਹੜਾ ਤੁਹਾਨੂੰ ਵੈਰਾਗ ਦਾ ਉਪਦੇਸ਼ ਦੇਵੇ ਉਸ ਦੇ ਵੱਲ ਤੁਸੀਂ ਵੱਡੀ ਤਿਖੀ ਨਜ਼ਰ ਨਾਲ ਵੇਖੋ ਕਿ ਓਹ ਤੁਹਾਡੇ ਭਲੇ ਲਈ ਕਿਉਂ ਤਿਆਰ ਹੋਯਾ ਹੈ ? ਇਸ ਗੱਲ ਦਾ ਪਤਾ ਕੱਢੋ। ਜਦ ਤੁਸੀਂ ਸਾਵਧਾਨੀ ਨਾਲ ਇਨ੍ਹਾਂ ਗੱਲਾਂ ਦਾ ਵਿਚਾਰ ਕਰਨ ਲੱਗੋਗੇ ਉਸ ਵੇਲੇ ਤੁਸੀਂ ਨਿਰਜਤਨ ਹੀ ਅਜੇਹੀ ਉਪਦੇਸ਼ਕਾਂ ਦੇ ਫੌਧੇ ਤੋਂ ਛੁਟਕਾਰਾ ਪਾ ਜਾਓਗੇ।

ਇਸ ਤਰਾਂ ਦੇ ਵੈਰਾਗੀ ਉਪਦੇਸ਼ਕਾਂ ਨੂੰ ਵੀ ਤੁਸੀਂ ਆਪਣੇ ਕੰਮ ਵਿੱਚ ਸਫਲ ਨਾ ਹੋਣ ਦਾ ਇਕ ਵਿਘਨ ਹੀ ਸਮਝੋ। ਇਨ੍ਹਾਂ ਦੇ ਉਪਦੇਸ਼ ਜਿਸ ਦਿਨ ਤੁਹਾਡੇ ਉੱਤੇ ਅਸਰ ਕਰ ਜਾਣਗੇ ਜ਼ਰੂਰ ਹੀ ਉਹ ਦਿਨ ਤੁਹਾਡੇ ਲਈ ਬੁਰਾ ਦਿਨ ਹੋਵੇਗਾ। ਨਿਸਚੇ ਸਮਝੋ ਕਿ ਉਸ ਦਿਨ ਤੋਂ ਤੁਹਾਡਾ ਨਾਸ ਅਰੰਭ ਹੋ ਜਾਵੇਗਾ, ਕਿਉਂਕਿ ਤੁਸੀਂ ਵੀ ਕੰਮ ਕਰਨਾ ਛੱਡ ਦਿਓਗੇ, ਇਕ ਦੀ ਮੂਰਖਤਾ ਨਾਲ ਤੁਹਾਨੂੰ ਵੀ ਨੁਕਸਾਨ ਉਠਾਣਾ ਪਊ।

ਉੱਦਮ ਬਿਰਥਾ ਜਾਂਦਾ ਹੈ, ਇਹ ਕਦੇ ਨਾ ਸਮਝੋ, ਜੇਹੜੇ ਲੋਕ ਕਿਸਮਤ ਦੇ ਭਰੋਸੇ ਉੱਦਮ ਦਾ ਸਫਲ ਹੋਣਾ ਸਮਝਦੇ ਹਨ ਅਤੇ ਤੁਹਾਨੂੰ ਵੀ ਆਪਣੀਆਂ ਗੱਲਾਂ ਪਰ ਨਿਸਚਾ ਕਰਨ ਲਈ ਮਜਬੂਰ ਕਰਦੇ ਹਨ, ਉਨ੍ਹਾਂ ਪਾਸੋਂ ਅੱਡ ਰਹੋ। ਉਹ ਆਪ ਅੰਨ੍ਹੇ ਹਨ ਅਤੇ ਤੁਹਾਨੂੰ ਵੀ ਅੰਨ੍ਹਾ ਕੀਤਾ ਚਾਹੁੰਦੇ ਹਨ। ਕਿਸਮਤ ਤੇ ਉੱਦਮ ਦਾ ਕੋਈ ਸੰਬੰਧ ਨਹੀਂ। ਇਸ ਦੀ ਬਾਬਤ ਅਸੀਂ ਪਹਿਲਾਂ ਦੱਸ ਆਏ ਹਾਂ, ਇਸ ਲਈ ਇਸ ਪੁਰ ਹੁਣ ਹੋਰ ਨਹੀਂ ਦੱਸਾਂਗੇ। ਅਸੀਂ ਉਨ੍ਹਾਂ ਦੇ ਭਾਗਵਾਦ ਨੂੰ ਥੋੜੀ ਦੇਰ ਲਈ ਮੰਨ ਲੈਂਦੇ ਹਾਂ, ਪਰ ਇਕ ਗੱਲ ਅਸੀਂ ਉਨ੍ਹਾਂ ਪਾਸੋਂ ਜ਼ਰੂਰ ਪੁਛਾਂਗੇ ਕਿ ਸੰਸਾਰ ਵਿੱਚ ਤੁਸਾਂ ਇਕ ਵੀ ਅਜੇਹਾ ਦ੍ਰਿਸ਼ਟਾਂਤ ਵੇਖਿਆ ਹੈ ਕਿ ਜਿਸ ਤੋਂ ਇਹ ਸਾਬਤ ਹੋ ਸਕੇ ਕਿ ਉੱਦਮ ਦੇ ਬਿਨਾਂ ਕੇਵਲ ਕਿਸਮਤ ਨਾਲ ਸਫਲਤਾ ਮਿਲਦੀ ਹੈ। ਅਸੀਂ ਦਾਵੇ ਨਾਲ ਆਖਦੇ ਹਾਂ ਅਤੇ ਨਿਸਚਾ ਕਰਕੇ ਆਖਦੇ ਹਾਂ ਕਿ ਅਜੇਹਾ ਦ੍ਰਿਸ਼ਟਾਂਤ ਤੁਹਾਨੂੰ ਇਕ ਵੀ ਨਹੀਂ ਮਿਲੇਗਾ। ਕਿਸਮਤ ਵਾਲਿਆਂ ਦੀ

ਕਿਸਮਤ ਵੀ ਉੱਦਮ ਦੀ ਸਾਥਣ ਹੈ। ਉਹ ਸਦਾ ਉੱਦਮ ਦੇ ਹੱਕ ਵਿਚ ਰਹਿੰਦੀ ਹੈ। ਉੱਦਮੀ ਦੀ ਕਿਸਮਤ ਸਦਾ ਉਸਦੇ ਅਧੀਨ ਅਤੇ ਅਨੁਕੂਲ ਰਹਿੰਦੀ ਹੈ। ਛੋਟੇ ੨ ਕੰਮਾਂ ਤੋਂ ਲੈ ਕੇ ਵੱਡੇ ੨ ਕੰਮਾਂ ਤਕ ਸਾਰੇ ਉੱਦਮ ਨਾਲ ਹੀ ਸਿੱਧ ਹੁੰਦੇ ਹਨ। ਸਾਵਧਾਨਤਾ, ਚਿੱਤ ਦੀ ਇਕਾਗਰਤਾ ਅਤੇ ਰੋਜ਼ ਨੇਮ ਨਾਲ ਲਗੇ ਰਹਿਣ ਕਰਕੇ ਅਜੇਹਾ ਕੋਈ ਵੀ ਕੰਮ ਨਹੀਂ ਜੋ ਸਿੱਧ ਨਾ ਹੋਵੇ। ਲੋੜ ਨਹੀਂ ਕਿ ਤੁਸੀਂ ਆਪਣੇ ਕੰਮ ਦੀ ਸਿੱਧੀ ਲਈ ਕਿਸੇ ਮਹਾਤਮਾਂ ਨੂੰ ਦੁਖ ਦਿਓ ਜਾਂ ਉਨ੍ਹਾਂ ਪਾਸੋਂ ਅਸੀਸਾਂ ਮੰਗਦੇ ਫਿਰੋ। ਆਪਣੇ ਕੰਮਾਂ ਲਈ ਦੇਵੀ ਦੇਵਤੇ ਦੀ ਸਹੈਤਾ ਦੀ ਭੀ ਲੋੜ ਨਹੀਂ। ਲੋੜ ਹੈ ਦ੍ਰਿੜਤਾ ਨਾਲ ਕੰਮ ਕਰਨ ਦੀ। ਦੇਵੀ ਦੇਵਤੇ ਦੀ ਅਸੀਸ ਪ੍ਰਾਪਤ ਕਰਨੀ ਬਹੁਤ ਔਖੀ ਹੈ, ਅਤੇ ਇਸ ਦਾ ਵੀ ਭਰੋਸਾ ਨਹੀਂ ਕਿ ਤੁਸੀਂ ਛੇਤੀ ਛੇਤੀ ਨਾਲ ਦੇਵਤਾ ਨੂੰ ਪ੍ਰਸੰਨ ਕਰ ਲਓਗੇ। ਜਿਨ੍ਹਾਂ ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਪ੍ਰਾਚੀਨ ਭਾਰਤ ਵਰਸ਼ੀਆਂ ਨੂੰ ਕਿੰਨੇ ਕਸ਼ਟ ਉਠਾਣੇ ਪੈਂਦੇ ਸਨ ਉਨ੍ਹਾਂ ਨੂੰ ਇਸ ਕਲਿਯੁਗ ਵਿਚ ਤੁਸੀਂ ਛੇਤੀ ਪ੍ਰਸੰਨ ਕਰ ਲਓਗੇ, ਇਸ ਗੱਲ ਉੱਤੇ ਭਰੋਸਾ ਕਿਵੇਂ ਕੀਤਾ ਜਾਵੇ ? ਇਸ ਲਈ ਇਹ ਰਾਹ ਔਖਾ ਹੈ। ਜਦ ਤੁਸੀਂ ਆਪਣੇ ਉੱਦਮ ਨਾਲ ਸਫਲਤਾ ਪ੍ਰਾਪਤ ਕਰ ਸਕਦੇ ਹੋ ਅਤੇ ਉਹ ਵੀ ਛੇਤੀ, ਤਾਂ ਕੀ ਲੋੜ ਹੈ ਕਿ ਇਕ ਛੋਟੇ ਜੇਹੇ ਕੰਮ ਲਈ ਦੇਵਤੇ ਨੂੰ ਕਸ਼ਟ ਦਿਓ। ਦੇਵਤੇ ਨੂੰ ਪ੍ਰਸੰਨ ਕਰਨਾ ਚਾਹੁੰਦੇ ਹੋ ਤਾਂ ਕਰੋ ਪਰ ਉਸ ਲੋਕ ਦੇ ਭਲੇ ਲਈ ਜਿਥੇ ਮਰਕੇ ਤੁਸਾਂ ਜਾਣਾ ਹੈ, ਸੰਸਾਰੀ ਲੋੜਾਂ ਵਾਸਤੇ ਆਪਣੀ ਅਕਲ, ਤਾਕਤ, ਦ੍ਰਿੜ੍ਹਤਾ ਅਤੇ ਉੱਦਮ ਤੋਂ ਕੰਮ ਲਓ। ਇਕ ਹੋਰ ਗੱਲ ਹੈ ਜੇਕਰ ਤੁਸਾਂ ਦੇਵਤੇ ਨੂੰ ਪ੍ਰਸੰਨ ਕੀਤਾ ਅਤੇ ਉਹ ਹੋ ਭੀ ਗਿਆ ਤਾਂ ਕੀ ਹੋਯਾ ? ਦੇਵਤਾ ਆਪ ਆ ਕੇ ਤੁਹਾਡੇ ਕੰਮ ਕਰੇਗਾ ਹੀ ਨਹੀਂ, ਉਹ ਜੇਕਰ ਪ੍ਰਸੰਨ ਹੋ ਗਿਆ ਤਾਂ ਤੁਹਾਡੀ ਮੂਰਖਤਾ ਦੂਰ ਕਰੇਗਾ। ਤੁਹਾਨੂੰ ਵਿਚਾਰ ਸ਼ਕਤੀ ਦੇਵੇਗਾ। ਸੋ ਇਹ ਕੰਮ ਤਾਂ ਸ਼ਾਸਤਰਾਂ ਦੇ ਪੜ੍ਹਨ ਨਾਲ ਭੀ ਹੋ ਸਕਦਾ ਹੈ। ਦ੍ਰਿਸ਼ਟਾਂਤ ਨੂੰ ਸਾਮ੍ਹਣੇ ਰੱਖ ਕੇ ਉਨ੍ਹਾਂ ਉੱਤੇ ਵਿਚਾਰ ਕਰਨ ਨਾਲ ਭੀ ਹੋ ਸਕਦਾ ਹੈ। ਕਹਿਣ ਦਾ ਮਤਲਬ ਇਹ ਹੈ ਕਿ ਤੁਸੀਂ ਜੇਹੜਾ ਕੰਮ ਅਰੰਭ ਕਰੋ ਉਸ ਦਾ ਕਾਰਣ ਕੀ ਹੈ ? ਕਿਨਾਂ ਢੰਗਾਂ ਨਾਲ ਉਹ ਕੰਮ ਸਿੱਧ ਹੁੰਦਾ ਹੈ ? ਇਹ ਗੱਲ ਜਰੂਰ ਜਾਣ ਲਓ। ਅਜਿਹਾ ਕਦੇ ਨਾ ਹੋਣ ਦਿਓ ਕਿ ਕੰਮ ਤਾਂ ਤੁਸਾਂ ਹੋਰ ਕਰਨਾ ਹੈ ਅਤੇ ਕਾਰਣ ਕਿਸੇ ਹੋਰ ਕੰਮ ਦੇ ਅਕੱਠੇ ਕਰਦੇ ਜਾਓ। ਸੋ ਇਨ੍ਹਾਂ ਗੱਲਾਂ ਨੂੰ ਸਦਾ ਧਿਆਨ ਵਿਚ ਰਖੋ, ਇਨ੍ਹਾਂ ਗੱਲਾਂ ਨੂੰ ਬੇਪ੍ਰਵਾਹੀ ਦੀ ਨਜ਼ਰ ਨਾਲ ਕਦੇ ਨਾ ਵੇਖੋ। ਸੰਸਾਰ ਵਿੱਚ ਓਹ ਲੋਕ ਹੀ ਮਾਨ ਯੋਗ ਹਨ ਜਿਨ੍ਹਾਂ ਨੇ ਇਨ੍ਹਾਂ ਗੱਲਾਂ ਨੂੰ ਆਦਰ ਦੀ ਨਜ਼ਰ ਨਾਲ ਵੇਖਯਾ ਹੈ, ਉਹ ਮਹਾਤਮਾਂ ਹੋ ਗਏ ਹਨ, ਅਤੇ ਉਨ੍ਹਾਂ ਦਾ ਜੱਸ ਅੱਜ ਵੀ ਸੰਸਾਰ ਵਿਚ ਗਾਯਾ ਜਾਂਦਾ ਹੈ। ਉਹ ਸੰਸਾਰ ਦੇ ਲੋਕਾਂ ਨੂੰ ਕਰਤੱਬਯ ਪਰਾਯਣ ਬਣਾਉਂਦੇ ਹਨ, ਸੋ ਉਨ੍ਹਾਂ ਰਸਾਂ ਦੇ ਫੰਧੇ ਵਿਚ ਕਦੇ ਨਾ ਫਸੋ ਜੇਹੜੇ ਕਿਸੇ ਪ੍ਰਕਾਰ ਦਾ ਮੰਤ੍ਰ ਜਪਣ ਨਾਲ ਜਾਂ ਯੋਗਣੀ ਯੱਖਣੀ ਆਦਿ ਸਿੱਧ ਕਰਨ ਨਾਲ ਆਪਣੇ ਮਨੋਰਥ ਪੂਰੇ ਹੋਣ ਦਾ ਉਪਦੇਸ਼ ਦੇਂਦੇ ਹਨ, ਉਹ ਲੋਕ ਅਜੇਹੀਆਂ ਗੱਲਾਂ ਆਖ ਕੇ ਆਪਣੇ ਟਕੇ ਸਿੱਧੇ ਕਰਨ ਲਈ ਤੁਹਾਨੂੰ ਲਲਚਾਉਂਦੇ ਹਨ। ਹਰੇਕ ਕੰਮ ਲਈ ਅੱਡ ਅੱਡ ਕਾਰਣ ਹੁੰਦੇ ਹਨ। ਸੋ ਸੰਸਾਰ ਦੀ ਸਿੱਧੀ 'ਯੋਗਣੀ ਸਿੱਧ' ਕਰਨ ਨਾਲ ਨਹੀਂ ਮਿਲਦੀ, ਉਹ ਮਿਲਦੀ ਹੈ ਸਦਾ ਉੱਦਮ ਕਰਨ ਨਾਲ। ਕੋਈ ਕੋਈ ਠੱਗ ਤੁਹਾਨੂੰ ਦੱਸਣਗੇ ਕਿ ਮੈਂ ਫਲਾਣੀ ਚੀਜ਼ ਸਿੱਧ

ਕੀਤੀ ਹੈ, ਪਰ ਅਸਲ ਗੱਲ ਇਹ ਹੈ ਕਿ ਉਹ ਤੁਹਾਨੂੰ ਠੱਗ ਕੇ ਮੌਜ ਕਰਨੀ ਚਾਹੁੰਦਾ ਹੈ। ਸੋ ਅਜੇਹੇ ਠੱਗਾਂ ਪਾਸੋਂ ਸਦਾ ਸਾਵਧਾਨ ਰਹੋ। ਜਿਸ ਵੇਲੇ ਕਿਸੇ ਅਕਲਵੰਦ ਨਾਲ ਅਜੇਹੇ ਠੱਗ ਦੀ ਮੁਲਾਕਾਤ ਬਣ ਜਾਂਦੀ ਹੈ ਅਤੇ ਆਪਣੇ ਕਰਮ ਅਨੁਸਾਰ ਅਦਾਲਤ ਵਿੱਚ ਜਾਣਾ ਪੈਂਦਾ ਹੈ ਤਾਂ ਉਥੋਂ ਲਾਇਕ ਜੱਜਾਂ ਪਾਸੋਂ ਉਸ ਨੂੰ ਦੱਖਣਾਂ (ਸਜ਼ਾ) ਵੀ ਕਾਫੀ ਮਿਲ ਜਾਂਦੀ ਹੈ। ਇਸ ਲਈ ਅਜੇਹੇ ਮਨੁੱਖਾਂ ਪਾਸੋਂ ਸਾਵਧਾਨ ਹੋਣ ਦੀ ਬਹੁਤ ਲੋੜ ਹੈ।

ਤੁਸੀਂ ਆਖੋਗੇ ਕਿ ਦੇਵਤਾ ਲੋਕ ਮਨੁੱਖ ਨਾਲੋਂ ਬਹੁਤ ਬਲਵਾਨ ਹੁੰਦੇ ਹਨ, ਉਨ੍ਹਾਂ ਦੀ ਪ੍ਰਸੰਨਤਾ ਅਤੇ ਉਨ੍ਹਾਂ ਦੀ ਸਹੈਤਾ ਲੈਣੀ ਮਨੁੱਖ ਲਈ ਜ਼ਰੂਰੀ ਹੈ। ਤੁਹਾਡੀ ਇਸ ਗੱਲ ਨੂੰ ਅਸੀਂ ਮੰਨਦੇ ਹਾਂ, ਪਰ ਇਸ ਵਿਚ ਥੋੜਾ ਜਿਹਾ ਭੇਦ ਹੈ, ਤੁਸੀਂ ਆਖਦੇ ਹੋ ਕਿ ਦੇਵਤੇ ਦੀ ਸਹੈਤਾ ਅਤੇ ਪ੍ਰਸੰਨਤਾ ਕਰਨ ਲਈ ਉਸ ਦੇ ਪਾਸ ਚਲੋ, ਪ੍ਰਾਰਥਨਾ ਕਰੋ, ਅਸੀਂ ਆਖਦੇ ਹਾਂ ਕੋਈ ਲੋੜ ਨਹੀਂ ਓਥੇ ਜਾਣ ਦੀ, ਕਿਉਂਕਿ ਉਹ ਮਿਲ ਚੁੱਕੀ ਹੈ। ਕੇਵਲ ਦੇਵਤਾ ਦੀ ਪ੍ਰਸੰਨਤਾ ਅਤੇ ਦੇਵਤਾ ਦੀ ਸਹੈਤਾ ਹੀ ਤੁਹਾਨੂੰ ਨਹੀਂ ਮਿਲੀ ਬਲਕੇ ਈਸ਼ਵਰ ਦੀ ਕ੍ਰਿਪਾ ਅਤੇ ਈਸ਼ਵਰ ਦੀ ਸਹੈਤਾ ਵੀ ਤੁਹਾਨੂੰ ਮਿਲੀ ਹੈ। ਕੀ ਤੁਸੀਂ ਆਪਣੀ ਅਕਲ ਨੂੰ ਭੁੱਲ ਗਏ ਹੋ ? ਈਸ਼ਵਰ ਨੇ ਕ੍ਰਿਪਾ ਕਰਕੇ ਤੁਹਾਨੂੰ ਪ੍ਰਸਾਦ ਰੂਪ ਅਕਲ ਦਿੱਤੀ ਹੈ। ਉਸ ਨੂੰ ਖਿੜਾਣ ਦਾ ਉਪਾ ਦੱਸ ਕੇ ਤੁਹਾਡੀ ਸਹੈਤਾ ਕੀਤੀ ਹੈ। ਜਿਨ੍ਹਾਂ ਦੇਵਤਿਆਂ ਦੀ ਸਹੈਤਾ ਅਤੇ ਪ੍ਰਸੰਨਤਾ ਪਾਣ ਲਈ ਤੁਸੀਂ ਵਿਆਕੁਲ ਹੋ ਰਹੇ ਹੋ ਉਹ ਤੁਹਾਡੇ ਨਾਲ ਹਨ ਇਸ ਗੱਲ ਨੂੰ ਨਾ ਭੁਲੋ, ਨਾਸਤਿਕ ਨਾ ਬਣੋ। ਕੀ ਤੁਹਾਨੂੰ ਮਲੂਮ ਹੁੰਦਾ ਹੈ ਕਿ ਹਿੰਦੂ ਰਿਸ਼ੀਆਂ ਦੇ ਵਾਕ ਅਨੁਸਾਰ ਚੌਦਾਂ ਇੰਦ੍ਰੀਆਂ ਦੇ ਅਧਿਸ਼੍ਰਾਤਾ ਚੌਦਾਂ ਦੇਵਤੇ ਹਨ ? ਭਲਾ ਜਿਸ ਮਨੁੱਖ ਦੇ ਹੱਥਾਂ ਦਾ ਰਾਖਾ ਇੰਦਰ ਹੋਵੇ, ਪੈਰਾਂ ਦਾ ਰਾਖਾ ਵਿਸ਼ਨੂੰ ਹੋਵੇ, ਕੰਨਾਂ ਦੀਆਂ ਦਿਸ਼ਾ ਹੋਣ, ਅੱਖਾਂ ਦਾ ਸੂਰਜ ਹੋਵੇ, ਜੀਭ ਦਾ ਵਰਣ ਹੋਵੇ, ਨੱਕ ਦਾ ਅਸ਼੍ਵਨੀ ਕੁਮਾਰ, ਵਚਨ ਦਾ ਅਗਨੀ, ਮਨ ਦਾ ਚੰਦ੍ਰਮਾ, ਬੁੱਧ ਦਾ ਬ੍ਰਹਮਾਂ, ਅਤੇ ਹੰਕਾਰ ਦਾ ਸ਼ੰਕਰ ਹੋਵੇ, ਫੇਰ ਉਸ ਮਨੁੱਖ ਨੂੰ ਕੀ ਲੋੜ ਹੈ ਕਿ ਸਹੈਤਾ ਲਈ ਦੇਵਤਿਆਂ ਨੂੰ ਕਸ਼ਟ ਦੇਵੇ ? ਤੁਸੀਂ ਆਪਣੇ ਸ਼ਾਸਤ੍ਰਾਂ ਉੱਤੇ ਨਿਸਚਾ ਕਰੋ। ਬਿਰਥਾ ਬਕਵਾਸ ਕਰਨ ਵਾਲੇ ਅਤੇ ਸ੍ਵਾਰਥ ਭਰੇ ਬੋਲਨ ਵਾਲੇ ਲੋਕਾਂ ਦੀ ਗੱਲ ਨਾ ਮੰਨੋ, ਇਹ ਤਾਂ ਤੁਹਾਨੂੰ ਆਪਣੀਆਂ ਭੇਡਾਂ ਬਣਾਯਾ ਚਾਹੁੰਦੇ ਹਨ, ਤੁਹਾਨੂੰ ਤਾਂ ਈਸ਼੍ਵਰ ਅਤੇ ਦੇਵਤਿਆਂ ਦੀ ਕ੍ਰਿਪਾ ਤਥਾ ਸਹੈਤਾ ਮਿਲ ਚੁੱਕੀ ਹੈ। ਜੇਕਰ ਕੋਈ ਗੱਲ ਮੰਨਣੀ ਹੋਵੇ ਤਾਂ ਉਸ ਨੂੰ ਪ੍ਰਤੱਖ ਵੇਖ ਕੇ ਮੰਨੋ, ਜੇਕਰ ਤੁਹਾਨੂੰ ਕਿਸੇ ਦੇ ਉਪਦੇਸ਼ ਸੁਣਨ ਦੀ ਲੋੜ ਆ ਪਵੇ ਤਾਂ ਪਹਿਲਾਂ ਇਹ ਵੇਖ ਲਓ ਕਿ ਉਹ ਉਪਦੇਸ਼ਕ ਕਿਸੇ ਨਸ਼ੇ ਵਾਲੀ ਚੀਜ਼ ਨੂੰ ਵਰਤਣ ਵਾਲਾ ਤਾਂ ਨਹੀਂ ? ਉਸ ਦੀਆਂ ਗੱਲਾਂ ਸ਼ਾਸਤ੍ਰਾਂ ਦੀਆਂ ਗੱਲਾਂ ਨਾਲੋਂ ਤਥਾ ਵਡੇ ਮਹਾਤਮਾਂ ਲੋਕਾਂ ਦੇ ਚਰਿਤ੍ਰਾਂ ਨਾਲੋਂ ਵਿਰੁੱਧ ਤਾਂ ਨਹੀਂ, ਇਹ ਭੀ ਵੇਖੋ ਕਿ ਉਹ ਆਪਣੇ ਕਿਸੇ ਸ੍ਵਾਰਥ ਲਈ ਤਾਂ ਤੁਹਾਡੀ ਖੁਸ਼ਾਮਦ ਨਹੀਂ ਕਰ ਰਿਹਾ ? ਕਿਧਰੇ ਤੁਹਾਨੂੰ ਖੁਸ਼ ਕਰਨ ਦਾ ਜਤਨ ਤਾਂ ਉਹ ਨਹੀਂ ਪਿਆ ਕਰਦਾ ? ਇਸ ਦੇ ਸਿਵਾ ਇਹ ਭੀ ਵੇਖੋ ਕਿ ਉਹ ਕੌਣ ਹੈ, ਉਹ ਆਪ ਭੀ ਕਰਮ ਯੋਗੀ ਹੈ ਕਿ ਨਹੀਂ, ਉਸ ਨੂੰ ਸ਼ਾਸਤ੍ਰ ਦਾ ਗਿਆਨ ਭੀ ਹੈ ਕਿ ਨਹੀਂ ? ਕਿਉਂਕਿ ਅਜ ਕਲ ਦਾ ਸਮਾਂ ਬੜਾ ਨਾਜ਼ਕ ਹੈ। ਜੇਕਰ ਤੁਸੀਂ ਇਨ੍ਹਾਂ ਗੱਲਾਂ ਪਰ ਵਿਚਾਰ ਨਹੀਂ ਕਰੋਗੇ ਤਾਂ ਜ਼ਰੂਰ ਧੋਖਾ ਖਾਓਗੇ। ਅੱਜ ਕਲ ਜੂਆ ਖੇਡਣ ਵਾਲੇ ਅਤੇ ਇਸੇ ਤਰਾਂ ਦੇ ਹੋਰ ਕਈ ਕੰਮ ਕਰਨ ਵਾਲੇ

ਲੋਕ ਭਲੇ ਮਾਨਸ ਸਮਝੇ ਜਾਂਦੇ ਹਨ। ਉਹ ਲੋਕ ਧਰਮ ਦਾ ਉਪਦੇਸ਼ ਭੀ ਕਰਦੇ ਹਨ। ਉਹ ਲੋਕਾਂ ਦੇ ਆਗੂ ਸਮਝੇ ਜਾਂਦੇ ਹਨ, ਪਰ ਇਹ ਜ਼ਰੂਰੀ ਨਹੀਂ ਕਿ ਤੁਸੀ, ਉਨ੍ਹਾਂ ਦਾ ਵਿਰੋਧ ਕਰੋ। ਕਿਉਂਕਿ ਕਿਸੇ ਦਾ ਵਿਰੋਧ ਕਰਨਾ ਕਰਤੱਵਜ ਨਹੀਂ। ਤੁਸੀਂ ਉਨ੍ਹਾਂ ਨੂੰ ਸਮਝ ਲਓ ਅਤੇ ਸਮਝ ਕੇ ਬਚ ਜਾਓ। ਇਸੇ ਵਿੱਚ ਤੁਹਾਡਾ ਭਲਾ ਹੈ। ਜੇਕਰ ਤੁਸਾਂ ਏਨਾ ਕਰ ਲਿਆ ਤਾਂ ਸਮਝ ਲਓ ਆਪਣੇ ਭਲੇ ਦਾ ਰਾਹ ਤੁਸਾਂ ਸਮਝ ਲਿਆ।

ਇਨ੍ਹਾਂ ਵਿਘਨਾ ਰੁਕਾਵਟਾਂ ਤੋਂ ਬਚਦੇ ਹੋਏ ਉੱਦਮ ਵਿਚ ਲਗ ਜਾਓ। ਸਤਿਗੁਰੂ ਜੀ ਦੇ ਵਾਕ ਹਨ :-

ਉਦਮ ਕਰੇਂਦਿਆਂ ਜੀਉ ਤੂੰ ਕਮਾਵਦਿਆ ਸੁਖ ਭੁੰਚ।
ਧਿਆਇਦਿਆ ਤੂੰ ਪ੍ਰਭੂ ਮਿਲ, ਨਾਨਕ ਉਤਰੀ ਚਿੰਤ।

ਹਮੇਸ਼ਾਂ ਦੇ ਉੱਦਮੀ ਲੋਕਾਂ ਨੇ ਸੰਸਾਰ ਵਿੱਚ ਕੀ ਕੁਝ ਕਰ ਵਿਖਾਯਾ ਹੈ ? ਇਸ ਗੱਲ ਦੀ ਵਲ ਵੇਖੋ। ਨਯੂਟਨ ਦਾ ਨਾਉਂ ਅੰਗ੍ਰੇਜ਼ੀ ਪੜ੍ਹੇ ਸੱਜਨ ਜਾਣਦੇ ਹਨ। ਉਹ ਸੰਸਾਰ ਦੇ ਉਨ੍ਹਾਂ ਮਨੁੱਖਾਂ ਵਿੱਚੋਂ ਸੀ ਜਿਨ੍ਹਾਂ ਕਰਕੇ ਸੰਸਾਰ ਅੱਜ ਇੱਜ਼ਤ ਵਾਲਾ ਅਤੇ ਗਯਾਨੀ ਸਮਝਿਆ ਜਾਂਦਾ ਹੈ। ਜੇਕਰ ਉਹ ਭਾਰਥ ਵਿਚ ਉਤਪਨ ਹੁੰਦਾ ਤਾਂ ਜ਼ਰੂਰ ਉਸ ਨੂੰ ਮਹਾਂਰਿਸ਼ੀ ਦੀ ਪਦਵੀ ਮਿਲਦੀ ਅਤੇ ਉਹ ਸਾਲ ਭਰ ਦੇ ਕਿਸੇ ਇਕ ਦਿਨ ਜ਼ਰੂਰ ਪੂਜਿਆ ਜਾਂਦਾ। ਉਸ ਪਾਸੋਂ ਇਕ ਵਾਰੀ ਕਿਸੇ ਨੇ ਪੁਛਿਆ ਕਿ ਤੁਹਾਡੇ ਇਹ ਅਨੋਖੇ ਅਤੇ ਸੰਸਾਰ ਨੂੰ ਹੈਰਾਨ ਕਰਨ ਵਾਲੇ ਸਿਧਾਂਤ ਤੁਹਾਡੀ ਕੇਹੜੀ ਤਪੱਸਿਆ ਦਾ ਫਲ ਹਨ ? ਤੁਸਾਂ ਕੇਹੜੇ ਕੇਹੜੇ ਉਪਾਵਾਂ ਨਾਲ ਇਹ ਨਵੀਆਂ ੨ ਕਾਢਾਂ ਕੱਢੀਆਂ ਹਨ ? ਉਸ ਨੇ ਜਵਾਬ ਦਿੱਤਾ ਕਿ "ਤਤਪਰਤਾ"। ਉਸ ਨੇ ਕਿਹਾ ਕਿ ਜਿਸ ਗੱਲ ਉੱਤੇ ਮੈਂ ਵਿਚਾਰ ਕਰਨਾ ਚਾਹੁੰਦਾ ਹਾਂ ਉਸ ਨੂੰ ਲੈ ਕੇ ਇਕਾਂਤ ਜਗ੍ਹਾ ਬੈਠ ਜਾਂਦਾ ਅਤੇ ਹਮੇਸ਼ਾਂ ਉਸ ਦੇ ਵਿਚਾਰ ਕਰਦਾ ਰਹਿੰਦਾ ਹਾਂ। ਇਕ ਖਿਣ ਵਾਸਤੇ ਭੀ ਮੈਂ ਉਸ ਗੱਲ ਨੂੰ ਆਪਣੇ ਮਨ ਵਿਚੋਂ ਜਾਣ ਨਹੀਂ ਦੇਂਦਾ, ਜਦ ਤਕ ਉਸ ਗੱਲ ਦਾ ਤਤ੍ਵ ਮੇਰੀ ਸਮਝ ਵਿਚ ਨਹੀਂ ਆਉਂਦਾ, ਜਦ ਤਕ ਉਸ ਵਿਸ਼ੇ ਦਾ ਚਾਨਣਾ ਮੇਰੇ ਦਿਲ ਵਿੱਚ ਨਹੀਂ ਹੁੰਦਾ। ਜਦ ਤਕ ਫਲ ਪੈਦਾ ਹੋਣ ਦੇ ਲੱਖਣ ਮੈਂ ਨਹੀਂ ਵੇਖਦਾ, ਜਦ ਤਕ ਸੂਰਜ ਦੇ ਸੁੰਦਰ ਦਰਸ਼ਨ ਨਹੀਂ ਹੁੰਦੇ ਤਦ ਤਕ ਮੈਂ ਉਸ ਗੱਲ ਨੂੰ ਨਹੀਂ ਛਡਦਾ, ਭਾਵੇਂ ਕਿੰਨੇ ਹੀ ਦਿਨ ਕਿਉਂ ਨਾ ਬੀਤ ਜਾਣ। ਇਸੇ ਤਰਾਂ ਦੇ ਹੋਰ ਅਨੇਕਾਂ ਮਹਾਂ ਪੁਰਖ ਇਸ ਗੱਲ ਉੱਤੇ ਭਰੋਸਾ ਕਰਦੇ ਹਨ ਕਿ ਮਨੁੱਖ ਜੋ ਕੁਝ ਕਰਦਾ ਹੈ, ਇਕ ਉਹ ਆਪਣੇ ਪ੍ਰਬਲ ਉੱਦਮ ਨਾਲ ਹੀ ਕਰਦਾ ਹੈ। ਇਕ ਮਾਮੂਲੀ ਦ੍ਰਿਸ਼ਟਾਂਤ ਵਲ ਵੇਖੋ, ਸ਼ਹਤ ਦੀਆਂ ਮੱਖੀਆਂ ਨੂੰ ਲਹੁਤ ਲੋਕਾਂ ਨੇ ਵੇਖਿਆ ਹੈ, ਬਹੁਤਿਆਂ ਨੇ ਉਨ੍ਹਾਂ ਦੀ ਬਣਾਈ ਸ਼ਹਤ ਭੀ ਖਾਧੀ ਹੋਵੇਗੀ। ਉਹ ਇਕ ਬਹੁਤ ਛੋਟਾ ਜੇਹਾ ਜੀਵ ਹੈ, ਪਰ ਉਹ ਬਹੁਤ ਮਿੱਠੀ ਅਤੇ ਅਨੇਕ ਰੋਗਾਂ ਨੂੰ ਦੂਰ ਕਰਨ ਲਈ ਚੀਜ਼ ਬਣਾਉਂਦਾ ਹੈ। ਨਾ ਉਸ ਵਿਚ ਬਲ ਹੈ ਅਤੇ ਨਾ ਬੁੱਧੀ, ਜੇ ਕਰ ਕੁਝ ਹੈ ਤਾਂ ਰੋਜ਼ ਜਤਨ ਕਰਨ ਦਾ ਅਭ੍ਯਾਸ। ਉਹ ਰੋਜ਼ ਮੇਹਨਤ ਕਰਦਾ ਹੈ ਜਿਸ ਕਾਰਣ ਉਹ ਮਿੱਠਾ ਜੇਹਾ ਪਦਾਰਥ ਅਕੱਠਾ ਕਰ ਲੈਂਦਾ ਹੈ। ਇਸੇ ਤਰਾਂ ਜੇਕਰ ਇਕ ਬਲਵਾਨ ਤੇ ਬੁੱਧਵਾਨ ਮਨੁੱਖ ਜਤਨ ਕਰਨ ਵਿਚ ਸਦਾ ਲਗਾ ਰਹੇ ਤਾਂ ਉਸ ਨੂੰ ਕਿੰਨਾ ਫਲ ਮਿਲੇ ਅਤੇ ਉਹ ਸੰਸਾਰ ਦੇ ਉਪਕਾਰ ਲਈ ਕੇਹਾ ਉੱਤਮ ਪਦਾਰਥ ਬਣਾਵੇ, ਕੀ ਇਸ ਦਾ ਨਿਸਚਾ ਤੁਸੀਂ

ਨਹੀਂ ਕਰ ਸਕਦੇ ?

ਉਤਸ਼ਾਹ ਨਾਲ ਉੱਦਮ ਕਰੋ। ਜਿਸ ਦਿਨ ਭੀ ਉਤਸ਼ਾਹ ਨਾਲ ਉੱਦਮ ਕਰਨ ਦੀ ਆਦਤ ਤੁਹਾਨੂੰ ਹੋ ਜਾਵੇਗੀ ਉਸ ਦਿਨ ਤੋਂ ਤੁਹਾਡਾ ਹਿਰਦਾ ਵੀ ਬਲਵਾਨ ਹੁੰਦਾ ਜਾਵੇਗਾ। ਉਹ ਧੀਰਜ ਨਾਲ ਕੰਮ ਕਰਨਾ ਸਿੱਖੇਗਾ, ਅਤੇ ਆਪਣੇ ਕੀਤੇ ਹੋਏ ਕੰਮਾਂ ਦੇ ਫਲਾਂ ਦੀ ਵਡਿਆਈ ਤਥਾ ਉਡੀਕ ਰੱਖੇਗਾ, ਇਸ ਲਈ ਆਪਣੇ ਮਤਲਬ ਨੂੰ ਸਿੱਧ ਕਰਨ ਤੋਂ ਪਿੱਛੇ ਨਾ ਮੁੜੋ। ਜਿਸ ਉਦੇਸ਼ਜ ਨੂੰ ਤੁਸਾਂ ਪਹਿਲਾਂ ਤੋਂ ਨਿਸਚੇ ਕਰ ਲਿਆ ਹੈ ਦ੍ਰਿੜ੍ਹਤਾ ਨਾਲ ਉਸੇ ਨੂੰ ਸਿੱਧ ਕਰਨ ਵਿਚ ਤੁਸੀਂ ਲੱਗੇ ਰਹੋ। ਇਹੋ ਤੁਹਾਡਾ ਬ੍ਰੱਤ ਅਤੇ ਇਹੋ ਤੁਹਾਡਾ ਪਵਿਤ੍ਰ ਕਰਤੱਵਜ ਹੋਣਾ ਚਾਹੀਦਾ ਹੈ, ਉਦੇਸ਼ਜ ਦਾ ਸਿੱਧ ਕਰਨਾ ਹੀ ਤੁਹਾਡਾ ਧਰਮ ਹੈ। ਧਰਮ ਨੂੰ ਨਾ ਛੱਡੋ ਅਤੇ ਉਸ ਤੋਂ ਪਿਛੋਂ ਨਾ ਮੁੜੋ। ਜੇਕਰ ਤੁਸਾਂ ਆਪਣੇ ਧਰਮ ਦਾ ਤਿਆਗ ਕਰ ਦਿੱਤਾ, ਜੇਕਰ ਤੁਸਾਂ ਆਪਣੇ ਪਵਿਤ੍ਰ ਕਰਤੱਵਜ ਨੂੰ ਤ੍ਰਿਸਕਾਰ ਕੀਤਾ, ਤਾਂ ਤੁਹਾਨੂੰ ਅਪਣੇ ਮਨੁੱਖ ਹੋਣ ਵਿਚ ਸ਼ੱਕ ਕਰਨਾ ਚਾਹੀਦਾ ਹੈ। ਕਿਉਂਕਿ ਮਨੁੱਖ ਕਰਤੱਵਜ ਪਰਾਯਣ ਹੁੰਦੇ ਹਨ। ਧਾਰਮਿਕ ਹੁੰਦੇ ਹਨ, ਉਹ ਕਰਤੱਵਜ ਅਤੇ ਧਰਮ ਪਾਲਣ ਦੀ ਮਹਿਮਾ ਚੰਗੀ ਤਰ੍ਹਾਂ ਜਾਣਦੇ ਹਨ। ਉਹ ਸਮਝਦੇ ਹਨ ਕਿ ਸਾਡੀ ਵਡਿਆਈ ਆਦਿ ਕਰਤੱਵਜ ਦੇ ਆਸਰੇ ਹੈ। ਇਸ ਲਈ ਪਹਾੜ ਦੀ ਤਰਾਂ ਅਚੱਲ ਹੋ ਕੇ ਆਪਣੇ ਕਰਤੱਵਜ ਪਾਲਣ ਲਈ ਓਹ ਸਦਾ ਉੱਦਮ ਕਰਦੇ ਰਹਿੰਦੇ ਹਨ। ਉਹ ਨਦੀ ਦੇ ਪ੍ਰਵਾਹ ਵਾਂਗ ਵੱਡੇ ਜ਼ੋਰ ਨਾਲ ਆਪਣੇ ਉਦੇਸ਼ਜ ਨੂੰ ਸਿਧ ਕਰਨ ਲਈ ਦ੍ਰਿੜ੍ਹਤਾ ਨਾਲ ਅੱਗੇ ਵਧਦੇ ਹਨ, ਉਹ ਸੂਰਜ ਵਾਂਗ ਤੇਜ ਹਨ, ਇਸ ਕਰਕੇ ਅਪਣੇ ਵਿਘਨਾਂ ਨੂੰ ਦੂਰ ਕਰਕੇ ਅਪਣਾ ਕੰਮ ਸਿੱਧ ਕਰਦੇ ਹਨ। ਉਹ ਚੰਦ ਵਾਂਗ ਕੋਮਲ ਅਤੇ ਠੰਡੇ ਹਨ। ਇਸ ਕਾਰਣ ਲੋਕ ਉਨ੍ਹਾਂ ਨੂੰ ਵੱਡੇ ਆਦਰ ਅਤੇ ਚਾਉ ਨਾਲ ਵੇਖਦੇ ਹਨ। ਉਨ੍ਹਾਂ ਨੂੰ ਕਰਤੱਵਜ ਪਾਲਦਾ ਵੇਖ ਕੌਮ ਦੇ ਦੂਜੇ ਮਨੁੱਖ ਭੀ ਖੁਸ਼ ਹੁੰਦੇ ਹਨ। ਉਹ ਸਮਝੋ ਬਦਲ ਹਨ ਜੋ ਫਰਜ਼ ਪਾਲਣ ਦਾ ਜਲ ਵਸਾਉਂਦੇ ਹਨ ਜਿਸ ਤੋਂ ਲੋਕਾਂ ਦਾ ਭਲਾ ਹੋਵੇ। ਲੋਕ ਭੀ ਸਿੱਖਜਾ ਗ੍ਰਹਣ ਕਰਦੇ ਹਨ ਅਤੇ ਉਨ੍ਹਾਂ ਨੂੰ ਆਪਣੀਆਂ ਤਾਕਤਾਂ ਚਮਕਾਣ ਦਾ ਸਮਾਂ ਮਿਲਦਾ ਹੈ। ਇਸ ਲਈ ਤੁਸੀਂ ਦ੍ਰਿੜ੍ਹਤਾ ਨਾਲ ਉੱਦਮ ਕਰਨ ਦੀ ਆਦਤ ਪਾਓ।

# ਉੱਤਮ ਜੀਵਨ

ਉੱਤਮ ਜੀਵਨ ਮਨੁੱਖ ਦਾ ਪ੍ਰਧਾਨ ਗੁਣ ਹੈ। ਇਸ ਨਾਲ ਮਨੁੱਖ ਅਪਣੇ ਗੁਣਾਂ ਨੂੰ ਪ੍ਰਫੁੱਲਤ ਕਰ ਸਕਦਾ ਹੈ। ਜੋ ਮਨੁੱਖ ਉੱਤਮ ਜੀਵਨ ਵਾਲਾ ਹੁੰਦਾ ਹੈ ਉਹ ਆਪਣੇ ਗੁਣਾਂ ਨੂੰ, ਅਪਣੀ ਬੁੱਧੀ ਨੂੰ ਅਤੇ ਅਪਣੀ ਕਰਤਵਯ ਸ਼ਕਤੀ ਨੂੰ ਉਤੇਜਿਤ ਕਰ ਸਕਦਾ ਹੈ। ਉੱਤਮ ਜੀਵਨ ਨਾਲ ਮਨੁੱਖ ਅਪਣੀ ਕੌਮ ਅਤੇ ਦੇਸ਼ ਦੀ ਉੱਨਤੀ ਕਰ ਸਕਦਾ ਹੈ। ਉਹ ਮਨੁੱਖਾਂ ਨੂੰ ਬਲਵਾਨ ਅਤੇ ਪ੍ਰਤਾਪੀ ਬਣਾਉਂਦਾ ਹੈ। ਉਹ ਆਪ ਤਾਂ ਬਲਵਾਨ ਹੁੰਦਾ ਹੈ ਸਗੋਂ ਉਸ ਨੂੰ ਵੇਖ ਕੇ ਦੂਜੇ ਵੀ ਉਸ ਜੇਹੀ ਵਡਿਆਈ ਪ੍ਰਾਪਤ ਕਰਨ ਦੀ ਇੱਛਾ ਕਰਦੇ ਹਨ। ਉੱਤਮ ਜੀਵਨ ਵਾਲੇ ਮਨੁੱਖ ਦੇ ਸਾਮ੍ਹਣੇ ਵੱਡੇ ਤੋਂ ਵੱਡੇ ਮਨੁੱਖ ਦਾ ਸਿਰ ਵੀ ਨਿਉਂ ਜਾਂਦਾ ਹੈ, ਉੱਤਮ ਜੀਵਨ ਇਕ ਪ੍ਰਕਾਰ ਦੀ ਮਣੀ ਹੈ ਜਿਸ ਦੀ ਪ੍ਰਭਾ ਨਾਲ ਵਿਭਚਾਰੀ ਮਨੁੱਖ ਵੀ ਸੁਧਰ ਜਾਂਦੇ ਹਨ। ਕਿੰਨਿਆਂ ਹੀ ਲੋਕਾਂ ਦਾ ਵਿਗੜਿਆ ਹੋਯਾ ਜੀਵਨ ਗੱਲ ਦੀ ਗੱਲ ਵਿਚ ਵੇਖਦਿਆਂ ੨ ਸੁਧਰ ਜਾਂਦਾ ਹੈ। ਇਹ ਇਕ ਵਸ਼ੀਕਰਣ ਮੰਤ੍ਰ ਹੈ, ਇਸ ਦੇ ਸਾਹਮਣੇ ਜ਼ਾਲਮ ਵੀ ਨਿਉਂ ਜਾਂਦਾ ਹੈ। ਉੱਤਮ ਜੀਵਨ ਮਨੁੱਖਾਂ ਦੀ ਸਭ ਤਰਾਂ ਦੀ ਉੱਨਤੀ ਦਾ ਮੂਲ ਹੈ।

ਇਹ ਨਾ ਸਮਝੋ ਕਿ ਉੱਤਮ ਜੀਵਨ ਕਿਸੇ ਖਾਸ ਕੌਮ ਜਾਂ ਕਿਸੇ ਖਾਸ ਦੇਸ਼ ਦੇ ਹਿੱਸੇ ਆਯਾ ਹੋਯਾ ਹੈ। ਇਸ ਦੇ ਲਈ ਕਿਸੇ ਜ਼ਾਤ ਪਾਤ ਜਾਂ ਕਿਸੇ ਖਾਸ ਦੇਸ ਵਿੱਚ ਜਨਮ ਲੈਣ ਦੀ ਲੋੜ ਨਹੀਂ। ਉੱਤਮ ਜੀਵਨ ਦੰਭ ਨਾਲ ਪ੍ਰੇਮ ਨਹੀਂ ਕਰਦਾ। ਇਸ ਨੂੰ ਬਹਾਨੇ ਪਸੰਦ ਨਹੀਂ ਅਤੇ ਇਹ ਕਿਸੇ ਨਕਲੀਏ ਨੂੰ ਵੀ ਨਹੀਂ ਪਰਖਦਾ, ਬਲਕੇ ਇਹ ਸਾਫ ਦਿਲ ਮਨੁੱਖ ਦਾ ਸਾਥੀ ਹੈ। ਜਿਸ ਦੇ ਮਨ ਵਿੱਚ ਕਪਟ ਨਹੀਂ, ਜਿਸ ਦਾ ਮਨ ਅਪਣੇ ਵੱਸ ਵਿੱਚ ਹੈ, ਉਹੋ ਲੋਕ ਉੱਤਮ ਜੀਵਨੀ ਹੋ ਸਕਦੇ ਹਨ, ਉੱਤਮ ਜੀਵਨ ਹੀ ਕੁਲੀਨਤਾ ਅਤੇ ਮਨੁੱਖਤਾ ਦਾ ਲਛਣ ਹੈ, ਤਥਾ ਮਾਨਵੀ ਸਫਲਤਾ ਦਾ ਪ੍ਰਧਾਨ ਸਾਧਨ ਹੈ।

ਮਨੁੱਖ ਜਾਤੀ ਲਈ ਇਕ ਇਕ ਭਾਰੀ ਦੌਲਤ ਹੈ, ਜੇਕਰ ਤੁਸੀਂ ਉੱਤਮ ਜੀਵਨ ਵਾਲੇ ਹੋ ਤਾਂ ਤੁਹਾਨੂੰ ਰਾਜ ਮੁਕਟ ਅਤੇ ਰਾਜ ਸਿੰਘਾਸਨ ਲਈ ਨਹੀਂ ਤਰਸਣਾ ਚਾਹੀਦਾ, ਉਸਦੇ ਲਈ ਤੁਹਾਨੂੰ ਘਬਰਾਉਣਾ ਨਹੀਂ ਚਾਹੀਦਾ ਕਿਉਂਕਿ ਉਨ੍ਹਾਂ ਨਾਲੋਂ ਵੱਡੀ ਸੰਪਤੀ ਤੁਹਾਡੇ ਪਾਸ ਹੈ, ਜੇਕਰ ਤੁਸੀਂ ਉੱਤਮ ਜੀਵਨ ਹੋ ਤਾਂ ਤੁਸੀਂ ਆਪਣੇ ਆਪ ਨੂੰ ਕਿਸੇ ਭੀ ਖਿਤਾਬ ਧਾਰੀ ਨਾਲੋਂ ਘੱਟ ਨਾ ਸਮਝੋ, ਕਿਉਂਕਿ ਤੁਹਾਡੇ ਪਾਸ ਸਾਰੀਆਂ ਸੰਪਤੀਆਂ ਅਤੇ ਸਾਰੀਆਂ ਪਦਵੀਆਂ ਦਾ ਮੂਲ ਮੰਤ੍ਰ ਵਰਤਮਾਨ ਹੈ। ਤੁਹਾਡੇ ਉੱਤਮ ਜੀਵਨ ਨੂੰ ਵੇਖ ਕੇ ਲੋਕ ਤੁਹਾਡੇ ਵਲ ਆਪਣੇ ਆਪ ਚਲੇ ਆਉਣਗੇ, ਉਹ ਤੁਹਾਨੂੰ ਆਦਰ ਦੀ ਨਜ਼ਰ ਨਾਲ ਦੇਖਣਗੇ, ਉਨ੍ਹਾਂ ਦਾ ਆਦਰ ਦੀ ਨਜ਼ਰ ਨਾਲ ਵੇਖਣਾ ਹੀ ਤੁਹਾਡੇ ਲਈ ਵੱਡੀ ਚੰਗੀ ਗੱਲ ਹੈ, ਉਹ ਤੁਹਾਡੇ ਲਈ ਜਾਗੀਰ ਨਾਲੋਂ ਵੀ

ਵੱਧ ਕੰਮ ਕਰੇਗੀ। ਜੇਕਰ ਤੁਸੀਂ ਉੱਤਮ ਜੀਵਨ ਵਾਲੇ ਹੋ ਤਾਂ ਚਾਹੇ ਜਿਥੇ ਬਹੋ, ਚਾਹੋ ਜੈਸੀ ਦਸ਼ਾ ਵਿਚ ਰਹੋ, ਤੁਹਾਨੂੰ ਆਪਣੀ ਉੱਨਤੀ ਕਰਨੀ ਕੋਈ ਔਖੀ ਗੱਲ ਨਹੀਂ। ਉੱਤਮ ਜੀਵਨ ਵਾਲੇ ਮਨੁੱਖ ਦੀ ਦਸ਼ਾ ਜੇਕਰ ਚੰਗੀ ਨਾ ਹੋਵੇ, ਜੇਕਰ ਉਹ ਸੰਸਾਰਿਕ ਝਗੜਿਆਂ ਵਿਚ ਦੁਖ ਪਾ ਰਿਹਾ ਹੋਵੇ ਤਾਂ ਭੀ ਉਹ ਛੇਤੀ ਅਪਣੇ ਦੁਖਾਂ ਤੋਂ ਛੁਟਕਾਰਾ ਪਾ ਜਾਵੇਗਾ। ਉਸ ਦੀ ਉੱਨਤੀ ਹੋਵੇਗੀ ਅਤੇ ਵਿਕਾਸ ਹੋਵੇਗਾ, ਜੇਹੜਾ ਦੇਸ ਆਪਣੇ ਨੀਚ ਕਰਮਾਂ, ਆਪਣੀ ਮੂਰਖਤਾ ਅਤੇ ਆਲਸ ਕਰਕੇ ਅਵ੍ਨਤ ਹੋ ਗਿਆ ਹੈ ਤਥਾ ਦੁੱਖ ਪਾ ਰਿਹਾ ਹੈ ਉਹ ਭੀ ਜੇਕਰ ਆਪਣੇ ਆਪ ਨੂੰ ਉੱਤਮ ਜੀਵਨ ਵਾਲਾ ਬਣਾਵੇ ਤਾਂ ਜ਼ਰੂਰ ਉਹ ਆਪਣੇ ਦੁੱਖਾਂ ਨੂੰ ਦੂਰ ਕਰ ਸਕੇਗਾ।

ਧਨ ਨਾਲੋਂ ਉੱਤਮ ਜੀਵਨ ਵੱਡਾ ਹੈ, ਉੱਤਮ ਜੀਵਨ ਵਾਲਾ ਮਨੁੱਖ ਆਪਣੇ ਉੱਤਮ ਜੀਵਨ ਨਾਲ ਧਨੀ ਹੋ ਸਕਦਾ ਹੈ, ਪਰ ਧਨੀ ਧਨ ਨਾਲ ਉੱਤਮ ਜੀਵਨ ਵਾਲਾ ਨਹੀਂ ਬਣ ਸਕਦਾ, ਧਨ ਔਂਦਾ ਹੈ ਅਤੇ ਚਲਿਆ ਜਾਂਦਾ ਹੈ, ਜਤਨ ਕੀਤਿਆਂ ਫੇਰ ਮਿਲ ਜਾਂਦਾ ਹੈ, ਪਰ ਉੱਤਮ ਜੀਵਨ ਦਾ ਮੁੜਨਾ ਔਖਾ ਹੈ, ਇਸ ਲਈ ਧਨ ਨਾਲੋਂ ਵੱਧ ਉੱਤਮ ਜੀਵਨ ਦੀ ਰੱਖਯਾ ਕਰਨੀ ਚਾਹੀਦੀ ਹੈ।

ਇਸ ਸੰਸਾਰ ਵਿੱਚ ਕੁਝ ਅਜੇਹੇ ਮਨੁੱਖ ਹੁੰਦੇ ਹਨ ਜੋ ਦੂਜਿਆਂ ਦੀ ਉੱਨਤੀ ਵੇਖ ਕੇ ਹਮੇਸ਼ਾਂ ਸੜਦੇ ਰਹਿੰਦੇ ਹਨ, ਉਹ ਹਰ ਤਰਾਂ ਨਾਲ ਉਸ ਨੂੰ ਨੀਵੀਂ ਵਿਖਾਣ ਦਾ ਜਤਨ ਕਰਦੇ ਹਨ, ਉਨ੍ਹਾਂ ਦੇ ਵਾਰਾਂ ਨੂੰ ਰੋਕਣਾ ਔਖਾ ਹੈ, ਕਿਉਂਕਿ ਉਹ ਦੁਸ਼ਟ ਹਨ ਅਤੇ ਦੁਰਜਨ ਹਨ, ਉਨ੍ਹਾਂ ਦੀ ਖੁਟਿਆਈ ਦਾ ਜਵਾਬ ਦੇਣਾ ਅਤੇ ਨਾ ਦੇਣਾ ਦੋਵੇਂ ਭਯਾਨਕ ਹਨ। ਜਵਾਬ ਨਾ ਦਿੱਤਾ ਜਾਵੇ ਤਾਂ ਭੀ ਦੁੱਖ ਅਤੇ ਜੇਕਰ ਦਿੱਤਾ ਜਾਵੇ ਤਾਂ ਆਪਣੀ ਤਾਕਤ ਜਵਾਬ ਦੇਣ ਵਿਚ ਹੀ ਨਸ਼ਟ ਹੋ ਜਾਵੇਗੀ, ਕੰਮ ਕਿਸ ਤਰਾਂ ਹੋਵੇਗਾ ਅਤੇ ਉੱਨਤੀ ਕਿਸ ਤਰਾਂ ਹੋਵੇਗੀ, ਸਭ ਤਰਾਂ ਕਰਕੇ ਉਨ੍ਹਾਂ ਨਾਲ ਲੜਨ ਵਿਚ ਨੁਕਸਾਨ ਹੀ ਨੁਕਸਾਨ ਹੈ। ਇਸ ਦਾ ਨਤੀਜਾ ਇੰਨਾ ਭਿਆਨਕ ਹੁੰਦਾ ਹੈ ਕਿ ਜਿੱਥੇ ਦੁਰਜਨ ਰਹਿੰਦੇ ਹਨ ਉਥੇ ਦੇ ਆਂਢ ਗੁਆਂਢ ਦੇ ਮਨੁੱਖ ਆਪਣੀ ਉੱਨਤੀ ਨਹੀਂ ਕਰ ਸਕਦੇ। ਕਿਸੇ ਦੇ ਮਿਤ੍ਰ ਬਣ ਕੇ, ਕਿਸੇ ਦੇ ਵੈਰੀ ਬਣ ਕੇ, ਕਿਸੇ ਨੂੰ ਲੁਕ ਛਪ ਕੇ ਹਰ ਤਰਾਂ ਨਾਲ ਉੱਨਤੀ ਦੀ ਇੱਛਾ ਰੱਖਣ ਵਾਲਿਆਂ ਦੇ ਹੌਸਲੇ ਮਿੱਟੀ ਵਿਚ ਮਿਲਾ ਛਡਦੇ ਹਨ। ਪਰ ਉਨ੍ਹਾਂ ਲਈ ਜੇਕਰ ਹਥਿਆਰ ਹੈ ਤਾਂ ਉਹ ਉੱਤਮ ਜੀਵਨ ਹੈ, ਉੱਤਮ ਜੀਵਨ ਵਾਲੇ ਮਨੁੱਖਾਂ ਦੇ ਅੱਗੇ ਉਨ੍ਹਾਂ ਦਾ ਸਿਰ ਨੀਵਾਂ ਹੋ ਜਾਂਦਾ ਹੈ। ਉੱਤਮ ਜੀਵਨ ਇਕ ਅੱਗ ਹੈ ਜਿਸ ਵਿਚ ਦੁਰਜਨਾਂ ਦੀ ਦੁਰਜਨਤਾ ਭਸਮ ਹੋ ਜਾਂਦੀ ਹੈ। ਉੱਤਮ ਜੀਵਨ ਇਕ ਪਹਾੜ ਹੈ, ਜਿਸ ਨਾਲ ਦੁਰਜਨ ਰੂਪੀ ਜਾਦੂ ਟਕਰਾਕੇ ਚੂਰਾ ਚੂਰਾ ਹੋ ਜਾਂਦਾ ਹੈ। ਉੱਤਮ ਜੀਵਨ ਵਾਲੇ ਮਨੁੱਖ ਦਾ ਦੁਰਜਨ ਕੁਝ ਭੀ ਨਹੀਂ ਕਰ ਸਕਦੇ, ਬਲਕਿ ਹੋ ਸਕਦਾ ਹੈ ਕਿ ਉੱਤਮ ਜੀਵਨ ਵਾਲੇ ਨੂੰ ਵੇਖਦਿਆਂ ਹੀ ਉਹ ਆਪਣੇ ਜੀਵਨ ਦਾ ਅੰਤ ਸਮਝਣ। ਭਾਵੇਂ ਕੋਈ ਕਿੰਨਾ ਭਾਰੀ ਦੁਰਜਨ ਹੋਵੇ ਉਸ ਦੇ ਭੀ ਸਾਰੇ ਜਤਨ ਉੱਤਮ ਜੀਵਨ ਵਾਲੇ ਦੇ ਅੱਗੇ ਨਸ਼ਟ ਹੋ ਜਾਂਦੇ ਹਨ।

ਉੱਤਮ ਜੀਵਨ ਮਨੁੱਖਾਂ ਦਾ ਸੁਭਾਵਿਕ ਗੁਣ ਹੈ, ਕੁਦਰਤੀ ਨਿਯਮਾਂ ਦਾ ਪਾਲਣਾ, ਨੀਤੀ ਦੇ ਬਚਨਾਂ ਦੇ ਅਨੁਸਾਰ ਚਲਣਾ, ਕੁਦਰਤੀ ਅਤੇ ਨੀਤੀ ਦੇ ਸਿੱਧਾਂਤਾਂ ਉੱਤੇ ਅਟੱਲ ਰਹਿਣਾ ਤਥਾ ਉਨ੍ਹਾਂ ਨੂੰ ਪਾਲਣਾ ਹੀ ਉੱਤਮ ਜੀਵਨ ਹੈ। ਇਹੋ ਮਨੁੱਖਤਾ ਦਾ ਸੁਭਾਵਿਕ ਰੂਪ

ਹੈ। ਪਸ਼ੂ ਅਤੇ ਮਨੁੱਖਾਂ ਵਿਚ ਜੇ ਕਰ ਫਰਕ ਦੱਸਣ ਵਾਲਾ ਕੋਈ ਗੁਣ ਹੈ ਤਾਂ ਉਹ ਉੱਤਮ ਜੀਵਨ ਹੈ, ਸੰਸਾਰ ਦੇ ਉਨ੍ਹਾਂ ਵੱਡਿਆਂ ਵੱਡਿਆਂ ਸਥਾਨਾਂ ਨੂੰ ਵੇਖੋ ਅਤੇ ਉਨ੍ਹਾਂ ਸਥਾਨਾਂ ਉੱਤੇ ਬੈਠੇ ਹੋਏ ਮਨੁੱਖਾਂ ਦੇ ਜੀਵਨ ਉੱਤੇ ਧਿਆਨ ਦਿਓ, ਉਨ੍ਹਾਂ ਦੇ ਰੋਜ਼ ਦੇ ਕੰਮ ਧੰਧਿਆਂ ਪਰ ਖਿਆਲ ਕਰੋ ਤਾਂ ਆਪ ਨੂੰ ਮਲੂਮ ਹੋਵੇਗਾ ਕਿ ਉੱਤਮ ਜੀਵਨ ਹੀ ਉਨ੍ਹਾਂ ਨੂੰ ਇਸ ਪਦਵੀ ਤੱਕ ਲੈ ਗਿਆ ਹੈ, ਜੇਹੜੇ ਉੱਤਮ ਜੀਵਨ ਵਾਲੇ ਹਨ ਉਹ ਸੱਚ ਹਾਕਮ ਅਤੇ ਉਪਦੇਸ਼ਕ ਹਨ। ਇਸ ਦੀ ਬਾਬਤ ਸੰਸਾਰ ਦੇ ਵੱਡੇ ਵੱਡੇ ਮਨੁੱਖਾਂ ਦੀ ਸੰਮਤੀ ਵੇਖੋ, ਸੁਣੋਂ ਉਹ ਕੀ ਆਖਦੇ ਹਨ, ਨੈਪੋਲੀਅਨ ਬੋਨਾਪਾਰਟ ਯੂਰਪ ਦਾ ਭੀਮਸੈਨ ਸੀ, ਉਸ ਨੇ ਕਿਹਾ ਹੈ ਲੜਾਈ ਵਿੱਚ ਸਰੀਰਕ ਤਾਕਤ ਨਾਲੋਂ ਨੈਤਿਕ ਬਲ ਦੀ ਵਡਿਆਈ ਵੱਡੀ ਹੈ, ਵੈਰੀ ਉੱਤੇ ਫਤੇ ਪ੍ਰਾਪਤ ਕਰਨ ਤੋਂ ਪਹਿਲਾਂ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੇ ਉੱਤੇ ਫਤੇ ਪ੍ਰਾਪਤ ਕਰ ਲਵੇ। ਆਪਣੇ ਆਪ ਨੂੰ ਆਪਣੇ ਵੱਸ ਕਰ ਲਵੇ, ਜਿਸ ਨੇ ਸਭ ਤੋਂ ਪਹਿਲਾਂ ਆਪਣੇ ਆਪ ਨੂੰ ਵੱਸ ਵਿਚ ਨਹੀਂ ਕੀਤਾ, ਉਹ ਕਦੇ ਲੜਾਈ ਵਿਚ ਫਤੇ ਨਹੀਂ ਪਾ ਸਕਦਾ। ਇਹੋ ਗੱਲ ਸੰਸਾਰ ਦੇ ਜੀਵਨ ਯੁੱਧ ਦੀ ਹੈ, ਸੰਸਾਰ ਦੇ ਜੀਵਨ ਯੁੱਧ ਵਿਚ ਉਹ ਮਨੁੱਖ ਫਤੇ ਪ੍ਰਾਪਤ ਕਰ ਸਕਦਾ ਹੈ ਜਿਸ ਨੇ ਆਪਣੇ ਆਪ ਨੂੰ ਵਸ ਕਰ ਲਿਆ ਹੈ। ਇੰਦ੍ਰੀਆਂ ਦੇ ਗੁਲਾਮ ਅਤੇ ਆਦਤਾਂ ਦੇ ਦਾਸ ਮਨੁੱਖਾਂ ਪਾਸੋਂ ਸੰਸਾਰ ਵਿਚ ਨਾ ਅੱਜ ਤਕ ਕੁਝ ਹੋਯਾ ਹੈ ਅਤੇ ਨਾ ਹੋਣ ਦੀ ਆਸ ਹੈ।

ਉੱਤਮ ਜੀਵਨ ਰਾਜਾ ਪ੍ਰਜਾ ਦੋਹਾਂ ਲਈ ਲਾਭਵੰਦ ਹੈ। ਜਿਸ ਰਾਜੇ ਦੀ ਪ੍ਰਜਾ ਉੱਤਮ ਜੀਵਨੀ ਹੈ, ਉਸ ਰਾਜੇ ਨੂੰ ਹਕੂਮਤ ਵਿਚ ਕੋਈ ਦੁੱਖ ਨਹੀਂ ਹੁੰਦਾ, ਰਾਜੇ ਦਾ ਉੱਤਮ ਪ੍ਰਬੰਧ ਉਸ ਦੀ ਪ੍ਰਜਾ ਦੀ ਉੱਤਮ ਜੀਵਨਤਾ ਪਰ ਹੈ, ਕਾਨੂੰਨ ਆਦਿ ਵੀ ਪ੍ਰਜਾ ਵਿਚ ਉੱਤਮ ਜੀਵਨ ਦੇ ਪ੍ਰਚਾਰ ਲਈ ਬਣਾਏ ਜਾਂਦੇ ਹਨ। ਕਿਉਂਕਿ ਉਨ੍ਹਾਂ ਦੀ ਭਲਾਈ ਵਾਸਤੇ ਹੀ ਰਾਜੇ ਬਣਾਏ ਗਏ ਹਨ, ਇਸ ਲਈ ਧਨ ਨਾਲੋਂ ਵੀ ਵੱਧ ਉੱਤਮ ਜੀਵਨ ਦੀ ਵਡਿਆਈ ਹੈ, ਕਿਉਂਕਿ ਧਨ ਅਸਥਿਰ ਹੈ ਪਰ ਉੱਤਮ ਜੀਵਨ ਸਥਿਰ ਹੈ।

ਤੁਹਾਨੂੰ ਉੱਤਮ ਜੀਵਨ ਬਣਨ ਦਾ ਜਤਨ ਕਰਨਾ ਚਾਹੀਦਾ ਹੈ, ਜਦ ਤਕ ਤੁਸੀਂ ਸਦਾਚਾਰੀ ਨਹੀਂ ਬਣੋਗੇ ਯਾਦ ਰੱਖੋ ਅਤੇ ਚੰਗੀ ਤਰਾਂ ਯਾਦ ਰਖੋ, ਤੁਸੀਂ ਕਿਸੇ ਕੰਮ ਵਿੱਚ ਭੀ ਸਫਲ ਨਹੀਂ ਹੋ ਸਕਦੇ। ਤੁਸੀਂ ਬਹੁਤ ਸੋਚ ਵਿਚਾਰ ਕੇ ਕੰਮ ਅਰੰਭ ਕਰਦੇ ਹੋ, ਦਿਲ ਵਿੱਚ ਆਸਾਂ ਉਮੈਦਾਂ ਦੇ ਵੱਡੇ ੨ ਮਹਲ ਬਣਾਉਂਦੇ ਹੋ, ਪਰ ਸਫਲ ਕਿਸੇ ਵਿੱਚ ਭੀ ਨਹੀਂ ਹੁੰਦੇ, ਇਸ ਦਾ ਕਾਰਣ ਕੀ ਹੈ ? ਕੀ ਕਦੇ ਤੁਸਾਂ ਇਸ ਗੱਲ ਪਰ ਵਿਚਾਰ ਕੀਤੀ ਹੈ ? ਅੱਜ ਤਕ ਤੁਸੀਂ ਕਿਸੇ ਕੰਮ ਵਿੱਚ ਭੀ ਕਾਮਯਾਬ ਨਹੀਂ ਹੋਏ, ਕੀ ਇਹ ਗੱਲ ਬਿਨਾਂ ਕਾਰਣ ਦੇ ਹੋਵੇਗੀ ? ਤੁਸੀਂ ਆਖਦੇ ਹੋ ਕਿ ਫਲਾਈ ਥਾਂ ਫਲਾਨੇ ਨੇ ਮੇਰੇ ਨਾਲ ਵੈਰ ਕੀਤਾ, ਫਲਾਣੀ ਜਗ੍ਹਾ ਫਲਾਣੇ ਮਨੁੱਖ ਦੇ ਦੋਸ਼ ਨਾਲ ਮੇਰਾ ਕੰਮ ਵਿਗੜ ਗਿਆ, ਸੋਚੋ ਕੀ ਇਹ ਸਾਰੇ ਕਾਰਣ ਠੀਕ ਹਨ ? ਕੀ ਸੰਸਾਰ ਵਿੱਚ ਜਿੰਨੇ ਮਨੁੱਖ ਪੈਦਾ ਹੋਏ ਹਨ ਉਹ ਸਾਰੇ ਦੇ ਸਾਰੇ ਵੈਰ ਕਰਨ ਲਈ ? ਤੁਹਾਡੇ ਕੰਮਾਂ ਵਿੱਚ ਵਿਘਨ ਪਾਣੇ ਹੀ ਸੰਸਾਰ ਦਾ ਕੰਮ ਹੈ ? ਜੇਕਰ ਤੁਸੀਂ ਇਨ੍ਹਾਂ ਗੱਲਾਂ ਨੂੰ ਆਖਦੇ ਹੋ ਜਾਂ ਇਨ੍ਹਾਂ ਉੱਤੇ ਭਰੋਸਾ ਕਰਦੇ ਹੋ ਤਾਂ ਇਹ ਦੁੱਖ ਦੀ ਗੱਲ ਹੈ, ਤੁਸੀਂ ਆਪ ਹੀ ਸੰਸਾਰ ਵਿਚ ਅਨੇਕਾਂ ਵੈਰੀ ਬਣਾ ਕੇ ਆਪਣੇ ਨੁਕਸਾਨ ਦਾ ਦੂਜਾ ਰਾਹ ਤਿਆਰ ਕਰ ਰਹੇ ਹੋ, ਤੁਹਾਡਾ ਕੋਈ ਵੈਰੀ ਨਹੀਂ ਤੁਸੀਂ ਕਿਸੇ ਕੰਮ ਵਿੱਚ ਜੋ ਕਾਮਯਾਬ ਨਹੀਂ ਹੁੰਦੇ ਇਸ

ਦਾ ਕਾਰਣ ਕਿਸੇ ਦਾ ਵੈਰ ਨਹੀਂ ਹੋ ਸਕਦਾ, ਇਹ ਗੱਲ ਬਿਲਕੁਲ ਨਿਸਚਿਤ ਹੈ ਅਤੇ ਮੰਨੀ ਹੋਈ ਹੈ ਕਿ ਕਿਸੇ ਦੀ ਮੂੜ੍ਹਤਾ ਕਰਕੇ ਕੋਈ ਨਾਕਾਮਯਾਬ ਨਹੀਂ ਹੁੰਦਾ। ਤੁਹਾਡੀ ਨਾਕਾਮਯਾਬੀ ਦਾ ਜੇਕਰ ਕੋਈ ਕਾਰਣ ਹੈ ਤਾਂ ਉਹ ਤੁਹਾਡੀ ਕਮਜ਼ੋਰੀ ਹੈ, ਤੁਹਾਡੀ ਇਸ ਕਮਜ਼ੋਰੀ ਦਾ ਅਸਲ ਕਾਰਣ ਤੁਹਾਡੇ ਚਾਲ ਚਲਣ ਦੀ ਕਮਜ਼ੋਰੀ ਹੈ, ਚਾਲ ਚਲਣ ਦਾ ਕਮਜ਼ੋਰ ਮਨੁੱਖ ਹੀ ਵਾਰੰਵਾਰ ਨਾਕਾਮਯਾਬ ਹੁੰਦਾ ਹੈ, ਇਹ ਕਦੇ ਹੋ ਨਹੀਂ ਸਕਦਾ ਕਿ ਤੁਸੀਂ ਚਾਲਚਲਨ ਦੇ ਬਲਵਾਨ ਹੋਵੋ ਅਤੇ ਫੇਰ ਵੀ ਤੁਹਾਨੂੰ ਵਾਰੰਵਾਰ ਨਾਕਾਮਯਾਬੀ ਦਾ ਸ਼ਿਕਾਰ ਹੋਣਾ ਪਵੇ। ਜੇਕਰ ਤੁਹਾਡਾ ਚਰਿਤ੍ਰ ਕਮਜ਼ੋਰ ਹੈ ਤਾਂ ਸਭ ਤੋਂ ਪਹਿਲਾਂ ਉਸ ਨੂੰ ਠੀਕ ਕਰਨ ਦਾ ਯਤਨ ਕਰੋ। ਉਸ ਨੂੰ ਤੁਸੀਂ ਬਲਵਾਨ ਬਣਾਓ। ਕਿਉਂਕਿ ਓਹੀਓ ਸਭ ਤਰਾਂ ਦੀਆਂ ਸਫਲ-ਤਾਈਆਂ ਦੀ ਨੀਂਹ ਹੈ। ਉਸੇ ਦੇ ਸਹਾਰੇ ਮਨੁੱਖ ਉੱਨਤੀ ਵਲ ਵਧਦਾ ਹੈ। ਜਦ ਤੁਹਾਡੇ ਵਿਚ ਉਹ ਨਹੀਂ ਤਾਂ ਫੇਰ ਭਲਾ ਕਿਸ ਤਰਾਂ ਤੁਸੀਂ ਅੱਗੇ ਵਧ ਸਕਦੇ ਹੋ ? ਅਜੇਹੀ ਦਸ਼ਾ ਵਿਚ ਉੱਨਤੀ ਦਾ ਨਾਉਂ ਲੈਣਾ ਜਾਂ ਸਫਲਤਾ ਵਲ ਵੇਖਣਾ ਭੀ ਤੁਹਾਡੇ ਲਈ ਪਾਪ ਹੋਵੇਗਾ। ਜੇਕਰ ਤੁਸੀਂ ਸਫਲਤਾ ਲਈ ਜਤਨ ਕਰੋਗੇ ਤਾਂ ਸਫਲ ਨਹੀਂ ਹੋ ਸਕਦੇ। ਜਦ ਇਸ ਅਸਫਲਤਾ ਦਾ ਕਾਰਣ ਤੁਹਾਡੇ ਪਾਸੋਂ ਕੋਈ ਪੁਛੇਗਾ ਤਦ ਉਸ ਵੇਲੇ ਤੁਸੀਂ ਅਸਲੀ ਕਾਰਣ ਨਹੀਂ ਦਸ ਸਕੋਗੇ। ਤੁਸੀਂ ਅਕਲ ਨੂੰ ਚੱਕਰ ਦੇ ਕੇ ਅਤੇ ਇਕ ਨਵਾਂ ਕਾਰਣ ਘੜ ਕੇ ਦਸੋਗੇ। ਤੁਸੀਂ ਸਮਝੋਗੇ ਕਿ ਮੈਂ ਅਪਣੀ ਸਫਾਈ ਦੇ ਦਿੱਤੀ ਹੈ ਪਰ ਸੱਚ ਜਾਣੋਂ ਜਿਸ ਨੂੰ ਤੁਸੀਂ ਸਮਝਾ ਰਹੇ ਹੋ ਓਹ ਭੀ ਮੂਰਖ ਨਹੀਂ, ਉਸ ਨੂੰ ਭੀ ਅਕਲ ਹੈ ਅਤੇ ਉਹ ਭੀ ਸੱਚ ਝੂਠ ਨੂੰ ਪਛਾਣਦਾ ਹੈ ਤੇ ਉਹ ਅਸਲੀ ਗੱਲ ਸਮਝ ਭੀ ਲਵੇਗਾ। ਤੁਹਾਡੀ ਚਲਾਕੀ ਕੁਝ ਕੰਮ ਨਹੀਂ ਦੇਵੇਗੀ ਅਤੇ ਉਸ ਦੀ ਨਜ਼ਰ ਵਿਚ ਤੁਹਾਡੀ ਇੱਜ਼ਤ ਘਟ ਜਾਵੇਗੀ। ਇਸ ਤਰਾਂ ਤੁਸੀਂ ਥੋੜੇ ਹੀ ਦਿਨਾਂ ਵਿੱਚ ਅਪਣੇ ਆਪ ਨੂੰ ਹਾਸੋਂਨਿੱਕਾ ਬਣਾ ਲਓਗੇ। ਕੀ ਅਜੇਹੀ ਦਸ਼ਾ ਤੁਹਾਨੂੰ ਮਨਜ਼ੂਰ ਹੈ ? ਜੇਕਰ ਨਹੀਂ ਤਾਂ ਕੰਮ ਅਰੰਭਣ ਤੋਂ ਪਹਿਲਾਂ ਅਪਣੇ ਚਾਲ ਚਲਨ ਨੂੰ ਚੰਗੀ ਤਰਾਂ ਪਰਖ ਲਓ। ਉਸ ਦੀਆਂ ਕਮਜ਼ੋਰੀਆਂ ਨੂੰ ਬਰੀਕ ਨਜ਼ਰ ਨਾਲ ਵਿਚਾਰੋ। ਹੋ ਸਕਦਾ ਹੈ ਕਿ ਤੁਹਾਡੀ ਗਲਤੀ ਮਲੂਮ ਹੋਵੇ, ਸੋ ਉਸ ਨੂੰ ਸੁਧਾਰ ਲਓ ਅਤੇ ਅਪਣੀਆਂ ਕਮਜ਼ੋਰੀਆਂ ਦੂਰ ਕਰ ਲਓ। ਫੇਰ ਆਓ ਮੈਦਾਨ ਵਿਚ, ਜ਼ਰੂਰ ਤੁਹਾਨੂੰ ਸਫਲਤਾ ਮਿਲੇਗੀ। ਇਕ ਦੋ ਵਾਰੀ ਜੇਕਰ ਨਾਕਾਮਯਾਬ ਹੋਣਾ ਪਵੇ ਤਾਂ ਉਸ ਨੂੰ ਆਪਣਾ ਦ੍ਰਿਸ਼ਟਾਂਤ ਨਾ ਬਣਾਓ। ਅੱਗੇ ਵਧਦੇ ਚਲੋ ਓਹ ਦਿਨ ਨੇੜੇ ਹੈ ਜਦ ਕਿ ਤੁਹਾਨੂੰ ਸਫਲਤਾ ਜ਼ਰੂਰ ਮਿਲੇਗੀ ਕਿਉਂਕਿ ਤੁਸੀਂ ਉੱਤਮ ਜੀਵਨ ਹੋ।

ਸਚਾਈ ਨੂੰ ਛੱਡਣ ਨਾਲ ਜੇਕਰ ਥੋੜਾ ਬਹੁਤ ਤੁਹਾਨੂੰ ਲਾਭ ਹੁੰਦਾ ਹੋਵੇ ਤਾਂ ਭੀ ਤੁਹਾਨੂੰ ਚਾਹੀਦਾ ਹੈ ਕਿ ਸਚਾਈ ਨੂੰ ਨਾਂ ਛਡੋ। ਉਸ ਰਾਹ ਤੋਂ ਹਟੋ ਨਹੀਂ ਕਿਉਂਕਿ ਓਹ ਲਾਭ ਸਥਿਰ ਨਹੀਂ, ਉਸ ਲਾਭ ਨਾਲੋਂ ਨੁਕਸਾਨ ਬਹੁਤ ਹੈ। ਮੈਂ ਇਕ ਤਾਜ਼ਾ ਦ੍ਰਿਸ਼ਟਾਂਤ ਲਿਖਦਾ ਹਾਂ :

ਥੋੜੇ ਦਿਨ ਹੋਏ ਇਕ ਡਿਪਟੀ ਕਮਿਸ਼ਨਰ ਉੱਤੇ ਮੁਕਦਮਾਂ ਚਲਿਆ। ਗੱਲ ਇਹ ਸੀ ਕਿ ਉਸ ਨੇ ਕਿਸੇ ਪਾਸੋਂ ਰਿਸ਼ਵਤ ਲੈ ਕੇ ਕੋਈ ਮੁਕੱਦਮਾਂ ਵਿਗਾੜ ਦਿੱਤਾ ਸੀ। ਕਿਉਂਕਿ ਸਰਕਾਰ ਨੇ ਉਸ ਨੂੰ ਨਿਆਂ ਕਰਨ ਲਈ ਮੁਕੱਰਰ ਕੀਤਾ ਹੋਯਾ ਹੈ, ਪਰ ਉਸ ਨੇ ਇਸ ਗੱਲ ਵਲ ਧਿਆਨ ਨਹੀਂ ਦਿੱਤਾ, ਅਰਥਾਤ ਕੁਝ ਰੁਪਯਾਂ ਦੇ ਲੋਭ ਵਿੱਚ ਪੈ ਕੇ ਉਸ ਨੇ ਆਪਣੇ

ਕਰਤਵਜ ਦਾ ਪਾਲਣ ਨਹੀਂ ਕੀਤਾ। ਕਰਤਵਜ ਦਾ ਪਾਲਣ ਨਾ ਕਰਨਾ ਇਕ ਭਾਰੀ ਨੈਤਿਕ ਦੋਸ਼ ਹੈ। ਸੋ ਸਰਕਾਰ ਨੇ ਉਸ ਨੂੰ ਕੁਝ ਦਿਨ ਲਈ ਜੇਹਲ ਵਿਚ ਭੇਜ ਦਿੱਤਾ। ਇਹੋ ਹੈ ਚਾਲ ਚਲਨ ਦੀ ਕਮਜ਼ੋਰੀ। ਦਸੋ ਹੁਣ ਉਸ ਥੋੜੇ ਲਾਭ ਦੇ ਕਾਰਣ ਨੁਕਸਾਨ ਕਿੰਨਾ ਹੋ ਗਿਆ ? ਸਰਕਾਰ ਦਾ ਭੀ ਉਸ ਤੋਂ ਭਰੋਸਾ ਜਾਂਦਾ ਰਿਹਾ, ਪ੍ਰਜਾ ਦਾ ਭੀ, ਨੌਕਰੀ ਛੁਟ ਗਈ, ਆਮਦਣੀ ਮਾਰੀ ਗਈ। ਮਿਲਿਆ ਕੀ ? ਹਜ਼ਾਰ ਦੋ ਹਜ਼ਾਰ ਰੁਪਏ। ਪਰ ਸਾਰੀ ਉਮਰ ਲਈ ਕਲੰਕ ਲੱਗ ਗਿਆ। ਇਹ ਅਕਲਵੰਦੀ ਹੈ ?

ਕੁਝ ਮਨੁੱਖਾਂ ਦਾ ਸੁਭਾਵ ਅਨੋਖਾ ਹੁੰਦਾ ਹੈ, ਉਨ੍ਹਾਂ ਨੂੰ ਇਕ ਹਿੰਮਤ ਵਾਲਾ ਕਹਿਣਾ ਚਾਹੀਦਾ ਹੈ। ਕਿਉਂਕਿ ਓਹ ਆਪਣੇ ਆਪ ਨੂੰ ਬਚਨਾਂ ਨਾਲ ਵੱਡਾ ਸਦਾਚਾਰੀ ਅਤੇ ਉੱਤਮ ਜੀਵਨ ਦਸਦੇ ਹਨ। ਬਲਕੇ ਓਹ ਮੌਕਾ ਪਾ ਕੇ ਸਦਾਚਾਰ ਸਭਾ ਦੇ ਮੈਂਬਰ ਬਣਨ ਲਈ ਵੀ ਕਦਮ ਵਧਾਉਂਦੇ ਹਨ। ਚੰਦਾ ਭੀ ਦੇ ਸੁਟਦੇ ਹਨ, ਪਰ ਅੰਦਰੋਂ ਗੱਲ ਕੁਝ ਹੋਰ ਹੁੰਦੀ ਹੈ। ਓਹ ਮਨ ਮੰਨੀ ਕਰਦੇ ਹਨ। ਉੱਤਮ ਜੀਵਨ ਦਾ ਮੁੱਲ ਉਨ੍ਹਾਂ ਦੇ ਸਾਮ੍ਹਣੇ ਕੁਝ ਵੀ ਨਹੀਂ ਹੁੰਦਾ। ਓਹ ਦੋਵੇਂ ਪਾਸੇ ਸਾਧਣਾ ਚਾਹੁੰਦੇ ਹਨ। ਲੋਕਾਂ ਵੱਲੋਂ ਇੱਜ਼ਤ ਲੈਣ ਲਈ ਉੱਤਮ ਜੀਵਨ ਭੀ ਬਣਨਾ ਚਾਹੁੰਦੇ ਹਨ ਅਤੇ ਉਧਰ ਆਪਦੇ ਸੁਭਾਵ ਦੇ ਅਧੀਨ ਭੀ ਰਹਿਣਾ ਚਾਹੁੰਦੇ ਹਨ। ਉਸ ਦੇ ਉਤੇ ਫਤੇ ਨਹੀਂ ਪਾ ਸਕਦੇ ਅਥਵਾ ਪਾਣਾ ਨਹੀਂ ਚਾਹੁੰਦੇ। ਉਨ੍ਹਾਂ ਦੀ ਇਹ ਚਲਾਕੀ ਕੁਝ ਦਿਨਾਂ ਤਕ ਤਾਂ ਚਲੀ ਜਾਂਦੀ ਹੈ, ਥੋੜੇ ਦਿਨ ਤਕ ਲੋਕ ਉਨ੍ਹਾਂ ਦੇ ਫੰਦੇ ਵਿਚ ਫਸ ਜਾਂਦੇ ਹਨ, ਅਤੇ ਉਨ੍ਹਾਂ ਉੱਤੇ ਭਰੋਸਾ ਭੀ ਕਰ ਲੈਂਦੇ ਹਨ, ਪਰ ਇਹ ਗੱਲ ਬਹੁਤ ਦਿਨ ਤਕ ਲੁਕੀ ਨਹੀਂ ਰਹਿ ਸਕਦੀ। ਥੋੜੇ ਦਿਨਾਂ ਪਿਛੋਂ ਮਲੂਮ ਹੁੰਦਾ ਹੈ ਕਿ ਉਹ ਤਾਂ ਚੰਦਾ ਕੇਵਲ ਅੱਖਾਂ ਵਿਚ ਘੱਟਾ ਪਾਣ ਲਈ ਦੇ ਗਏ ਸਨ। ਅਸਲ ਵਿਚ ਅਜੇਹੇ ਲੋਕ ਛਲੀਏ ਹਨ। ਨਾ ਉਹ ਸਦਾਚਾਰੀ ਹਨ ਅਤੇ ਨਾ ਉੱਤਮ ਜੀਵਨ ਹਨ।

ਸਾਡਾ ਅਨੁਭਵ ਹੈ, ਅਸਾਂ ਵੇਖਿਆ ਹੈ ਕਿ ਉੱਤਮ ਜੀਵਨ ਮਨੁੱਖ ਆਪਣੀ ਲਿਆਕਤ ਅਨੁਸਾਰ ਆਪਣੇ ਧੜੇ ਵਿਚ ਸੁਖੀ ਅਤੇ ਪ੍ਰਧਾਨ ਹੁੰਦਾ ਹੈ। ਉਸ ਦੇ ਸਾਮ੍ਹਣੇ ਵੱਡੇ ਤੋਂ ਵੱਡੇ ਧਨੀ ਅਤੇ ਤਾਕਤ ਵਰ ਵਿਭਚਾਰੀਆਂ ਨੂੰ ਸਿਰ ਨੀਵਾਂ ਕਰਨਾ ਪੈਂਦਾ ਹੈ, ਮੂੰਹ ਦੇ ਭਾਰ ਡਿੱਗਣਾ ਪੈਂਦਾ ਹੈ, ਉਸ ਦੇ ਉਲਟ ਭਾਵੇਂ ਕਿੰਨੇ ਜਤਨ ਕੀਤੇ ਜਾਣ ਉਹ ਸਾਰੇ ਦੇ ਸਾਰੇ ਅਸਫਲ ਹੁੰਦੇ ਹਨ, ਕਿਉਂਕਿ ਉਹ ਉੱਤਮ ਜੀਵਨ ਦੇ ਫੌਲਾਦੀ ਪਤ੍ਰੇ ਨਾਲ ਮੜ੍ਹਿਆ ਹੋਯਾ ਹੈ। ਉਸ ਦੇ ਅੰਦਰ ਵੜਨਾ, ਉਸ ਨੂੰ ਕੱਟ ਕੇ ਟੁਕੜੇ ੨ ਕਰਨਾ ਮਮੂਲੀ ਕੰਮ ਨਹੀਂ। ਇਹ ਗੱਲ ਅਸੰਭਵ ਹੈ ਅਤੇ ਸਦਾ ਅਸੰਭਵ ਹੈ। ਮਨੁੱਖ ਜੀਵਨ ਦੀ ਬਦ ਚਲਨੀ ਇਕ ਵੱਡਾ ਛੇਕ ਹੈ। ਉਸ ਛੇਕ ਵਿਚੋਂ ਮਨੁੱਖ ਦੇ ਜਤਨ ਨਿਕਲ ਜਾਂਦੇ ਹਨ ਅਤੇ ਕੁਝ ਫਲ ਪੈਦਾ ਨਹੀਂ ਕਰਦੇ। ਵਿਰੋਧੀਆਂ ਦੇ ਜਤਨ ਉਸੇ ਛੇਕ ਵਿਚ ਆਸਰਾ ਲੈਂਦੇ ਅਤੇ ਅੰਦਰ ਵੜ ਕੇ ਬੁਰੇ ਨਤੀਜੇ ਪੈਦਾ ਕਰਦੇ ਹਨ।

ਜੇਕਰ ਆਪ ਸਿੱਖ ਜਾਂ ਹਿੰਦੂ ਹੋ ਤਾਂ ਇਸ ਬਦ-ਚਲਨੀ ਨੂੰ ਰਾਖਸ਼ ਸਮਝੋ। ਜੇਕਰ ਵੈਦਾਂਤੀ ਹੋ ਤਾਂ ਅਗਜਾਨ ਸਮਝੋ। ਜੇਕਰ ਈਸਾਈ ਹੋ ਤਾਂ ਸ਼ੈਤਾਨ ਸਮਝੋ। ਇਹ ਵੱਡਾ ਭੈੜਾ ਪਾਪ ਹੈ। ਸੰਸਾਰ ਨੂੰ ਨਸ਼ਟ ਭ੍ਰਸ਼ਟ ਕਰ ਦੇਣਾ ਇਸ ਦੇ ਅੱਗੇ ਕੋਈ ਵੱਡੀ ਗੱਲ ਨਹੀਂ, ਇਹ ਜਿਸ ਵੇਲੇ ਮਨੁੱਖ ਦੇ ਪਾਸ ਪਹਿਲੇ ਪਹਿਲ ਪਹੁੰਚਦਾ ਹੈ ਉਸ ਵੇਲੇ ਕਿੰਨੇ ਸਾਰੇ ਲਾਲਚ ਭੀ ਇਸ ਦੇ ਨਾਲ ਰਹਿੰਦੇ ਹਨ। ਬਹੁਤ ਸਾਰੇ ਉਨ੍ਹਾਂ ਲੋਭਾਂ ਵਿਚ ਫਸ ਜਾਂਦੇ ਹਨ ਅਤੇ ਆਪਣੇ

ਸਾਰੇ ਜੀਵਨ ਨੂੰ ਨਸ਼ਟ ਕਰ ਦੇਂਦੇ ਹਨ। ਇਹ ਚੰਗੀ ਗੱਲ ਨਹੀਂ ਕਿ ਥੋੜੇ ਲਾਭ ਲਈ ਸਾਰਾ ਜੀਵਨ ਨਸ਼ਟ ਕਰ ਦਿੱਤਾ ਜਾਵੇ। ਇਹ ਕੋਈ ਬੁਧਵਾਨੀ ਨਹੀਂ। ਇਸ ਕੰਮ ਤੋਂ ਵੈਰੀ ਖੁਸ਼ ਹੋਂਦੇ ਹਨ, ਮਿਤ੍ਰ ਨਹੀਂ। ਇਸ ਲਈ ਅਜੇਹਾ ਕੰਮ ਨਾ ਕਰੋ ਜੋ ਵੈਰੀਆਂ ਨੂੰ ਖੁਸ਼ ਕਰਨ ਵਾਲਾ ਹੋਵੇ। ਅਜੇਹੇ ਰਾਹ ਉਤੇ ਨਾ ਤੁਰੋ ਜੋ ਤੁਹਾਨੂੰ ਆਪਣੇ ਉਦੇਸ਼ ਤੋਂ ਆਪਣੇ ਜੀਵਨ ਦੇ ਨਿਸ਼ਾਨੇ ਤੋਂ ਗਿਰਾ ਦੇਵੇ। ਓਹ ਰਾਹ ਹੈ ਚਾਲ ਚਲਨ ਦੀ ਕਮਜ਼ੋਰੀ। ਇਸ ਲਈ ਆਪਣਾ ਭਲਾ ਚਾਹੁਣ ਵਾਲਿਆਂ ਨੂੰ ਇਸ ਪਾਸੇ ਚੰਗੀ ਤਰਾਂ ਧਿਆਨ ਦੇਣਾ ਚਾਹੀਦਾ ਹੈ। ਜੇਕਰ ਤੁਸੀਂ ਬੀ. ਏ. ਐਮ. ਏ. ਪਾਸ ਨਹੀਂ ਕਰ ਸਕੇ ਤਾਂ ਫਿਕਰ ਨਹੀਂ। ਪਰ ਜੇਕਰ ਤੁਸੀਂ ਸਦਾਚਾਰੀ ਨਹੀਂ ਹੋ ਤਾਂ ਸਮਝੋ ਤੁਹਾਡਾ ਨਾਸ ਹੋ ਗਿਆ। ਤੁਹਾਡੇ ਲਈ ਸੰਸਾਰ ਦੀਆਂ ਸਰੀਆਂ ਉੱਨਤੀਆਂ ਦੇ ਰਾਹ ਬੰਦ ਹੋ ਗਏ। ਤੁਹਾਡਾ ਉੱਤਮ ਜੀਵਨ ਅਹੰਕਾਰੀ ਮੂਰਖ ਅਤੇ ਬਦਚਲਨ ਮਨੁੱਖਾਂ ਨੂੰ ਚੁਭੇਗਾ, ਸੋ ਚੁਭਣ ਦਿਓ, ਇਹ ਕੁਦਰਤੀ ਗੱਲ ਹੈ। ਪਰ ਤੁਸੀਂ ਆਪਣੇ ਰਾਹ ਪਰ ਕਾਇਮ ਰਹੋ। ਤੁਹਾਡੀ ਭਲਾਈ ਹੋਵੇਗੀ, ਤੁਹਾਨੂੰ ਸਫਲਤਾ ਮਿਲੇਗੀ।

# ਸੰਗੀ ਸਾਥੀ

ਤੁਹਾਡਾ ਕਰਤੱਵ ਨਿਸਚਿਤ ਹੋ ਚੁੱਕਾ ਹੈ, ਤੁਹਾਨੂੰ ਕੇਹੜੀ ਸਿੱਧੀ ਚਾਹੀਦੀ ਹੈ, ਇਸ ਗੱਲ ਦਾ ਗਯਾਨ ਵੀ ਤੁਹਾਨੂੰ ਹੋ ਚੁੱਕਾ ਹੈ, ਇਸ ਦੇ ਲਈ ਕਿਨ੍ਹਾਂ ਸਾਧਨਾਂ ਜਾਂ ਕਿਨ੍ਹਾਂ ਉਪਾਵਾਂ ਦੀ ਲੋੜ ਹੈ, ਇਹ ਗੱਲ ਵੀ ਤੁਸਾਂ ਜਾਣ ਲਈ ਹੈ, ਹੁਣ ਲੋੜ ਇਸ ਗੱਲ ਦੇ ਜਾਣਨ ਦੀ ਹੈ ਕਿ ਤੁਹਾਡਾ ਜਤਨ ਕਿਸ ਤਰਾਂ ਛੇਤੀ ਫਲੀ ਭੂਤ ਹੋਵੇਗਾ, ਕਿਸ ਤਰਾਂ ਤੁਹਾਡੇ ਜਤਨ ਵਿਚ ਹੋਣ ਵਾਲੇ ਵਿਘਨ ਦੂਰ ਹੋਣਗੇ ? ਇਨ੍ਹਾਂ ਗੱਲਾਂ ਦੇ ਗਯਾਨ ਦੀ ਭੀ ਵੱਡੀ ਭਾਰੀ ਲੋੜ ਹੈ। ਜੇਕਰ ਤੁਸੀਂ ਕਿਸੇ ਧਨਵਾਨ ਦੇ ਲੜਕੇ ਹੋ, ਅਥਵਾ ਤੁਹਾਡੇ ਸਹਾਯਕ ਵੱਡੇ ੨ ਆਦਮੀ ਹਨ, ਜੇਕਰ ਤੁਹਾਨੂੰ ਆਪਣੇ ਪਿਤਾ ਦੀ ਇੱਜ਼ਤ ਤਥਾ ਆਪਣੇ ਸਹਾਯਕਾਂ ਦੀ ਸਹੈਤਾ ਨਾਲ ਉੱਚਾ ਔਹਦਾ ਮਿਲਣ ਦੀ ਆਸ ਹੈ ਤਾਂ ਤੁਹਾਡੇ ਸੰਗੀ ਸਾਥੀ ਵੀ ਬਹੁਤ ਸਾਰੇ ਹੋ ਜਾਣਗੇ, ਉਹ ਕਈ ਪ੍ਰਕਾਰ ਦੇ ਹੁੰਦੇ ਹਨ, ਕੋਈ ਤੁਹਾਨੂੰ ਉਪਦੇਸ਼ ਦੇਣ ਲਈ ਆਵੇਗਾ, ਕੋਈ ਤੁਹਾਡੇ ਕੰਮਾਂ ਵਿਚ ਤੁਹਾਨੂੰ ਸਹੈਤਾ ਦੇਣ ਲਈ ਆਵੇਗਾ, ਕੋਈ ਤੁਹਾਨੂੰ ਆ ਕੇ ਦਸੇਗਾ ਕਿ ਤੁਹਾਡੇ ਵੈਰੀ ਇਸ ਤਰਾਂ ਦੇ ਜਾਲ ਤੁਹਾਡੇ ਬਰਖਿਲਾਫ ਵਿਛਾ ਰਹੇ ਹਨ, ਤੁਹਾਨੂੰ ਇਸ ਤਰਾਂ ਦਾ ਸਾਮ੍ਹਣਾ ਕਰਨਾ ਚਾਹੀਦਾ ਹੈ, ਇਸ ਤਰਾਂ ਉਨ੍ਹਾਂ ਨੂੰ ਹੇਠੀ ਵਿਖਾਣ ਦਾ ਜਤਨ ਕਰਨਾ ਚਾਹੀਦਾ ਹੈ, ਕੋਈ ਆਵੇਗਾ ਅਤੇ ਆਖੇਗਾ ਕਿ ਮੈਂ ਤੁਹਾਡੇ ਦਾਦੇ ਦੀ ਭੂਆ ਦੇ ਲੜਕੇ ਦੇ ਸਾਲੇ ਦਾ ਲੜਕਾ ਹਾਂ। ਕੋਈ ਆ ਕੇ ਆਖੇਗਾ ਕਿ ਮੇਰਾ ਹੋਰ ਕੋਈ ਮਤਲਬ ਨਹੀਂ ਮੈਂ ਤੁਹਾਨੂੰ ਵੇਖਣ ਵਾਸਤੇ ਚਲਿਆ ਆਉਂਦਾ ਹਾਂ, ਤੁਹਾਡੀ ਸੁਸ਼ੀਲਤਾ ਨਿੰਮ੍ਰਤਾ ਆਦਿ ਗੁਣ ਮੈਨੂੰ ਬਹੁਤ ਚੰਗੇ ਲਗਦੇ ਹਨ, ਕੋਈ ਆਵੇਗਾ ਅਤੇ ਆਖੇਗਾ ਤੁਹਾਡੇ ਉੱਤੇ ਫਲਾਣਾ ਦੁੱਖ ਆਉਣ ਵਾਲਾ ਹੈ, ਫਲਾਣਾ ਕਸ਼ਟ ਹੋਣ ਵਾਲਾ ਹੈ। ਭਾਈ ਸਾਹਿਬ। ਮੈਂ ਤਾਂ ਸਦਾ ਤੁਹਾਡੀ ਭਲਾਈ ਹੀ ਸੋਚਦਾ ਰਹਿੰਦਾ ਹਾਂ, ਮੈਂ ਤਾਂ ਤੁਹਾਨੂੰ ਅਤੇ ਆਪਣੇ ਪੁਤ੍ਰਾਂ ਨੂੰ ਬਰਾਬਰ ਸਮਝਦਾ ਹਾਂ, ਤੁਹਾਡੀ ਜਨਮ ਪੱਤ੍ਰੀ ਜੋਤਸ਼ੀ ਜੀ ਨੂੰ ਵਿਖਾਈ ਸੀ, ਉਨ੍ਹਾਂ ਨੇ ਜੋ ਗੱਲਾਂ ਦਸੀਆਂ ਹਨ ਉਨ੍ਹਾਂ ਨੂੰ ਸੁਣ ਕੇ ਮੇਰਾ ਕਲੇਜਾ ਕੰਬ ਗਿਆ ਹੈ, ਪਰ ਤੁਹਾਨੂੰ ਫਿਕਰ ਦੀ ਲੋੜ ਨਹੀਂ, ਮੈਂ ਸਭ ਕੁਝ ਕਰ ਲਵਾਂਗਾ। ਰੁਪਯੇ ਖਰਚ ਹੋਣਗੇ, ਪਰ ਉਹ ਤੁਹਾਡੇ ਵਾਸਤੇ ਹੀ ਹਨ ਨਾਂ। ਤੁਹਾਡੇ ਭਲੇ ਵਾਸਤੇ ਕੁਝ ਖਰਚਣਾ ਪਵੇ ਅਤੇ ਸਾਨੂੰ ਕੁਝ ਕਸ਼ਟ ਭੋਗਣਾ ਪਵੇ ਤਾਂ ਕੀ ਡਰ ਹੈ। ਤੁਸੀਂ ਜੀਉਂਦੇ ਰਹੋ, ਤੁਹਾਡੇ ਭਾਗਾਂ ਦੀ ਖਰੈਤ ਰੁਪਯੇ ਬਥੇਰੇ ਮਿਲ ਜਾਣਗੇ। ਇਸ ਪ੍ਰਕਾਰ ਦੀਆਂ ਗੱਲਾਂ ਸੁਣਾ ਕੇ ਉਹ ਤੁਹਾਡੇ ਦਿਲ ਪੁਰ ਆਪਣਾ ਅਸਰ ਬਿਠਾਲਣਗੇ। ਕੋਈ ਆਉਣਗੇ ਅਤੇ ਇਹ ਉਪਦੇਸ਼ ਦੇਣਗੇ, ਅਜੀ ! ਕਿਉਂ ਇੰਨੀ ਤਕਲੀਫ ਪਏ ਕਰਦੇ ਹੋ, ਕੇਹੜਾਂ ਤੁਸਾਂ ਕੋਈ ਮੁੰਡਾ ਵਿਆਹੁਣਾ ਹੈ, ਆਪਣਾ ਅਨੰਦ ਲਓ ਅਤੇ ਟੰਗ ਉਤੇ ਟੰਗ ਧਰ ਕੇ ਸਵੋਂ, ਫਲਾਣਾ ਵੇਖੋ ਕਿਸ ਤਰਾਂ ਅਨੰਦ ਲੈ ਰਿਹਾ ਹੈ, ਫਲਾਣਾ ਕਿਸ ਤਰਾਂ ਦਾ ਸੁਖੀ ਹੈ, ਇਸ ਪ੍ਰਕਾਰ ਦੇ ਅਨੇਕਾਂ ਸੰਗੀ ਸਾਥੀ ਤੁਹਾਨੂੰ ਮਿਲਣਗੇ, ਕਈ ਲੋਕ

ਆ ਕੇ ਤੁਹਾਡੀ ਖੁਸ਼ਾਮਦ ਕਰਨਗੇ, ਉਹ ਵੀ ਏਨੀਂ ਕਿ ਜੋ ਉਚਿਤ ਅਤੇ ਲੋੜ ਨਾਲੋਂ ਵੱਧ ਹੋਵੇਗੀ, ਉਸ ਵੇਲੇ ਕਿੰਨੇ ਮਨੁੱਖ ਤੁਹਾਡੀ ਖੁਸਾਮਦ ਕਰਨ ਆਉਣਗੇ ਅਤੇ ਕਿੰਨੇ ਭੇਸ ਧਾਰ ਕੇ ਆਉਣਗੇ, ਇਹ ਅਸੀਂ ਨਹੀਂ ਦੱਸ ਸਕਦੇ।

ਇਸ ਤਰਾਂ ਅਨੇਕਾਂ ਸਾਥੀ ਬਣ ਜਾਂਦੇ ਹਨ, ਪਰ ਇਨ੍ਹਾਂ ਦਾ ਤੁਹਾਡੇ ਨਾਲ ਸੱਚਾ ਪ੍ਰੇਮ ਨਹੀਂ, ਇਹ ਸਾਰੇ ਆਪਣਾ ਮਤਲਬ ਸਾਧਣਾ ਚਾਹੁੰਦੇ ਹਨ। ਇਹ ਚਾਹੁੰਦੇ ਹਨ ਤੁਹਾਨੂੰ ਗੱਲਾਂ ਨਾਲ ਖੁਸ਼ ਕਰਨ ਅਤੇ ਆਪਣਾ ਮਤਲਬ ਕੱਢਣ, ਇਸ ਲਈ ਇਨ੍ਹਾਂ ਪਾਸੋਂ ਸਾਵਧਾਨ ਰਹੋ, ਪਛਾਣੋਂ ਇਨ੍ਹਾਂ ਵਿਚੋਂ ਕੇਹੜਾ ਤੁਹਾਡਾ ਅਸਲੀ ਸਾਥੀ ਹੈ ਅਤੇ ਕੇਹੜਾ ਨਕਲੀ। ਨਕਲੀ ਸਾਥੀਆਂ ਕੋਲੋਂ ਬਚੋ ਅਤੇ ਅਸਲੀ ਸਾਥੀਆਂ ਨਾਲ ਪ੍ਰੇਮ ਕਰੋ, ਨਕਲੀ ਸਾਥੀਆਂ ਨੂੰ ਤੁਹਾਡੇ ਹਾਣ ਲਾਭ ਨਾਲ ਕੁਝ ਮਤਲਬ ਨਹੀਂ, ਉਹ ਚਾਹੁੰਦੇ ਹਨ ਆਪਣਾ ਭਲਾ ਕਰਨਾ, ਤੁਹਾਡੇ ਰਾਹੀਂ ਆਪਣਾ ਕੰਮ ਕਢਣਾ, ਉਹ ਤੁਹਾਡਾ ਨੁਕਸਾਨ ਕਰਕੇ ਭੀ ਆਪਣਾ ਭਲਾ ਕਰ ਸਕਦੇ ਹਨ, ਉਹ ਤੁਹਾਨੂੰ ਟੋਏ ਵਿਚ ਡੇਗ ਕੇ ਭੀ ਆਪ ਉੱਚੇ ਜਾ ਸਕਦੇ ਹਨ, ਸੋ ਇਸ ਤਰਾਂ ਦੇ ਦੁਸ਼ਟ ਸੰਗੀਆਂ ਪਾਸੋਂ ਜਿਥੋਂ ਤੱਕ ਹੋ ਸੱਕੇ ਬਚਣ ਦਾ ਜਤਨ ਕਰੋ। ਅਸਲੀ ਸਾਥੀ ਹੀ ਤੁਹਾਡਾ ਸਾਥੀ ਹੈ, ਓਹ ਤੁਹਾਡੇ ਰਾਹੀ ਆਪਣਾ ਸੁਆਰਥ ਨਹੀਂ ਚਾਹੁੰਦਾ। ਫੇਰ ਓਹ ਆਪਣੇ ਆਪ ਨੂੰ ਏਨਾ ਕਮਜ਼ੋਰ ਅਤੇ ਏਨਾ ਸ਼ਕਤੀ ਹੀਨ ਨਹੀਂ ਸਮਝਦਾ ਕਿ ਤੁਹਾਡੇ ਪਾਸੋਂ ਮੱਦਦ ਮੰਗੇ ਓਹ ਚਾਹੁੰਦਾ ਹੈ ਤੁਹਾਡੀ ਭਲਾਈ, ਜੇਕਰ ਤੁਸੀਂ ਭਲਾਈ ਦੇ ਰਾਹ ਨੂੰ ਛਡ ਕੇ ਦੂਜੇ ਰਾਹ ਜਾ ਰਹੇ ਹੋ, ਉਸ ਵੇਲੇ ਉਹ ਤੁਹਾਨੂੰ ਸਾਵਧਾਨ ਕਰੇਗਾ। ਤੁਹਾਨੂੰ ਦੱਸੇਗਾ ਕਿ ਇਸ ਰਾਹ ਪੁਰ ਚੱਲੋ ਇਸ ਤਰਾਂ ਕੰਮ ਕਰੋ, ਜੇਕਰ ਤੁਹਾਡੀ ਕਮਜ਼ੋਰੀ ਵਧੀ ਹੋਈ ਹੋਵੇਗੀ ਤਾਂ ਉਸ ਨੂੰ ਦੂਰ ਕਰਨ ਲਈ ਓਹ ਕਰੜੇ ਜਤਨ ਭੀ ਕਰੇਗਾ, ਪਰ ਉਸ ਦੀਆਂ ਇਨ੍ਹਾਂ ਗੱਲਾਂ ਤੋਂ ਘਬਰਾਣਾਂ ਨਹੀਂ, ਗੁੱਸੇ ਨਹੀਂ ਹੋਣਾ, ਅਤੇ ਆਪਣੇ ਨਕਲੀ ਮਿਤ੍ਰਾਂ ਦੇ ਆਖੇ ਨਾ ਲਗਣਾ। ਜੇਕਰ ਤੁਸੀਂ ਆਪਣੀ ਭਲਾਈ ਚਾਹੁੰਦੇ ਹੋ ਤਾਂ ਉਸੇ ਅਸਲੀ ਸਾਥੀ ਦੇ ਦੱਸੇ ਰਾਹ ਅਤੇ ਉਪਾਵਾਂ ਨੂੰ ਕਰੋ। ਭਾਵੇਂ ਓਹ ਔਖੇ ਹੋਣ ਜਾਂ ਉਨ੍ਹਾਂ ਦੇ ਕਰਨ ਵਿਚ ਤਕਲੀਫ ਹੋਵੇ। ਫਿਕਰ ਨਾ ਕਰੋ, ਰੋਗ ਦੂਰ ਹੋ ਜਾਵੇਗਾ ਪਰ ਦਵਾਈ ਨਾ ਛੱਡੋ। ਉਨ੍ਹਾਂ ਚਮਕੀਲੇ ਅਤੇ ਪਿਆਰੇ ਮਲੂਮ ਹੋਣ ਵਾਲੇ ਉਪਦੇਸ਼ਾਂ ਤੋਂ ਨਫਰਤ ਕਰੋ, ਉਨ੍ਹਾਂ ਵਿਚੋਂ ਬਹੁਤ ਸਾਰੇ ਤੁਹਾਨੂੰ ਹੇਠਾਂ ਲੈ ਜਾਣ ਵਾਲੇ ਹਨ। ਬਹੁਤ ਸਾਰੇ ਤੁਹਾਥੋਂ ਆਪਣਾ ਮਤਲਬ ਕਢਾਣ ਵਾਲੇ ਹਨ, ਉਨ੍ਹਾਂ ਦੀਆਂ ਗੱਲਾਂ ਵਿਚ ਨਾ ਆਓ, ਉਨ੍ਹਾਂ ਦੀਆਂ ਗੱਲਾਂ ਬਣੌਟੀ ਹਨ। ਵੇਲੇ ਸਿਰ ਕੋਈ ਕੰਮ ਨਹੀਂ ਆਵੇਗਾ, ਇਸ ਲਈ ਅਜੇਹੇ ਮਨੁੱਖ ਰੂਪ ਵਾਲੇ ਰਾਖਸ਼ਾਂ ਪਾਸੋਂ ਸਦਾ ਸਾਵਧਾਨ ਹੋ ਕੇ ਰਹੋ।

ਤੁਹਾਨੂੰ ਅਨੇਕਾਂ ਸੰਗੀ ਸਾਥੀ ਆ ਮਿਲਣਗੇ, ਇਹ ਗੱਲ ਲਿਖੀ ਜਾ ਚੁੱਕੀ ਹੈ ਕਿ ਉਹ ਸਾਰੇ ਤੁਹਾਡੇ ਸਾਥੀ ਨਹੀਂ ਹਨ। ਇਸ ਗੱਲ ਦੀ ਪ੍ਰੀਖਯਾ ਕਰੋ ਕਿ ਕੇਹੜਾ ਤੁਹਾਡਾ ਸਾਥੀ ਹੈ, ਕੇਹੜਾ ਸੱਚਾ ਹੈ ਇਸ ਦਾ ਨਿਰਣਾ ਕਰਕੇ ਕੇਵਲ ਉਸੇ ਨੂੰ ਸਾਥੀ ਬਣਾਓ। ਹੋਰਨਾਂ ਨੂੰ ਮੱਥਾ ਟੇਕੋ, ਓਹ ਤੁਹਾਡੇ ਪੁਰ ਗੁੱਸੇ ਹੋਣ ਤਾਂ ਹੋਣ ਦਿਓ, ਉਨ੍ਹਾਂ ਦੇ ਗੁੱਸੇ ਨਾਲ ਤੁਹਾਡਾ ਕੁਝ ਨਹੀਂ ਵਿਗੜੇਗਾ। ਭਲਾ ਜਿਸ ਦੀ ਖੁਸ਼ੀ ਤੋਂ ਕੋਈ ਲਾਭ ਨਹੀਂ ਉਸ ਦੀ ਨਰਾਜ਼ਗੀ ਨਾਲ ਨੁਕਸਾਨ ਹੋਵੇਗਾ, ਇਹ ਗੱਲ ਕਿਸ ਤਰ੍ਹਾਂ ਮੰਨੀ ਜਾਵੇ ? ਜੋ ਮਨੁੱਖ ਆਪਣਾ ਸੁਆਰਥ ਸਿੱਧ ਨਹੀਂ ਕਰ ਸਕਦਾ ਅਤੇ ਇਸੇ ਕਰਕੇ ਓਹ ਤੁਹਾਡੀ ਗੁਲਾਮੀ ਕਰਨ ਲਈ

ਆਯਾ ਹੈ, ਭਲਾ ਉਹ ਤੁਹਾਡਾ ਕੀ ਨੁਕਸਾਨ ਕਰ ਸਕਦਾ ਹੈ ? ਇਸ ਲਈ ਇਹ ਡਰ ਨਿਰਮੂਲ ਹੈ ਅਤੇ ਬਿਰਥਾ ਹੈ, ਇਸ ਪਰ ਇਕ ਕਥਾ ਸੁਣੋਂ। ਇਕ ਰਾਜੇ ਦੇ ਵਜ਼ੀਰ ਦਾ ਨਾਉਂ ਸੀ ਦੀਵਾਨ ਸਿੰਘ ਅਤੇ ਉਸ ਦੇ ਪੁਤ੍ਰ ਦਾ ਨਾਉਂ ਸੀ ਦਰਸ਼ਨ ਸਿੰਘ, ਪੁਤ੍ਰ ਜਵਾਨ ਸੀ ਅਤੇ ਪੜ੍ਹਿਆ ਲਿਖਿਆ ਹੋਯਾ ਸੀ, ਫੇਰ ਧਨ ਭੀ ਸੀ, ਇਸ ਲਈ ਉਸ ਦੇ ਮਿਤ੍ਰ ਵੀ ਅਨੇਕਾਂ ਸਨ। ਉਹ ਹਮੇਸ਼ਾਂ ਆਪਣੇ ਮਿਤ੍ਰਾਂ ਨਾਲ ਸੈਰ ਕਰਦਾ ਅਤੇ ਮਿਤ੍ਰ ਮੰਡਲੀ ਉਸਦੇ ਘਰ ਜਮਾਂ ਰਹਿੰਦੀ ਸੀ, ਇਕ ਦਿਨ ਪਿਤਾ ਨੇ ਪੁਤ੍ਰ ਪਾਸੋਂ ਪੁਛਿਆ—ਕਿਉਂ ਭਈ ! ਇਹ ਤੇਰੇ ਪਾਸ ਕੌਣ ਆਉਂਦੇ ਜਾਂਦੇ ਹਨ ? ਤੂੰ ਵੀ ਨਾਲੇ ਸਾਰਾ ਦਿਨ ਕਿੱਥੇ ਗੁੰਮ ਰਹਿੰਦਾ ਹੈਂ ? ਪੁਤ੍ਰ ਨੇ ਕਿਹਾ—ਪਿਤਾ ਜੀ। ਇਹ ਮੇਰੇ ਮਿਤ੍ਰ ਹਨ ਅਤੇ ਮੈਂ ਵੀ ਇਨ੍ਹਾਂ ਦੇ ਘਰ ਆਉਂਦਾ ਜਾਂਦਾ ਹਾਂ। ਪਿਤਾ ਨੇ ਕਿਹਾ ਤੁਹਾਡਾ ਸਭ ਨਾਲੋਂ ਵੱਡਾ ਮਿਤ੍ਰ ਕੌਣ ਹੈ ? ਪੁਤ੍ਰ ਨੇ ਕਿਹਾ ਮੇਰੇ ਤਾਂ ਸਾਰੇ ਮਿਤ੍ਰ ਇਕ ਸਮਾਨ ਹਨ, ਸਭਨਾਂ ਉੱਤੇ ਮੇਰਾ ਭਰੋਸਾ ਹੈ। ਇਹ ਸੁਣ ਕੇ ਉਸ ਦੇ ਪਿਤਾ ਨੂੰ ਵੱਡਾ ਅਚਰਜ ਹੋਯਾ; ਉਸ ਨੇ ਕਿਹਾ ਅਜੇਹਾ ਹੋ ਨਹੀਂ ਸਕਦਾ। ਅੱਛਾ ਤੂੰ ਆਪਣੇ ਮਿਤ੍ਰਾਂ ਦਾ ਇਮਤਿਹਾਨ ਦੇ ਸਕਦਾ ਹੈਂ ? ਪੁਤ੍ਰ ਨੇ ਪਿਤਾ ਦੀ ਗੱਲ ਮੰਨ ਲਈ। ਇੱਕ ਰਾਤ ਨੂੰ ਪਿਤਾ ਪੁਤ੍ਰ ਦੋਵੇਂ ਨਿਕਲੇ ਅਤੇ ਪਿਤਾ ਨੇ ਕਿਹਾ ਲੈ ਭਈ ਚੱਲ ਤੇਰੇ ਮਿਤ੍ਰਾਂ ਦਾ ਅੱਜ ਇਮਤਿਹਾਨ ਲਈਏ। ਪੁਤ੍ਰ ਦੇ ਇੱਕ ਮਿੱਤ੍ਰ ਦੇ ਘਰ ਜਾ ਕੇ ਅਵਾਜ਼ ਮਾਰੀ ਅਤੇ ਓਹ ਜਾਗ ਕੇ ਅੱਖਾਂ ਮਲਦਾ ਮਲਦਾ ਬਾਹਰ ਆਯਾ, ਦੀਵਾਨ ਸਿੰਘ ਨੇ ਕਿਹਾ ਵੇਖੋ ਜੀ ਤੁਸੀਂ ਦਰਸ਼ਨ ਸਿੰਘ ਦੇ ਮਿੱਤ੍ਰ ਹੋ ਸੋ ਇਹੋ ਵੇਲਾ ਹੈ ਆਪਣਾ ਫਰਜ਼ ਨਿਭਾਣ ਦਾ। ਇਸ ਨੇ (ਪੁੱਤ੍ਰ ਵਲ ਵਿਖਾ ਕੇ) ਰਾਜੇ ਦੇ ਲੜਕੇ ਨੂੰ ਮਾਰ ਸੁੱਟਿਆ ਹੈ ਇਸ ਲਈ ਛੇਤੀ ਹੀ ਤੁਸੀਂ ਇਸ ਨੂੰ ਆਪਣੇ ਘਰ ਵਿਚ ਲੁਕਾ ਲਓ ਤਾਂ ਕਿ ਇਸ ਦੀ ਦੁਰਦਸ਼ਾ ਨਾ ਹੋਵੇ। ਉਸ ਨੇ ਝੱਟ ਕਿਹਾ - ਓਹ ਖੂਨੀ ! ਉਹ ਖੂਨੀ ! ਇਹ ਮੇਰਾ ਮਿਤ੍ਰ ਕਿਥੋਂ ? ਮੈਂ ਤਾਂ ਇਸ ਨੂੰ ਜਾਣਦਾ ਹੀ ਨਹੀਂ। ਇਹ ਮੈਨੂੰ ਫਸਾਣ ਆਯਾ ਹੈ। ਜਾਓ ਜਾਓ, ਨਹੀਂ ਤਾਂ ਹੁਣੇ ਥਾਣੇ ਖਬਰ ਕਰਦਾ ਹਾਂ। ਆਪਣੇ ਪੱਕੇ ਮਿਤ੍ਰ ਦੀ ਇਹ ਸੱਜਨਤਾ ਵੇਖ ਕੇ ਦਰਸ਼ਨ ਸਿੰਘ ਹੱਕਾ ਬੱਕਾ ਰਹਿ ਗਿਆ ਅਤੇ ਪਿਤਾ ਨਾਲ ਅੱਗੇ ਤੁਰਿਆ। ਇਸ ਤਰਾਂ ਉਸ ਦੇ ਪਿਤਾ ਜੀ ਉਸਦੇ ਕਈ ਮਿਤਰਾਂ ਦੇ ਘਰ ਗਏ ਅਤੇ ਸਭਨਾਂ ਨੇ ਉਪਰ ਵਾਲਾ ਜਵਾਬ ਦਿੱਤਾ। ਅੰਤ ਵਿੱਚ ਥੱਕ ਕੇ ਪੁੱਤ੍ਰ ਨੇ ਕਿਹਾ— ਪਿਤਾ ਜੀ। ਮਾਫ ਕਰੋ, ਮੇਰੀ ਮੂਰਖਤਾ ਸੀ ਜੋ ਮੈਂ ਇਨ੍ਹਾਂ ਸੁਆਰਥੀਆਂ ਨੂੰ ਮਿਤ੍ਰ ਜਾਣੀ ਬੈਠਾ ਸਾਂ, ਇਸ ਪਰ ਪਿਤਾ ਨੇ ਕਿਹਾ ਭਈ ਇਕ ਮੇਰਾ ਭੀ ਮਿਤ੍ਰ ਹੈ, ਚਲ ਉਸਦਾ ਵੀ ਇਮਤਿਹਾਨ ਲਈਏ। ਵਜ਼ੀਰ ਆਪਣੇ ਮਿਤ੍ਰ ਦੇ ਪਾਸ ਗਿਆ ਅਤੇ ਉਸ ਨੂੰ ਆਖਿਓਸ, ਯਾਰ ! ਅੱਜ ਮੈਂ ਗੁੱਸੇ ਵਿਚ ਆ ਕੇ ਰਾਜੇ ਨੂੰ ਮਾਰ ਦਿੱਤਾ ਹੈ ਅਤੇ ਲੁਕਣ ਵਾਸਤੇ ਤੇਰੇ ਪਾਸ ਭੱਜ ਆਯਾ ਹਾਂ। ਉਸ ਨੇ ਕਿਹਾ ਤੈਂ ਬੁਰਾ ਕੰਮ ਕੀਤਾ ਹੈ, ਪਰ ਅੱਛਾ ਕੁਝ ਫਿਕਰ ਨਾ ਕਰ, ਮੇਰੇ ਹੁੰਦਿਆਂ ਤੇਰਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ। ਜੋ ਕੁਝ ਹੋਵੇਗਾ ਮੈਂ ਵੇਖ ਲਵਾਂਗਾ, ਚਲ ਛੇਤੀ ਅੰਦਰ ਚਲ, ਕਿਧਰੇ ਰਾਜੇ ਦੇ ਮਨੁੱਖ ਨਾ ਆਉਂਦੇ ਹੋਣ, ਉਹ ਤੈਨੂੰ ਫੜ ਲੈ ਜਾਣ ਅਤੇ ਬਣੀ ਬਣਾਈ ਗੱਲ ਵਿਗੜ ਜਾਵੇ। ਵਜ਼ੀਰ ਦਾ ਪੁਤ੍ਰ ਇਹ ਗੱਲਾਂ ਸੁਣ ਕੇ ਹੈਰਾਨ ਰਹਿ ਗਿਆ ਅਤੇ ਪਿਤਾ ਦੇ ਪੈਰਾਂ ਉੱਤੇ ਡਿਗ ਪਿਆ। ਫੇਰ ਦੀਵਾਨ ਸਿੰਘ ਜੀ ਨੇ ਆਪਣੇ ਮਿਤ੍ਰ ਨੂੰ ਸਾਰੀ ਗੱਲ ਕਹਿ ਸੁਣਾਈ ਅਤੇ ਉਸ ਦਿਨ ਤੋਂ ਦਰਸ਼ਨ ਸਿੰਘ ਨੇ ਆਪਣੇ ਮਿਤ੍ਰਾਂ ਦਾ ਪਿਛਾ ਛੱਡ ਦਿੱਤਾ। ਹੁਣ ਨਾ ਉਹ ਨਿਕੰਮਾ ਬੈਠਦਾ ਹੈ ਅਤੇ ਨਾ ਹੀ ਉਸ ਦਾ

ਵਕਤ ਖਰਾਬ ਹੁੰਦਾ ਹੈ, ਯਾਰਾਂ ਦੋਸਤਾਂ ਦਾ ਉਸ ਨੂੰ ਪੂਰਾ ੨ ਅਨੁਭਵ ਹੋ ਗਿਆ ਹੈ ਅਤੇ ਹੁਣ ਉਹ ਆਪਣੇ ਕੰਮ ਆਪ ਕਰਨ ਲਗ ਪਿਆ ਹੈ।

ਇਹ ਕਹਾਣੀ ਹੈ, ਪਤਾ ਨਹੀਂ ਸੱਚੀ ਹੈ ਕਿ ਝੂਠੀ, ਜੇਕਰ ਝੂਠੀ ਭੀ ਹੋਵੇ ਤਾਂ ਭੀ ਇਸ ਦੀ ਸਚਾਈ ਗਿਣਨੀ ਚਾਹੀਦੀ ਹੈ, ਕਿਉਂਕਿ ਇਸ ਤਰਾਂ ਦੀਆਂ ਅਨੇਕਾਂ ਘਟਨਾਵਾਂ ਵੇਖੀਆਂ ਜਾਂਦੀਆਂ ਹਨ। ਫੇਰ ਕੋਈ ਕਾਰਣ ਨਹੀਂ ਕਿ ਇਸਦੀ ਸਚਾਈ ਪਰ ਭਰੋਸਾ ਨਾ ਕੀਤਾ ਜਾਵੇ। ਮੰਨ ਲਓ ਤੁਹਾਨੂੰ ਉਜੇਹਾ ਹੀ ਕੋਈ ਚੰਗਾ ਮਿਤ੍ਰ ਮਿਲ ਗਿਆ ਜੋ ਤੁਹਾਡਾ ਸੱਚਾ ਸਾਥੀ ਹੋਵੇ, ਪਰ ਇਸ ਵਿੱਚ ਭੀ ਤੁਹਾਨੂੰ ਹੁਸ਼ਿਆਰ ਹੋ ਕੇ ਰਹਿਣਾ ਚਾਹੀਦਾ ਹੈ। ਕਿਉਂਕਿ ਬਹੁਤ ਸਾਰੇ ਤੁਹਾਡੇ ਨਕਲੀ ਮਿਤ੍ਰ ਇਸ ਗੱਲ ਨੂੰ ਫੁੱਟੀ ਨਜ਼ਰ ਨਾਲ ਵੀ ਨਹੀਂ ਵੇਖ ਸਕਣਗੇ। ਉਹ ਕਈ ਪ੍ਰਕਾਰ ਦੇ ਜਤਨ ਕਰਣਗੇ ਕਿ ਜਿਸ ਕਰਕੇ ਤੁਸਾਂ ਦੋਹਾਂ ਵਿੱਚ ਵੈਰ ਪੈ ਜਾਵੇ। ਉਹ ਉਸ ਮਨੁੱਖ ਦੀ ਬਾਬਤ ਬਹੁਤ ਸਾਰੀਆਂ ਝੂਠੀਆਂ ਗੱਲਾਂ ਤੁਹਾਨੂੰ ਸੁਨਾਣਗੇ। ਉਹ ਆਖਣਗੇ ਤੁਹਾਡਾ ਮਿਤ੍ਰ ਤੁਹਾਡੀ ਸ਼ਿਕੈਤ ਕਰਦਾ ਸੀ, ਉਹ ਤੁਹਾਡੀਆਂ ਕਈ ਗੁਪਤ ਗੱਲਾਂ ਲੋਕਾਂ ਨੂੰ ਦਸਦਾ ਫਿਰਦਾ ਸੀ, ਸੋ ਅਜੇਹੇ ਸੱਜਨਾਂ ਦੀਆਂ ਅਜੇਹੀਆਂ ਗੱਲਾਂ ਉੱਤੇ ਭਰੋਸਾ ਨਾ ਕਰੋ। ਅਜਿਹੇ ਸਮੇਂ ਤੁਹਾਨੂੰ ਸਾਵਧਾਨੀ ਨਾਲ ਕੰਮ ਕਰਨਾ ਚਾਹੀਦਾ ਹੈ, ਤੁਹਾਨੂੰ ਸੋਚਣਾ ਚਾਹੀਦਾ ਹੈ ਕਿ ਜੋ ਮੇਰਾ ਮਿਤ੍ਰ ਸੀ ਉਹ ਇਕ ਦਮ ਬਦਲ ਕਿਸ ਤਰਾਂ ਗਿਆ? ਤੁਸੀਂ ਜਾ ਕੇ ਉਸ ਤੋਂ ਪੁੱਛੋ ਭਈ ਫਲਾਣਾ ਮਨੁੱਖ ਇਸ ਤਰਾਂ ਗੱਲਾਂ ਕਰਦਾ ਸੀ, ਕੀ ਕਾਰਣ ਹੈ? ਸਾਰੀਆਂ ਗੱਲਾ ਸਾਫ ਹੋ ਜਾਣਗੀਆਂ ਅਤੇ ਝੂਠ ਸੱਚ ਨਿੱਤਰ ਆਵੇਗਾ। ਦੁਸ਼ਟ ਦਾ ਮੂੰਹ ਕਾਲਾ ਹੋਵੇਗਾ, ਤੁਹਾਡੀ ਰਖਯਾ ਹੋ ਜਾਵੇਗੀ, ਦੁਰਜਨ ਤੁਹਾਡਾ ਕੁਝ ਭੀ ਨਹੀਂ ਵਿਗਾੜ ਸਕੇਗਾ। ਉਸ ਵੇਲੇ ਜੇਕਰ ਤੁਸਾਂ ਸਾਵਧਾਨੀ ਤੋਂ ਕੰਮ ਨਾ ਲਿਆ ਤਾਂ ਫੇਰ ਸਾਰੀ ਕੀਤੀ ਕਤਾਈ ਨਸ਼ਟ ਹੋ ਜਾਵੇਗੀ। ਤੁਸਾਂ ਦੋਹਾਂ ਮਿਤ੍ਰਾਂ ਦੇ ਵਿਚਕਾਰ ਇਕ ਦੁਰਜਨ ਵੜ ਜਾਵੇਗਾ ਅਤੇ ਉਹ ਤੁਹਾਨੂੰ ਘੱਟੇ ਵਿਚ ਮਿਲਾ ਦੇਵੇਗਾ। ਤੁਹਾਨੂੰ ਬਦਨਾਮ ਕਰ ਦੇਵੇਗਾ, ਤੁਹਾਨੂੰ ਮੂੰਹ ਵਿਖਾਲਣ ਜੋਗਾ ਨਹੀਂ ਰੱਖੇਗਾ, ਤੁਸੀਂ ਲੋਕਾਂ ਨੂੰ ਆਖੋਗੇ ਕਿ ਫਲਾਣਾ ਸਾਡਾ ਮਿਤ੍ਰ ਹੈ, ਪਰ ਉਹ ਲੋਕਾਂ ਨੂੰ ਆਖੇਗਾ ਉਹ ਤਾਂ ਮੇਰਾ ਚੇਲਾ ਹੈ, ਉਸ ਦਾ ਸਿਰ ਹੱਛੀ ਤਰਾਂ ਮੁੰਨਾਂਗਾ ਸੋ ਅਜਿਹੇ ਮੌਕੇ ਸਾਵਧਾਨ ਹੋਣ ਦੇ ਹਨ। ਅਜਿਹੇ ਸਮੇਂ ਜੋ ਸਾਵਧਾਨ ਰਹੇਗਾ ਉਹ ਜੀਉਂਦਾ ਰਹੇਗਾ ਅਤੇ ਇੱਜ਼ਤ ਵਡਿਆਈ ਪਾਵੇਗਾ।

ਤੁਸੀਂ ਜਦ ਕਿਸੇ ਦਾ ਸਾਥ ਕਰੋ ਤਾਂ ਪਹਿਲਾਂ ਇਹ ਵੇਖ ਲਓ ਕਿ ਉਸ ਦੀ ਬਾਬਤ ਲੋਕਾਂ ਦਾ ਕੀ ਖਿਆਲ ਹੈ? ਲੋਕ ਉਸ ਨੂੰ ਕੀ ਸਮਝਦੇ ਹਨ। ਫੇਰ ਉਸ ਦੇ ਕੰਮਾਂ ਉਤੇ ਵਿਚਾਰ ਕਰੋ। ਓਹ ਕੀ ਕਰਦਾ ਹੈ, ਉਸ ਦਾ ਚਾਲ ਚਲਨ ਕੈਸਾ ਹੈ, ਉਸ ਦੇ ਸੰਗੀ ਸਾਥੀ ਕਿਸ ਤਰਾਂ ਦੇ ਹਨ। ਉਸ ਦੇ ਮਕਾਨ ਵਿਚ ਜਾ ਕੇ ਵੇਖੋ ਕਿ ਕੇਹੜੀ ੨ ਚੀਜ਼ ਰਖੀ ਹੈ ਉਸ ਦੇ ਮਕਾਨ ਵਿਚ ਮੂਰਤਾਂ ਕੇਹੋ ਜੇਹੀਆਂ ਹਨ। ਇਤਿਯਾਦਿਕ ਗੱਲਾਂ ਦਾ ਖੂਬ ਧਿਆਨ ਨਾਲ ਵਿਚਾਰ ਕਰੋ। ਨਾਲ ਹੀ ਇਹ ਭੀ ਵੇਖੋ ਕਿ ਜਿਨ੍ਹਾਂ ਮਨੁੱਖਾਂ ਦੀ ਉਹ ਸ਼ਿਕੈਤ ਕਰਦਾ ਹੈ ਉਨ੍ਹਾਂ ਦੇ ਸਾਮ੍ਹਣੇ ਉਹ ਕਿਸ ਤਰਾਂ ਦਾ ਵਰਤਾਉ ਕਰਦਾ ਹੈ। ਉਹ ਤੁਹਾਡੇ ਮੂੰਹ ਤੇ ਤੁਹਾਡੀ ਬਹੁਤ ਵਡਿਆਈ ਤਾਂ ਨਹੀਂ ਕਰਦਾ? ਇਨ੍ਹਾਂ ਗੱਲਾਂ ਦਾ ਵਿਚਾਰ ਕਰਨ ਪਰ ਉਸ ਦੀ ਤੁਹਾਨੂੰ ਅਸਲੀ ਦਸ਼ਾ ਮਲੂਮ ਹੋ ਜਾਵੇਗੀ, ਜੇਕਰ ਤੁਹਾਨੂੰ ਮਲੂਮ ਹੋ ਜਾਵੇ ਕਿ ਇਹ ਚੰਗਾ ਆਦਮੀ ਹੈ ਤਾਂ ਉਸ ਦਾ ਸਾਥ ਕਰੋ, ਪਰ ਪੂਰਾ ਭਰੋਸਾ ਫੇਰ ਵੀ ਨਾ ਕਰੋ। ਉਸ ਦੇ ਸਾਮ੍ਹਣੇ

ਆਪਣੇ ਛੋਟੇ ਤੋਂ ਛੋਟੇ ਕੰਮਾਂ ਨੂੰ ਰਖੋ। ਇਸ ਨਾਲ ਤੁਹਾਡਾ ਅਨੁਭਵ ਵਧੇਗਾ ਅਤੇ ਉਸਦੇ ਅਸਲੀ ਰੂਪ ਦਾ ਵੀ ਤੁਹਾਨੂੰ ਪਤਾ ਲਗ ਜਾਵੇਗਾ। ਤੁਹਾਨੂੰ ਮਲੂਮ ਹੋ ਜਾਵੇਗਾ ਕਿ ਇਹ ਕਿਸ ਢੰਗ ਦਾ ਆਦਮੀ ਹੈ। ਇਸ ਦੇ ਸਾਥ ਨਾਲ ਨੁਕਸਾਨ ਹੋਵੇਗਾ ਜਾਂ ਲਾਭ ? ਪਰ ਕਿਸੇ ਦੀਆਂ ਉਪਰੋਂ ਉਪਰੋਂ ਗੱਲਾਂ ਸੁਣ ਕੇ ਕੇ ਛੇਤੀ ਤਿਲਕ ਨਾ ਪਵੋ। ਨੁਕਸਾਨ ਕਰੋਗੇ।

ਮਿੱਤ੍ਰਤਾ ਲਈ ਕਿਸੇ ਵੱਡੇ ਆਦਮੀ ਦੇ ਬੂਹੇ ਉਤੇ ਨਾ ਜਾਓ। ਕਿਉਂਕਿ ਉਥੇ ਮਿੱਤ੍ਰਤਾ ਦਾ ਮਸਾਲਾ ਨਹੀਂ। ਉਥੇ ਹੈ ਖੁਸ਼ਾਮਦ ਦਾ ਬਜ਼ਾਰ। ਉਸ ਬਜ਼ਾਰ ਵਿਚ ਜੇਕਰ ਖੁਸ਼ਾਮਦ ਕਰਨ ਦੀ ਸਮੱਗਰੀ ਤੁਹਾਡੇ ਪਾਸ ਹੋਵੇ, ਓਨਾਂ ਵਾਧੂ ਸਮਾਂ ਤੁਹਾਡੇ ਪਾਸ ਹੋਵੇ, ਜੇਕਰ ਮਨੁੱਖ ਤੋਂ ਪਸ਼ੂ ਬਣਨ ਦੀ ਇਛਾ ਹੋਵੇ ਤਾਂ ਬੇਸ਼ਕ ਜਾਓ। ਹਾਂ ਧਨਵਾਨਾਂ ਵਿਚੋਂ ਭੀ ਕਦੇ ੨ ਕੋਈ ਮਿਤ੍ਰ ਮਿਲ ਜਾਂਦਾ ਹੈ। ਪਰ ਪ੍ਰੇਮ ਅਤੇ ਕਰਤੱਵਜ ਨਾਲ ਨਹੀਂ, ਬਲ ਕੇ ਸਵਾਰਥ ਨਾਲ। ਤੁਹਾਡੇ ਪਾਸੋਂ ਜੇ ਕਰ ਉਨ੍ਹਾਂ ਦਾ ਕੋਈ ਸਵਾਰਥ ਸਿੱਧ ਹੁੰਦਾ ਹੋਵੇਗਾ ਤਾਂ ਤੁਹਾਡੇ ਓਹ ਮਿਤ੍ਰ ਬਣ ਜਾਣਗੇ। ਸਵਾਰਥ ਸਿੱਧ ਹੋਣ ਪਰ ਤੁਸੀਂ ਆਪਣੇ ਘਰ ਅਤੇ ਓਹ ਆਪਣੇ। ਇਸ ਨੂੰ ਕੁਝ ਲੋਕ ਮੈਤ੍ਰੀ ਆਖਦੇ ਹਨ ਪਰ ਅਸੀਂ ਆਖਦੇ ਹਾਂ ਇਹ ਦਾਸ ਅਤੇ ਮਾਲਿਕ ਦਾ ਇਕ ਛੋਟਾ ਜੇਹਾ ਸੰਬੰਧ ਹੈ। ਸਾਡੇ ਭੀ ਇਸ ਤਰਾਂ ਦੇ ਇਕ ਮਿਤ੍ਰ ਜਾਂ ਮਾਲਿਕ ਸਨ। ਉਨ੍ਹਾਂ ਦਾ ਅਚਾਨਕ ਸੁਰਗਵਾਸ ਹੋ ਗਿਆ। ਉਨ੍ਹਾਂ ਦੇ ਪੁਤ੍ਰ ਘਰ ਦੇ ਮਾਲਕ ਹੋਏ। ਓਹ ਸਾਡੇ ਘਰ ਕਈ ਵਾਰੀ ਆਏ ਸਨ। ਪਰ ਉਸ ਵੇਲੇ ਉਹ ਛੋਟੀ ਉਮਰ ਦੇ ਸਨ ਅਤੇ ਗਜਾਨ ਕੁਝ ਨਹੀਂ ਸੀ। ਉਨ੍ਹਾਂ ਨੇ ਮੇਰੀ ਬੁਰੀ ਤਰਾਂ ਖੁਸ਼ਾਮਦ ਕੀਤੀ। ਪਰ ਮੈਂ ਅਜੇਹੇ ਪਾਸੋਂ ਪਹਿਲਾਂ ਤੋਂ ਹੀ ਘ੍ਰਿਣਾ ਕਰਦਾ ਸੀ। ਮੈਂ ਉਸ ਨੂੰ ਆਪਣੇ ਘਰ ਚਲੇ ਜਾਣ ਲਈ ਕਿਹਾ ਅਤੇ ਗੱਲ ਬਸ ਹੋ ਗਈ।

ਕੁਝ ਖਾਸ ਹਿਰਦੇ ਹੁੰਦੇ ਹਨ ਜਿਨ੍ਹਾਂ ਵਿਚ ਮਿੱਤ੍ਰਤਾ ਦੀ ਸਾਮਗ੍ਰੀ ਹੁੰਦੀ ਹੈ। ਸੋ ਓਨ੍ਹਾਂ ਨਾਲ ਮਿੱਤ੍ਰਤਾ ਕਰਨ ਤੋਂ ਲਾਭ ਹੈ। ਤੁਸੀਂ ਉਸ ਮਨੁੱਖ ਨਾਲ ਮਿੱਤ੍ਰਤਾ ਕਰੋ ਜਿਸ ਦੇ ਖਿਆਲ ਤੁਹਾਡੇ ਨਾਲ ਮਿਲਦੇ ਜੁਲਦੇ ਹੋਣ। ਜੋ ਤੁਹਾਡੀ ਇਕ ਤਰਾਂ ਨਾਲ ਸਫਲਤਾ ਚਾਹੁੰਦਾ ਹੋਵੇ। ਤੁਸੀਂ ਨਿਰਭੈ ਹੋ ਕੇ ਉਸ ਨਾਲ ਮਿਲ ਜਾਓ। ਉਸ ਵਿਚ ਇਕ ਦੋ ਦੋਸ਼ ਭੀ ਹੋਣ ਤਾਂ ਕੋਈ ਡਰ ਨਹੀਂ। ਓਹ ਤੁਹਾਡਾ ਨੁਕਸਾਨ ਨਹੀਂ ਕਰ ਸਕਦਾ। ਜੇਕਰ ਨੁਕਸਾਨ ਕਰੇਗਾ ਤਾਂ ਉਸ ਦਾ ਭੀ ਨੁਕਸਾਨ ਹੋਵੇਗਾ। ਕਿਉਂਕਿ ਉਹ ਭੀ ਉਹੋ ਚਾਹੁੰਦਾ ਹੈ ਜੋ ਕੁਝ ਤੁਸੀਂ। ਫੇਰ ਓਹ ਨੁਕਸਾਨ ਪੁਚਾਣ ਦਾ ਜਤਨ ਨਹੀਂ ਕਰੇਗਾ, ਪਰ ਉਸ ਤੋਂ ਸਾਵਧਾਨ ਜ਼ਰੂਰ ਰਹੋ।

ਤੁਹਾਨੂੰ ਹਰੇਕ ਦਸ਼ਾ ਵਿਚ ਸ਼ਕਤੀ, ਸਾਵਧਾਨੀ ਅਤੇ ਬਲ ਤੋਂ ਰਹਿਤ ਨਹੀਂ ਹੋਣਾ ਚਾਹੀਦਾ। ਬਲ ਅਤੇ ਸ਼ਕਤੀ ਨਾਲ ਕੰਮ ਅਰੰਭ ਕਰੋ। ਸਾਵਧਾਨੀ ਨਾਲ ਉਸ ਦੇ ਰਾਹ ਵਿਚ ਆਉਣ ਵਾਲੇ ਵਿਘਨਾਂ ਰੁਕਾਵਟਾਂ ਨੂੰ ਦੂਰ ਕਰੋ, ਇਹੋ ਰਾਹ ਹੈ। ਮਿੱਤ੍ਰਤਾ ਵਿਚ ਵਿਖਾਊ-ਪੁਣਾ ਨਹੀਂ ਹੁੰਦਾ। ਜੇਹੜੇ ਅਜੇਹਾ ਕਰਨ ਉਨ੍ਹਾਂ ਨੂੰ ਦੂਰੋਂ ਫਤੇ ਗਜਾਓ।

ਤੁਸੀਂ ਜਿਸ ਨੂੰ ਸਾਥੀ ਬਣਾਓ ਉਸ ਨੂੰ ਸਦਾ ਚੰਗੇ ਰਾਹ ਲਿਜਾਣ ਦਾ ਜਤਨ ਕਰੋ। ਉਸ ਦੇ ਨਾਲ ਵਾਦ ਵਿਵਾਦ ਕਰਕੇ ਸ਼ੱਕ ਸੁਭ੍ਹੇ ਮਿਟਾ ਲਓ। ਉਸ ਨੂੰ ਬਿਰਥਾ ਖੁਸ਼ ਕਰਨ ਦਾ ਜਤਨ ਨਾ ਕਰੋ। ਉਸ ਦੇ ਭਲੇ ਵਲ ਧਿਆਨ ਰਖੋ, ਸ੍ਵਾਰਥ ਝੂਠ ਅਤੇ ਵਿਸ਼੍ਵਾਸਘਾਤ ਮਿੱਤ੍ਰਤਾ ਦੇ ਵੈਰੀ ਹਨ, ਇਸ ਲਈ ਇਨ੍ਹਾਂ ਨੂੰ ਛਡ ਕੇ ਮਿੱਤ੍ਰਤਾ ਕਰੋ।

## ਨਿੰਮ੍ਰਤਾ ਅਤੇ ਸਭ ਦਾ ਭਲਾ

ਤੁਹਾਨੂੰ ਨਿੰਮ੍ਰਤਾਵਾਨ ਹੋਣਾ ਚਾਹੀਦਾ ਹੈ ਅਤੇ ਸਭ ਦਾ ਭਲਾ ਇੱਛਣਾ ਚਾਹੀਦਾ ਹੈ। ਨਿੰਮ੍ਰਤਾ ਹਿਰਦੇ ਦਾ ਇਕ ਗੁਣ ਹੈ, ਇਸ ਦੇ ਨਾਲ ਹਿਰਦਾ ਅਤੇ ਆਤਮਾ ਪੁਸ਼ਟ ਹੁੰਦੇ ਹਨ। ਅਹੰਕਾਰ ਨਾਲ ਨਿੰਮ੍ਰਤਾ ਦਾ ਨਾਸ ਹੁੰਦਾ ਹੈ ਅਹੰਕਾਰੀ ਮਨੁੱਖ ਨਿੰਮ੍ਰਤਾ ਵਾਲਾ ਨਹੀਂ ਹੋ ਸਕਦਾ। ਇਸ ਲਈ ਜਤਨ ਕਰਨਾ ਚਾਹੀਦਾ ਹੈ ਕਿ ਜਿਸ ਕਰਕੇ ਤੁਸੀਂ ਅਹੰਕਾਰੀ ਨਾ ਬਣੋ। ਅਹੰਕਾਰ ਸਭਨਾਂ ਗੁਣਾ ਦਾ ਵੈਰੀ ਹੈ। ਅਹੰਕਾਰੀ ਮਨੁੱਖ ਕੋਈ ਭੀ ਚੰਗਾ ਕੰਮ ਨਹੀਂ ਕਰ ਸਕਦਾ। ਉਸ ਨੂੰ ਸਦਾ ਆਪਣੇ ਅਹੰਕਾਰ ਦੀ ਰਾਖੀ ਦੀ ਹੀ ਚਿੰਤਾ ਲਗੀ ਰਹਿੰਦੀ ਹੈ, ਉਹ ਸਮਝਦਾ ਹੈ ਕਿ ਮੈਂ ਆਪਣੇ ਅਹੰਕਾਰ ਦੀ ਰਖਯਾ ਕਰ ਲਈ ਤਾਂ ਮੇਰਾ ਜਨਮ ਸਫਲ ਹੋ ਗਿਆ। ਓਹ ਇੰਨਾ ਅਗਯਾਨੀ ਅਤੇ ਇੰਨਾ ਬੇਸਮਝ ਹੋ ਜਾਂਦਾ ਹੈ ਕਿ ਚੰਗੀ ਅਤੇ ਬੁਰੀ ਗੱਲ ਦਾ ਉਸ ਨੂੰ ਫਰਕ ਹੀ ਨਹੀਂ ਦਿਸਦਾ, ਅਹੰਕਾਰ ਇਕ ਪ੍ਰਕਾਰ ਦਾ ਨਸ਼ਾ ਹੈ, ਜੇਹੜਾ ਇਸ ਦੇ ਫੰਦੇ ਵਿਚ ਫਸਿਆ ਉਹ ਗਿਆ। ਇਸ ਦਾ ਸੁਭਾਵ ਅਨੋਖਾ ਹੁੰਦਾ ਹੈ। ਉਹ ਦੇਖਦਾ ਹੈ ਪਰ ਉਲਟਾ, ਉਹ ਸੁਣਦਾ ਹੈ ਪਰ ਉਲਟਾ। ਜੋ ਮਨੁੱਖ ਅਹੰਕਾਰ ਦੇ ਨਸ਼ੇ ਵਿਚ ਚੂਰ ਰਹਿੰਦਾ ਹੈ ਉਹ ਬੁਰੇ ਨੂੰ ਭਲਾ ਸਮਝਦਾ ਹੈ ਅਤੇ ਉਹੋ ਕੰਮ ਕਰਦਾ ਹੈ ਜੋ ਨਹੀਂ ਕਰਨਾ ਚਾਹੀਦਾ। ਓਹ ਉਸੇ ਰਾਹ ਤੇ ਚਲਣਾ ਚਾਹੁੰਦਾ ਹੈ ਜਿਸ ਪਰ ਨਹੀਂ ਚਲਣਾ ਚਾਹੀਦਾ। ਭਲਾ ਆਪ ਹੀ ਸੋਚੋ ਕਿ ਇਸ ਤਰਾਂ ਦੇ ਮਨੁੱਖ ਦਾ ਭਲਾ ਹੋ ਸਕਦਾ ਹੈ? ਇਸ ਤਰਾਂ ਦੇ ਮਨੁੱਖ ਵਿੱਚ ਓਹ ਬਲ ਆ ਸਕਦਾ ਹੈ, ਉਹ ਸ਼ਕਤੀ ਆ ਸਕਦੀ ਹੈ, ਜਿਸ ਨਾਲ ਉਹ ਕੁਝ ਕੰਮ ਕਰ ਸਕੇ? ਕੀ ਉਹ ਅਪਣੇ ਭਲੇ ਵਾਸਤੇ ਕਿਸੇ ਗੁਣ ਨੂੰ ਹਾਸਲ ਕਰ ਸਕਦਾ ਹੈ? ਅਹੰਕਾਰੀ ਪਾਸੋਂ ਕਿਸੇ ਚੰਗੇ ਕੰਮ ਦਾ ਹੋਣਾ ਅਸੰਭਵ ਹੈ ਅਤੇ ਅਹੰਕਾਰੀ ਦਾ ਕਿਸੇ ਚੰਗੇ ਰਾਹ ਉਤੇ ਚਲਣਾ ਭੀ ਅਸੰਭਵ ਹੈ।

ਅਹੰਕਾਰੀ ਮੂਰਖਤਾ ਨਾਲ ਹੁੰਦਾ ਹੈ ਅਤੇ ਮੂਰਖਤਾ ਅੰਨ੍ਹੀ ਹੈ। ਓਹ ਦਸਦੀ ਹੈ ਕਿ ਤੁਸੀਂ ਵਿਦਵਾਨ ਹੋ ਬੁਧਵਾਨ ਹੋ, ਸੁੰਦਰ ਹੋ ਬਲਵਾਨ ਹੋ, ਅਤੇ ਗੁਣਵਾਨ ਹੋ। ਭਾਵੇਂ ਇਨ੍ਹਾਂ ਗੁਣਾਂ ਦੀ ਤੁਹਾਡੇ ਅੰਦਰ ਬੂ ਭੀ ਨਾ ਹੋਵੇ। ਪਰ ਮੂਰਖਤਾ ਤੁਹਾਨੂੰ ਦਿਨ ਰਾਤ ਇਹੋ ਪਾਠ ਪੜ੍ਹਾਉਂਦੀ ਰਹੇਗੀ। ਮੂਰਖਤਾ ਦੇ ਜਦ ਤੁਸੀਂ ਪੱਕੇ ਚੇਲੇ ਬਣ ਜਾਓਗੇ ਉਸ ਵੇਲੇ ਚੰਗੇ ਅਹੰਕਾਰੀਆਂ ਵਿਚ ਤੁਹਾਡੀ ਗੇਣਤੀ ਹੋਣ ਲਗੇਗੀ। ਤੁਹਾਡੇ ਪਾਸੋਂ ਚੰਗੇ ਕੰਮਾਂ ਦਾ ਹੋਣਾ ਰੁਕ ਜਾਵੇਗਾ, ਕਿਉਂਕਿ ਅਹੰਕਾਰ ਨਾਲ ਤੁਹਾਡੀ ਅਕਲ ਮਾਰੀ ਜਾਵੇਗੀ। ਅਹੰਕਾਰ ਤੁਹਾਡੀ ਵਿਚਾਰ ਸ਼ਕਤੀ ਨੂੰ ਨਸ਼ਟ ਕਰ ਦੇਵੇਗਾ। ਉਹ ਤੁਹਾਨੂੰ ਅਵਿਵੇਕੀ ਅਤੇ ਮੂਰਖ ਬਣਾ ਦੇਵੇਗੀ। ਉਹ ਤੁਹਾਨੂੰ ਨਿਕੰਮਾ ਬਣਾ ਦੇਵੇਗਾ। ਉਸ ਦੇ ਨਾਲ ਤੁਹਾਡੀ ਓਹ ਗਤੀ ਹੋ ਜਾਵੇਗੀ ਜਿਸ ਨੂੰ ਤੁਸੀਂ ਨਹੀਂ ਚਾਹੁੰਦੇ ਜਾਂ ਜੋ ਤੁਹਾਨੂੰ ਪਿਆਰੀ ਨਹੀਂ। ਸੋ ਓਹ ਅਹੰਕਾਰ ਕੀ ਹੈ? ਝੂਠੇ ਗਯਾਨ ਦਾ ਹੋਣਾ।

ਮੂਰਖ ਮਨੁੱਖ ਸਮਝਦਾ ਹੈ ਕਿ ਮੈਂ ਵੱਡਾ ਵਿਦਵਾਨ ਅਤੇ ਸ਼ਕਤੀਵਾਨ ਹਾਂ। ਉਸ ਦੀ ਇਹ ਸਮਝ ਭਾਵੇਂ ਝੂਠੀ ਹੁੰਦੀ ਹੈ ਪਰ ਓਹ ਅਪਣੇ ਆਪ ਨੂੰ ਵੱਡਾ ਵਿਦ੍ਵਾਨ ਅਤੇ ਬੁਧਵਾਨ ਸਮਝ ਕੇ ਵੱਡੇ ਕੰਮਾਂ ਨੂੰ ਕਰਨ ਲਗਦਾ ਹੈ। ਪਰ ਉਹ ਕੰਮ ਕਿਸ ਤਰਾਂ ਸਿੱਧ ਹੋ ਸਕਦੇ ਹਨ ? ਕਿਉਂਕਿ ਉਸ ਦੇ ਪਾਸ ਤਾਂ ਓਹ ਕੋਈ ਸਾਧਨ ਹੀ ਨਹੀਂ, ਜਿਸ ਨਾਲ ਕੋਈ ਕੰਮ ਸਿੱਧ ਹੋਵੇ। ਤੁਹਾਡੀ ਸਮਝ ਹੈ ਹੋਵੇ। ਤੁਹਾਡੀ ਸਮਝ ਨਾਲ ਹੀ ਵਿਦ੍ਵੱਤਾ ਅਤੇ ਬਲਵਾਨਤਾ ਪ੍ਰਾਪਤ ਨਹੀਂ ਹੋ ਜਾਂਦੀ। ਤੁਹਾਡੀ ਸਮਝ ਕੁਝ ਹੋਰ ਚੀਜ਼ ਹੈ ਵਿਦ੍ਵੱਤਾ ਅਤੇ ਬਲਵਾਨਤਾ ਕੁਝ ਹੋਰ ਚੀਜ਼ ਹੈ। ਸੋ ਤੁਹਾਡੀ ਸਮਝ ਨਾਲ ਕੁਝ ਹੋਣਾ ਹਵਾਣਾ ਨਹੀਂ। ਤੁਸੀਂ ਅਪਣੇ ਆਪ ਨੂੰ ਸਮਝਦੇ ਹੋ ਕਿ ਮੈਂ ਇੰਦ੍ਰ ਹਾਂ, ਮੈਂ ਬ੍ਰਿਹਸਪਤੀ ਹਾਂ। ਤੁਹਾਡੀ ਇਹ ਸਮਝ ਪਕੀ ਹੋ ਗਈ ਹੈ। ਲੋਕ ਤੁਹਾਨੂੰ ਸਮਝਾਉਂਦੇ ਹਨ ਪਰ ਤੁਸੀਂ ਮੰਨਦੇ ਨਹੀਂ। ਤੁਸੀਂ ਅੜੇ ਬੈਠੇ ਹੋ। ਤੁਸੀਂ ਜੇਕਰ ਇਸ ਪਕੜ ਨੂੰ ਪਕੜੇ ਬੈਠੇ ਰਹਿੰਦੇ ਅਤੇ ਕਿਸੇ ਨਾਲ ਛੇੜ ਛਾੜ ਨਾ ਕਰਦੇ ਤਾਂ ਕੁਝ ਨੁਕਸਾਨ ਨਾ ਹੁੰਦਾ। ਪਰ ਤੁਸੀਂ ਤਾਂ ਉਜੇਹਾ ਕਰਦੇ ਹੀ ਨਹੀਂ। ਤੁਸੀਂ ਤਾਂ ਆਪਣੇ ਅਹੰਕਾਰ ਦੇ ਨਸ਼ੇ ਵਿਚ ਮਸਤ ਹੋ ਕੇ ਸੰਸਾਰ ਨੂੰ ਹੀ ਤੁਛ ਸਮਝੀ ਬੈਠੇ ਹੋ, ਸੰਸਾਰ ਦਾ ਨਿਰਾਦਰ ਅਤੇ ਅਪਮਾਨ ਕਰ ਰਹੇ ਹੋ, ਭਲਾ ਸੋਚੋ। ਸੰਸਾਰ ਤੁਹਾਡਾ ਨਿਰਾਦਰ ਅਤੇ ਅਪਮਾਨ ਕਿਉਂ ਸਹਾਰੇਗਾ ? ਬਲਕੇ ਉਹ ਤੁਹਾਡੀ ਮੂਰਖਤਾ ਅਤੇ ਅਗਜਾਨ ਪੁਰ ਹੱਸੇਗਾ ਅਤੇ ਦੁਖੀ ਹੋਵੇਗਾ ਫੇਰ ਸਦਾ ਲਈ ਤੁਹਾਥੋਂ ਮੂੰਹ ਵੀ ਮੋੜ ਲਵੇਗਾ। ਜਦ ਤੁਹਾਡੇ ਨਾਲੋਂ ਦੇਸ਼ ਅਤੇ ਕੌਮ ਦੀ ਹਮਦਰਦੀ ਜਾਂਦੀ ਰਹੇਗੀ, ਉਸ ਵੇਲੇ ਤੁਸੀਂ ਅਜੇਹੇ ਨਿਕੰਮੇ ਬਣ ਜਾਓਗੇ ਕਿ ਕੁਝ ਪੁਛੋ ਨਹੀਂ, ਹੁਣ ਤੁਸੀਂ ਕਿਸੇ ਕੰਮ ਜੋਗੇ ਨਹੀਂ ਰਹੋਗੇ, ਕੋਈ ਵੀ ਭਲਾ ਆਦਮੀ ਤੁਹਾਡੇ ਕੰਮਾਂ ਵਿਚ ਮਦਦ ਨਹੀਂ ਦੇਵੇਗਾ, ਕੋਈ ਵੀ ਵਿਦਵਾਨ ਅਤੇ ਸ਼ਕਤੀਵਾਨ ਤੁਹਾਡੀ ਵੱਲ ਨਹੀਂ ਵੇਖੇਗਾ। ਹੁਣ ਤੁਸੀਂ ਆਪਣੇ ਘਰ ਵਿਚ ਮੂਰਖਤਾ ਮਿਥਜਾ ਗਜਾਨ ਅਤੇ ਅਹੰਕਾਰ ਨੂੰ ਲੈ ਕੇ ਬੈਠੇ ਰਹੋ, ਅਕਲ ਹੋਵੇ ਤਾਂ ਪਛਤਾਉਂਦੇ ਰਹੋ।

ਤੁਹਾਨੂੰ ਸ੍ਵਾਭਿਮਾਨੀ ਬਣਨਾ ਚਾਹੀਦਾ ਹੈ, ਪਰ ਅਹੰਕਾਰੀ ਨਹੀਂ, ਤੁਹਾਡੇ ਵਿਚ ਜੋ ਗੁਣ ਹਨ, ਜੋ ਬਲ ਹੈ, ਜੋ ਸ਼ਕਤੀ ਹੈ ਉਸ ਦਾ ਹੱਕਦਾਰ ਆਪਣੇ ਆਪ ਨੂੰ ਸਮਝਣਾ ਅਭਿਮਾਨ ਹੈ ਅਤੇ ਅਭਿਮਾਨ ਕੋਈ ਬੁਰੀ ਚੀਜ਼ ਨਹੀਂ, ਬਲਕੇ ਉਸ ਦਾ ਨਾਂ ਹੋਣਾ ਹੀ ਬੁਰਾ ਅਤੇ ਨੁਕਸਾਨ ਕਰਨ ਵਾਲਾ ਹੈ। ਜਿਸ ਤਰਾਂ ਅਹੰਕਾਰ ਦੇ ਹੋਣ ਕਰਕੇ ਮਨੁੱਖ ਬੇਕਾਰ ਹੋ ਜਾਂਦਾ ਹੈ ਉਸੇ ਤਰਾਂ ਅਭਿਮਾਨ ਦੇ ਨਾਂ ਹੋਣ ਕਰਕੇ। ਅਹੰਕਾਰ ਪਾਪ ਹੈ ਅਤੇ ਅਭਿਮਾਨ ਪੁੰਨ। ਅਭਿਮਾਨੀ ਪੁਰਖ ਆਪਣੇ ਆਪ ਨੂੰ ਬਣਾਉਂਦਾ ਹੈ ਅਤੇ ਅਹੰਕਾਰੀ ਆਪਣੇ ਆਪ ਨੂੰ ਸੁਆਹ ਕਰ ਸੁਟਦਾ ਹੈ, ਅਭਿਮਾਨੀ ਸਮਝਦਾ ਹੈ ਕਿ ਮੈਂ ਫਲਾਣੀ ਚੀਜ਼ ਹਾਂ, ਮੇਰੀ ਏਨੀ ਤਾਕਤ ਹੈ, ਮੇਰਾ ਏਨਾ ਬਲ ਹੈ, ਏਨੀ ਵਿਦਜਾ ਹੈ, ਉਹ ਆਪਣੇ ਆਪ ਨੂੰ ਜੇਹਾ ਸਮਝਦਾ ਹੈ ਤੇਹਾ ਕੰਮ ਭੀ ਕਰਦਾ ਹੈ, ਉਸ ਤੋਂ ਲੋਕ ਉਸ ਪਰ ਖੁਸ਼ ਰਹਿੰਦੇ ਹਨ, ਉਸ ਦੇ ਵਿਚਾਰ ਅਤੇ ਅਨੁਭਵ ਦੀ ਵਡਿਆਈ ਹੁੰਦੀ ਹੈ, ਉਸ ਦੇ ਕਾਰਜ ਸਫਲ ਹੁੰਦੇ ਹਨ ਅਤੇ ਉਸ ਦਾ ਜੀਵਨ ਧੰਨ ਹੋ ਜਾਂਦਾ ਹੈ, ਉਹ ਆਪਣੇ ਆਪ ਲਈ ਤਥਾ ਦੇਸ਼ ਅਤੇ ਕੌਮ ਲਈ ਇਕ ਲਾਭਵੰਦ ਚੀਜ਼ ਸਾਬਤ ਹੁੰਦਾ ਹੈ, ਕਿਉਂਕਿ ਉਹ ਆਪਣੇ ਆਪ ਨੂੰ ਜਾਣਦਾ ਹੈ, ਪਰ ਅਹੰਕਾਰੀ ਦੀਆਂ ਇਹ ਗੱਲਾਂ ਨਹੀਂ, ਉਹ ਹੈ ਤਾਂ ਗਿੱਦੜ ਪਰ ਸਮਝਦਾ ਹੈ ਆਪ ਨੂੰ ਸ਼ੇਰ,

ਉਹ ਵਧ ਕੇ ਹਾਥੀਆਂ ਨੂੰ ਮਾਰਨਾ ਚਾਹੁੰਦਾ ਹੈ ਪਰ ਉਨ੍ਹਾਂ ਦੇ ਪੈਰਾਂ ਤਲੇ ਆਪ ਹੀ ਚਿਥਿਆ ਜਾਂਦਾ ਹੈ, ਇਸ ਲਈ ਅਭਿਮਾਨੀ ਬਣਨਾ ਚੰਗਾ ਪਰ ਅਹੰਕਾਰੀ ਬਣਨਾ ਬੁਰਾ ਹੈ।

ਤੁਹਾਨੂੰ ਅਭਿਮਾਨ ਹੈ ਕਿ ਮੈਂ ਚੰਗਾ ਹਾਂ, ਤੁਹਾਡਾ ਇਹ ਅਭਿਮਾਨ ਬੁਰੇ ਕੰਮਾਂ ਤੋਂ ਸਦਾ ਤੁਹਾਡੀ ਰਖਯਾ ਕਰੇਗਾ, ਤੁਹਾਨੂੰ ਕਦੇ ਅਜੇਹੇ ਕੰਮ ਨਹੀਂ ਕਰਨ ਦੇਵੇਗਾ ਜਿਨ੍ਹਾਂ ਨਾਲ ਤੁਹਾਡੇ ਚੰਗੇ ਪੁਣੇ ਵਿਚ ਫਰਕ ਪਵੇ, ਦਸ਼ਾ ਅਤੇ ਲੋਭ ਆ ਕੇ ਤੁਹਾਨੂੰ ਦਬਾਣਗੇ, ਉਹ ਆਖਣਗੇ ਕਿ ਇਸ ਕੰਮ ਨੂੰ ਕਰ ਲਓ ਨਹੀਂ ਤਾਂ ਨੁਕਸਾਨ ਹੋ ਜਾਵੇਗਾ, ਉਹ ਆਖਣਗੇ ਕਿ ਇਹ ਲਾਭ ਹੁੰਦਾ ਹੈ ਅਤੇ ਇਸ ਨੂੰ ਤੁਸੀਂ ਕਿਉਂ ਛਡਦੇ ਹੋ, ਤੁਹਾਡਾ ਦਿਲ ਭੀ ਡਾਵਾਂ ਡੋਲ ਹੋ ਜਾਵੇਗਾ, ਕੀ ਕਰਾਂ ਅਤੇ ਕੀ ਨਾ ਕਰਾਂ, ਇਸ ਦੇ ਲਈ ਤੁਸੀਂ ਵਿਯਾਕੁਲ ਹੋ ਜਾਓਗੇ, ਉਸ ਵੇਲੇ ਅਭਿਮਾਨ ਆਵੇਗਾ ਅਤੇ ਆਖੇਗਾ ਕਿ ਕਿਉਂ ਇਸ ਫਾਹੀ ਵਿਚ ਫਸੇ ਹੋਏ ਹੋ, ਇਹ ਸੋਚੋ ਕਿ ਸੰਸਾਰ ਤੁਹਾਨੂੰ ਹੁਣ ਕੀ ਸਮਝਦਾ ਹੈ ਅਤੇ ਇਸ ਕੰਮ ਦੇ ਕਰਨ ਨਾਲ ਤੁਹਾਨੂੰ ਕੀ ਸਮਝੇਗਾ। ਬੱਸ ! ਏਸ ਦਾ ਨਿਸਚਾ ਕਰਕੇ ਜੋ ਕਰਨਾ ਹੋਵੇ ਕਰ ਸੁੱਟੋ। ਇਨ੍ਹਾਂ ਗੱਲਾਂ ਦੇ ਸੁਣਦਿਆਂ ਹੀ ਤੁਸੀਂ ਆਪਣਾ ਕਰਤੱਵਯ ਨਿਸਚਿਤ ਕਰ ਲਓਗੇ, ਤੁਹਾਡੇ ਪੈਰ ਕਦੇ ਬੁਰੇ ਕੰਮਾਂ ਵਲ ਨਹੀਂ ਉਠਣਗੇ, ਤੁਸੀਂ ਸਦਾ ਭਲੇ ਬਣੇ ਰਹੋਗੇ ਅਤੇ ਆਪਣਾ ਕੰਮ ਚੰਗੀ ਤਰਾਂ ਕਰਦੇ ਜਾਓਗੇ।

ਜਿਸ ਦਿਨ ਤੁਹਾਨੂੰ ਇਹ ਗੱਲ ਮਲੂਮ ਹੋ ਜਾਵੇਗੀ ਕਿ ਅਹੰਕਾਰ ਨਾਲ ਨੁਕਸਾਨ ਹੁੰਦਾ ਹੈ, ਅਹੰਕਾਰ ਦਾ ਇਹ ਸਰੂਪ ਹੈ, ਉਸ ਦਿਨ ਜੇਕਰ ਤੁਹਾਡੇ ਵਿਚ ਅਕਲ ਹੋਵੇਗੀ ਅਤੇ ਤੁਸੀਂ ਆਪਣਾ ਭਲਾ ਚਾਹੋਗੇ ਤਾਂ ਅਹੰਕਾਰ ਨੂੰ ਦੂਰ ਭਜਾਓਗੇ, ਉਸਦੇ ਪਾਸ ਤੱਕ ਜਾਣ ਵਿਚ ਭੀ ਤੁਹਾਨੂੰ ਸ਼ਰਮ ਆਵੇਗੀ। ਇਸ ਲਈ ਅਸੀਂ ਆਖਦੇ ਹਾਂ ਕਿ ਤੁਸੀਂ ਜਤਨ ਕਰੋ ਜਿਸ ਤੋਂ ਤੁਹਾਨੂੰ ਅਹੰਕਾਰ ਦਾ ਸਰੂਪ ਮਲੂਮ ਹੋ ਜਾਵੇ।

ਤੁਸੀਂ ਅਹੰਕਾਰ ਕਿਸ ਤੇ ਕਰੋਗੇ, ਤੁਸੀਂ ਆਪ ਨੂੰ ਵੱਡਾ ਕਿਸ ਤੋਂ ਸਮਝੋਗੇ, ਰਤਾ ਇਸ ਗੱਲ ਦਾ ਵਿਚਾਰ ਕਰੋ। ਜਦ ਤੁਸੀਂ ਵੇਖਦੇ ਹੋ ਕਿ ਸੰਸਾਰ ਵਿਚ ਕੁਝ ਮਨੁੱਖ ਤੁਹਾਡੇ ਨਾਲੋਂ ਘੱਟ ਗੁਣੀ ਹਨ ਤੇ ਹਜਾਰਾਂ ਫੇਰ ਅਜਿਹੇ ਭੀ ਹਨ ਜੋ ਤੁਹਾਡੇ ਨਾਲੋਂ ਵਧੀਕ ਗੁਣਾਂ ਅਤੇ ਵਧੀਕ ਇੱਜ਼ਤ ਵਾਲੇ ਹਨ। ਅਜੇਹੀ ਦਸ਼ਾ ਵਿੱਚ ਕੀ ਅਹੰਕਾਰ ਤੁਹਾਨੂੰ ਸੋਭੇਗਾ ? ਕੀ ਤੁਹਾਡਾ ਅਹੰਕਾਰ ਵੇਖ ਕੇ ਤੁਹਾਨੂੰ ਸਲ੍ਹਾਵੇਗਾ ? ਇਹ ਤਾਂ ਸਮਝੋ ਕਿ ਤੁਸੀਂ ਸਭ ਨਾਲੋਂ ਚੰਗੇ ਹੋ। ਕਬੀਰ ਜੀ ਦਾ ਕਥਨ ਹੈ :

ਕਬੀਰ ਸਭ ਤੇ ਹਮ ਬੁਰੇ ਹਮ ਤਜ ਭਲੋ ਸਭ ਕੋਇ ॥
ਜਿਨ ਐਸਾ ਕਰ ਬੂਝਿਆ ਮੀਤ ਹਮਾਰਾ ਸੋਇ ॥

ਸੋ ਸੰਸਾਰੀ ਲੋਕਾਂ ਦੇ ਸਰਟੀਫਿਕੇਟ ਦਾ ਕੋਈ ਮੁਲ ਨਹੀਂ, ਕਿਉਂਕਿ ਉਹ ਖੁਸ਼ਾਮਦ ਨਾਲ ਭੀ ਮਿਲ ਜਾਂਦਾ ਹੈ ਅਤੇ ਪ੍ਰੇਮ ਨਾਲ ਭੀ। ਇਸ ਤਰਾਂ ਉਸ ਦੀ ਪ੍ਰਾਪਤੀ ਦੇ ਕਈ ਸਾਧਨ ਹਨ। ਜੇਕਰ ਤੁਸੀਂ ਆਪਣੇ ਸਰਟੀਫਿਕੇਟਾਂ ਉੱਤੇ ਅਹੰਕਾਰ ਕਰਦੇ ਹੋ ਤਾਂ ਓਹ ਬਿਰਥਾ ਹੈ, ਇਸ ਲਈ ਕਿ ਓਹ ਬਜ਼ਾਰੂ ਹੈ ਅਤੇ ਉਸਦਾ ਕੋਈ ਮੁਲ ਨਹੀਂ। ਬਹੁਤ ਸਾਰੇ ਅਜੇਹੇ ਮਨੁੱਖ ਹਨ ਜਿਨ੍ਹਾਂ ਪਾਸ ਸਰਟੀਫਿਕੇਟ ਕੋਈ ਨਹੀਂ ਪਰ ਓਹ ਯੋਗ ਹਨ। ਉਨ੍ਹਾਂ ਦੀ ਯੋਗਤਾ ਸਰਟੀਫ਼ਿਕੇਟ ਵਾਲੀ ਯੋਗਤਾ ਨਾਲੋਂ ਕੁਝ ਵਧ ਕੇ ਹੈ। ਫੇਰ ਦੱਸੋ ਕਿਸ ਗੱਲ ਦਾ ਮਾਣ ਅਤੇ ਓਹ ਕਿਉਂ ?

ਜਿਸ ਦੇ ਅੰਦਰ ਅਹੰਕਾਰ ਨਹੀਂ ਓਹ ਨਿੰਮ੍ਰਤਾ ਵਾਲਾ ਹੈ। ਨਿੰਮ੍ਰਤਾ ਇਕ ਵੱਡਾ ਗੁਣ ਹੈ। ਅਹੰਕਾਰ ਵਿਚ ਜਿੰਨੇ ਦੋਸ਼ ਹਨ ਉਸੇ ਤਰਾਂ ਨਿੰਮ੍ਰਤਾ ਵਿਚ ਵਧ ਕੇ ਗੁਣ ਹਨ। ਨਿੰਮ੍ਰਤਾ ਅਹੰਕਾਰ ਦੇ ਦੋਸ਼ਾਂ ਨੂੰ ਮਿਟਾਉਂਦੀ ਹੈ, ਉਸ ਤੋਂ ਨਵੀਆਂ ਗੱਲਾਂ ਸਿੱਖਣ ਦਾ ਸਮਾਂ ਮਿਲਦਾ ਹੈ। ਨਿੰਮ੍ਰਤਾ ਵਾਲੇ ਮਨੁੱਖ ਨੂੰ ਸਾਰੇ ਲੋਕ ਚਾਹੁੰਦੇ ਹਨ ਅਤੇ ਸਾਰੇ ਉਸ ਨਾਲ ਪ੍ਰੇਮ ਕਰਦੇ ਹਨ। ਫੇਰ ਨਿਰੇ ਅਹੰਕਾਰ ਲਈ ਇਸ ਗੁਣ ਦਾ ਕਿਉਂ ਬਲੀਦਾਨ ਕਰਦੇ ਹੋ? ਮੋਤੀਆਂ ਨੂੰ ਛੱਡ ਕੇ ਪੱਥਰਾਂ ਕੰਕਰਾਂ ਨੂੰ ਕਿਉਂ ਖਰੀਦਦੇ ਹੋ? ਕੀ ਇਹ ਬੁਧਵਾਨਤਾ ਹੈ? ਕੀ ਤੁਹਾਡੇ ਇਹ ਆਚਰਣ ਤੁਹਾਨੂੰ ਸਭਨਾਂ ਦਾ ਪਿਆਰ ਬਣਾ ਸਕਣਗੇ? ਕੀ ਤੁਸੀਂ ਨਿੰਮ੍ਰਤਾ ਨੂੰ ਛੱਡ ਕੇ ਅਹੰਕਾਰ ਨਾਲ ਸਫਲਤਾ ਪ੍ਰਾਪਤ ਕਰਨ ਦੀ ਆਸ ਕਰਦੇ ਹੋ? ਜੇਕਰ ਤੁਸੀਂ ਅਜੇਹਾ ਕਰਦੇ ਹੋ ਤਾਂ ਇਹ ਦੁੱਖ ਦੀ ਗੱਲ ਹੈ।

ਨਿੰਮ੍ਰਤਾ ਦਾ ਸਾਥੀ 'ਸਭ ਦਾ ਭਲਾ' ਹੈ। ਹਿਰਦੇ ਨੂੰ ਉੱਚਾ ਬਣਾਨ ਵਾਲੇ ਜਿੰਨੇ ਗੁਣ ਹਨ ਓਹ ਸਾਰੇ ਸਭ ਦੇ ਭਲੇ ਨਾਲ ਪ੍ਰਾਪਤ ਹੁੰਦੇ ਹਨ। ਤੁਸੀਂ ਸੰਸਾਰ ਨਾਲ ਪ੍ਰੇਮ ਕਰੋ, ਤੁਸੀਂ ਆਪਣੇ ਛੋਟੇ ਹਿਰਦੇ ਨੂੰ ਸੰਸਾਰ ਦੇ ਵੱਡੇ ਹਿਰਦੇ ਨਾਲ ਮਿਲਾ ਦਿਓ. ਕਿਉਂਕਿ ਸੰਸਾਰ ਤੁਹਾਡਾ ਹੈ ਅਤੇ ਤੁਸੀਂ ਸੰਸਾਰ ਦੇ ਹੋ? ਤੁਹਾਨੂੰ ਸੰਸਾਰ ਤੋਂ ਲਾਭ ਹੈ ਅਤੇ ਸੰਸਾਰ ਤੋਂ ਤੁਹਾਨੂੰ। ਸੰਸਾਰ ਸਰੀਰ ਹੈ ਅਤੇ ਤੁਸੀਂ ਉਸ ਦਾ ਅੰਗ ਹੋ। ਸੋ ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਜਿਸ ਤਰਾਂ ਆਪਣੇ ਸਰੀਰ ਨੂੰ ਹਰ ਤਰਾਂ ਨਾਲ ਪੁਸ਼ਟ ਕਰਦੇ ਹੋ ਉਸੇ ਤਰਾਂ ਆਪਣੇ ਭਲੇ ਗੁਣਾਂ ਨਾਲ ਸੰਸਾਰ ਨੂੰ ਪੁਸ਼ਟ ਕਰੋ, ਕਿਉਂਕਿ ਸੰਸਾਰ ਦੀ ਪੁਸ਼ਟੀ ਨਾਲ ਹੀ ਤੁਹਾਡੀ ਪੁਸ਼ਟੀ ਹੈ।

ਤੁਹਾਡੇ ਸ਼ੁਭ ਕਰਮ, ਸ਼ੁਭ ਗਯਾਨ ਅਤੇ ਸ਼ੁਭ ਵਿਚਾਰ ਨਾਲ ਸੰਸਾਰ ਨੂੰ ਲਾਭ ਹੁੰਦਾ ਹੈ। ਇਨ੍ਹਾਂ ਗੱਲਾਂ ਦਾ ਸੰਸਾਰ ਦੇ ਹੋਰਨਾਂ ਨਿਵਾਸੀਆਂ ਪੁਰ ਭੀ ਪ੍ਰਭਾਵ ਪੈਂਦਾ ਹੈ। ਓਹ ਵੀ ਆਪਣੇ ਜੀਵਨ ਨੂੰ ਇਸੇ ਢੰਗ ਨਾਲ ਗੰਢਦੇ ਹਨ ਅਤੇ ਇਸ ਤੋਂ ਸੰਸਾਰ ਦੀ ਸ਼ਕਤੀ ਬਲਵਾਨ ਹੁੰਦੀ ਹੈ, ਲੋਕ ਜਦ ਤੁਹਾਡੇ ਸੱਤ ਕਾਰਯ, ਸ਼ੁਭ ਗਯਾਨ ਅਤੇ ਸ਼ੁਭ ਵਿਚਾਰ ਨੂੰ ਵੇਖਣਗੇ ਜਦ ਉਨ੍ਹਾਂ ਦੀ ਸੁਗੰਧੀ ਪਸਰੇਗੀ ਉਧ ਵੇਲੇ ਗੁਣਾਂ ਦੇ ਲੋਭੀ ਭੌਰੇ ਤੁਹਾਡੀ ਵੱਲ ਆਪਣੇ ਆਪ ਖਿੱਚੇ ਆਉਣਗੇ। ਫੇਰ ਤੁਹਾਡੇ ਪਾਸੋਂ ਉਹ ਉੱਤਮ ਗੁਣਾਂ ਦਾ ਅਭਯਾਸ ਕਰਨਗੇ ਅਤੇ ਉਨ੍ਹਾਂ ਦਾ ਜੀਵਨ ਧੰਨ ਹੋਵੇਗਾ। ਸੰਸਾਰ ਵਿਚ ਤੁਹਾਡਾ ਇਕ ਬਲਵਾਨ ਧੜਾ ਹੋਵੇਗਾ ਉਹ ਧੜਾ ਹੋਰਨਾਂ ਥਾਵਾਂ ਤੇ ਉਨ੍ਹਾਂ ਗੁਣਾਂ ਦਾ ਪ੍ਰਚਾਰ ਕਰੇਗਾ ਅਤੇ ਇਸ ਤੋਂ ਕਿੰਨਿਆਂ ਮਨੁੱਖਾਂ ਦਾ ਉਪਕਾਰ ਹੋਵੇਗਾ।

ਸ਼ਰੀਰਕ ਮਾਨਸਿਕ ਅਤੇ ਵਾਚਿਕ ਪਵਿਤ੍ਰਤਾ ਤਥਾ ਸਚਾਈ ਨਾਲ ਹੀ ਸੰਸਾਰ ਦਾ ਭਲਾ ਹੁੰਦਾ ਹੈ, ਇਨ੍ਹਾਂ ਹੀ ਗੱਲਾਂ ਨਾਲ ਸੰਸਾਰ ਪੁਸ਼ਟ ਹੁੰਦਾ ਹੈ, ਅਤੇ ਉਸਦੀ ਪੁਸ਼ਟੀ ਨਾਲ ਹੀ ਤੁਹਾਡੀ ਪੁਸ਼ਟੀ ਹੈ। ਇਹੋ ਸਰਲਤਾ ਦਾ ਮੰਤ੍ਰ ਹੈ, ਇਸ ਲਈ ਇਸ ਨੂੰ ਕਦੇ ਨਾ ਭੁਲੋ। ਕੁਝ ਮਨੁੱਖ ਤੁਹਾਡੇ ਪਾਸ ਔਣਗੇ ਅਤੇ ਆਖਣਗੇ ਕਿ ਸੱਜਨਤਾ ਅਤੇ ਸਚਾਈ ਨਾਲ ਸੰਸਾਰ ਵਿਚ ਕੰਮ ਨਹੀਂ ਚਲਦਾ। ਉਨ੍ਹਾਂ ਦੀ ਗੱਲ ਨਾ ਮੰਨੋ, ਕਿਉਂਕਿ ਓਹ ਮੂਰਖ ਹਨ, ਉਨ੍ਹਾਂ ਨੂੰ ਕਿਸੇ ਗੱਲ ਦਾ ਗਯਾਨ ਨਹੀਂ। ਭਲਾ ਸੋਚੋ ਤਾਂ ਸਹੀ ਸੰਸਾਰ ਵਿਚ ਕੋਈ ਅਜੇਹਾ ਆਦਮੀ ਹੈ ਜਾਂ ਕੋਈ ਅਜੇਹਾ ਭੀ ਧੜਾ ਹੈ ਜੋ ਸੱਜਨਤਾ ਅਤੇ ਸਚਾਈ ਨਾਲ ਖੁਲ੍ਹੇ ਤੌਰ ਪਰ ਵੈਰ ਕਰੇ? ਕੀ ਕੋਈ ਅਜੇਹਾ ਭੀ ਹੈ ਜੋ ਸੱਜਨਤਾ ਅਤੇ ਸਚਾਈ ਦੀ ਖੁੱਲ੍ਹ

ਕੇ ਨਿੰਦਿਆ ਕਰੇ ਅਤੇ ਲੋਕਾਂ ਨੂੰ ਇਹ ਉਪਦੇਸ਼ ਦੇਵੇ ਕਿ ਸੱਜਨ ਨਾ ਬਣੋ, ਸਚਾਈ ਦਾ ਆਦਰ ਨਾ ਕਰੋ ? ਨੀਚ ਤੋਂ ਨੀਚ ਮਨੁੱਖ ਭੀ ਆਪਣੇ ਆਪ ਨੂੰ ਸੱਜਣ ਅਤੇ ਸਚਾਈ ਦਾ ਪਿਆਰਾ ਸਿੱਧ ਕਰਨ ਦਾ ਜਤਨ ਕਰਦਾ ਹੈ। ਭਲਾ ਹੋਰ ਕੀ ਆਖੀਏ, ਜੇਹੜੇ ਤੁਹਾਨੂੰ ਇਹ ਉਪਦੇਸ਼ ਦੇਂਦੇ ਹਨ ਕਿ ਹੁਣ ਸੱਜਣਤਾ ਅਤੇ ਸਚਾਈ ਦਾ ਜ਼ਮਾਨਾ ਨਹੀਂ, ਉਨ੍ਹਾਂ ਨੂੰ ਤੁਸੀਂ "ਬਦਮਾਸ਼ ਅਤੇ ਝੂਠੇ" ਇਹ ਲਫਜ਼ ਆਖੋ ਤਾਂ ਵੇਖੋ ਫੇਰ ਓਹ ਕੀ ਆਖਦੇ ਹਨ। ਉਨ੍ਹਾਂ ਦਾ ਓਹ ਨਿਰਵਿਕਾਰ ਸ੍ਰੀਰ ਕਿੰਨਾ ਵਿਗੜ ਜਾਂਦਾ ਹੈ ਅਤੇ ਤੁਹਾਡੇ ਪੁਰ ਕਿੰਨੇ ਗੁੱਸੇ ਹੁੰਦੇ ਹਨ। ਜਦ ਉਨ੍ਹਾਂ ਦੀ ਅਜੇਹੀ ਦਸ਼ਾ ਹੋ ਜਾਵੇ ਤਦ ਤੁਸੀਂ ਉਨ੍ਹਾਂ ਪਾਸੋਂ ਨਿੰਮ੍ਰਤਾ ਨਾਲ ਪੁਛੋ ਮਹਾਰਾਜ ! ਆਪ ਗੁੱਸੇ ਕਿਉਂ ਹੁੰਦੇ ਹੋ ? ਜੇਕਰ ਆਪ ਇਨ੍ਹਾਂ ਗੱਲਾਂ ਨੂੰ ਬੁਰਾ ਸਮਝਦੇ ਹੋ ਤਾਂ ਹੋਰਨਾਂ ਨੂੰ ਉਜੇਹਾ ਬਣਨ ਦਾ ਉਪਦੇਸ਼ ਕਿਉਂ ਕਰਦੇ ਹੋ ? ਇਹ ਕਿਸ ਤਰਾਂ ਦੇ ਖਿਆਲ ਹਨ ਕਿ ਜਿਸ ਕੰਮ ਨੂੰ ਤੁਸਾਂ ਚੰਗਾ ਨਾ ਸਮਝੋ ਉਸ ਕੰਮ ਨੂੰ ਕਰਨ ਲਈ ਲੋਕਾਂ ਨੂੰ ਉਪਦੇਸ਼ ਦਿਓ। ਓਹ ਫੇਰ ਜੇਕਰ ਇਹ ਆਖਣ ਅਤੇ ਕ੍ਰਿਪਾ ਕਰਕੇ ਸਮਝਾਣ ਕਿ ਤੁਹਾਨੂੰ ਸੰਸਾਰ ਦਾ ਪਤਾ ਨਹੀਂ, ਅੰਦਰ ਵੜ ਕੇ ਪਾਪ ਕਰੋ ਅਤੇ ਬਾਹਰ ਬੈਠ ਕੇ ਆਪ ਨੂੰ ਮਹਾਤਮਾ ਅਖਵਾਓ, ਅੱਜ ਕਲ ਦਾ ਇਹੋ ਵਤੀਰਾ ਅਤੇ ਚਾਲ ਹੈ, ਤਾਂ ਅਜੇਹੇ ਮਨੁੱਖਾਂ ਨੂੰ ਦੂਰ ਕਰੋ, ਜੇਹੜੇ ਤੁਹਾਨੂੰ ਚੋਰੀ ਕਰਨੀ ਦੱਸਦੇ ਹਨ, ਡਾਕੇ ਜ਼ਨੀ ਕਰਨ ਦਾ ਉਪਦੇਸ਼ ਦੇਂਦੇ ਹਨ ਅਤੇ ਰਾਜੇ ਦੇ ਕਾਨੂੰਨ ਤੋੜਨ ਲਈ ਆਖਦੇ ਹਨ ਓਹ ਤੁਹਾਡੇ ਵੈਰੀ ਹਨ ਅਤੇ ਓਹ ਮੂਰਖ ਮਿਤ੍ਰ ਹਨ। ਤੁਹਾਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਸਮਝਾਓ ਅਤੇ ਸੁਧਾਰੋ। ਜੇਕਰ ਇਹ ਗੱਲ ਔਖੀ ਮਲੂਮ ਹੋਵੇ ਤਾਂ ਪਰੇ ਛੱਡੋ, ਆਪ ਤਾਂ ਇਸ ਚਿੱਕੜ ਵਿਚ ਨਾ ਫਸੋ।

ਯਾਗਵਲਕ ਤੋਂ ਲੈ ਕੇ ਜਿੰਨੇ ਕਾਨੂੰਨਕਾਰ ਰਿਸ਼ੀ ਹੋਏ ਹਨ ਉਨ੍ਹਾਂ ਨੇ ਕਾਨੂੰਨ ਕਿੰਨ੍ਹਾਂ ਲਈ ਬਣਾਏ ਹਨ ? ਭਲਾ ਸੱਚ ਦਾ ਪ੍ਰੇਮੀ, ਸਦਾਚਾਰੀ ਅਤੇ ਸੱਜਨ ਵੀ ਕਦੇ ਸਜ਼ਾ ਭੋਗਦਾ ਤੁਸਾਂ ਵੇਖਿਆ ਹੈ ? ਭਲਾ ਪਿਨਲ ਕੋਡ ਦੀ ਕੋਈ ਅਜੇਹੀ ਦਫਾ ਹੈ ਜੋ ਸਤਵਾਦੀ ਅਤੇ ਸੱਜਣ ਨੂੰ ਸਜ਼ਾ ਦੇਣ ਲਈ ਆਖਦੀ ਹੋਵੇ ? ਜੇਕਰ ਤੁਹਾਨੂੰ ਮਲੂਮ ਨਾ ਹੋਵੇ ਤਾਂ ਕਿਸੇ ਵਕੀਲ ਪਾਸੋਂ ਪੁੱਛ ਲਓ। ਸੋ ਤੁਹਾਨੂੰ ਅਸੀਂ ਨਿਸਚਾ ਦੇ ਕੇ ਆਖਦੇ ਹਾਂ ਕਿ ਦੁਰਜਨਾਂ (ਖੋਟਿਆਂ ਮੂਰਖਾਂ) ਅਤੇ ਝੂਠਿਆਂ ਲਈ ਹੀ ਸਜ਼ਾ ਮੁਕੱਰਰ ਹੈ। ਅਜੇਹੇ ਲੋਕਾਂ ਨੂੰ ਕੇਵਲ ਸਟਕਾਰ ਹੀ ਸਜ਼ਾ ਨਹੀਂ ਦੇਂਦੀ ਸਗੋਂ ਲੋਕ ਵੀ ਨਫਰਤ ਦੀ ਨਜ਼ਰ ਨਾਲ ਵੇਖਦੇ ਹਨ। ਫੇਰ ਦੱਸੋ ਉਪਰ ਦੱਸੇ ਉਪਦੇਸ਼ ਦੇਣ ਵਾਲੇ ਲੋਕ ਤੁਹਾਡੇ ਮਿੱਤ੍ਰ ਕਿਸ ਤਰਾਂ ਹੋ ਸਕਦੇ ਹਨ ? ਉਹ ਜਾਂ ਤਾਂ ਤੁਹਾਡੇ ਵੈਰੀ ਹਨ ਜਾਂ ਮੂਰਖ ਮਿਤ੍ਰ ਹਨ, ਇਹ ਗੱਲ ਸਦਾ ਯਾਦ ਰਖੋ।

ਸੋ ਜਿਸ ਗੱਲ ਨੂੰ ਲੋਕ ਗੰਦੀ ਸਮਝਦੇ ਹਨ ਓਸ ਵਲ ਤੁਹਾਨੂੰ ਪੈਰ ਵੀ ਨਹੀਂ ਧਰਨਾ ਚਾਹੀਦਾ। ਜਾਣਦੇ ਹੋ ਗੰਦੇ ਕੰਮ ਕੇਹੜੇ ਹਨ ? ਓਹੋ, ਜੇਹੜੇ ਸੰਸਾਰ ਨੂੰ ਨੁਕਸਾਨ ਪੁਚਾਣ ਵਾਲੇ ਹਨ, ਜਿਨ੍ਹਾਂ ਤੋਂ ਸੰਸਾਰ ਦੀ ਪੁਸ਼ਟੀ ਵਿਚ ਰੁਕਾਵਟ ਪੈਂਦੀ ਹੈ। ਸੋ ਫੇਰ ਤੁਸੀਂ ਗੰਦਿਆਂ ਕੰਮਾਂ ਨਾਲ ਆਪ ਨੂੰ ਕਿਉਂ ਜੋੜਦੇ ਹੋ ?

ਸੰਸਾਰ ਅਤੇ ਆਪਣੀ ਭਲਾਈ ਲਈ ਤੁਹਾਨੂੰ ਸੰਸਾਰ ਵਿਚ ਸ਼ੁਭ ਕਰਮ ਅਤੇ ਸਦਾਚਾਰ ਦਾ ਪ੍ਰਚਾਰ ਕਰਨਾ ਚਾਹੀਦਾ ਹੈ। ਈਸ਼੍ਵਰ ਅਤੇ ਸਰਕਾਰੀ ਕਾਨੂੰਨਾਂ ਦਾ ਦ੍ਰਿੜ੍ਹਤਾ ਨਾਲ ਪਾਲਣ ਕਰਨਾ ਅਤੇ ਕਰਾਉਣਾ ਚਾਹੀਦਾ ਹੈ। ਕੁਦਰਤ ਦੇ ਕੰਮਾਂ ਨੂੰ ਧਿਆਨ ਨਾਲ

ਵੇਖੋ ਅਤੇ ਸਰਕਾਰ ਦੇ ਨਿਯਮਾਂ, ਕਾਨੂੰਨਾਂ ਦਾ ਵਿਚਾਰ ਕਰੋ। ਤੁਹਾਨੂੰ ਮਲੂਮ ਹੋ ਜਾਵੇਗਾ ਕਿ ਇਸ ਗੱਲ ਵਿੱਚ ਸਾਰੇ ਇਕ ਸੰਮਤੀ ਰਖਦੇ ਹਨ। ਕੁਦਰਤ ਬਦਚਲਨੀ ਅਤੇ ਝੂਠ ਦਾ ਪ੍ਰਚਾਰ ਸੰਸਾਰ ਵਿੱਚ ਨਹੀਂ ਹੋਣ ਦੇਣਾ ਚਾਹੁੰਦੀ, ਸਰਕਾਰ ਇਸ ਗੱਲ ਵਿੱਚ ਉਸਦੀ ਮਦਦ ਕਰਦੀ ਹੈ, ਕੁਦਰਤੀ ਨਿਯਮਾਂ ਨੂੰ ਥੋੜਾ ਜੇਹਾ ਭੀ ਟਪਿਆ ਗਿਆ ਤਾਂ ਬਸ ਸਜ਼ਾ ਤਿਆਰ ਹੈ। ਉਥੇ ਸਜ਼ਾ ਤੋਂ ਬਚਣ ਦਾ ਕੋਈ ਉਪਾ ਨਹੀਂ। ਉਸ ਨਿਯਮ ਨੂੰ ਟੱਪਣ ਦਾ ਪ੍ਰਭਾਵ ਸਰੀਰ ਜਾਂ ਮਨ ਉਤੇ ਬਿਨਾਂ ਪਏ ਦੇ ਨਹੀਂ ਰਹੇਗਾ। ਸਰਕਾਰ ਦਾ ਕਾਨੂੰਨ ਕੁਝ ਹੋਰ ਵੱਡਾ ਹੈ, ਕੁਦਰਤ ਕੇਵਲ ਇਕ ਮਨੁੱਖ ਦੇ ਦੁਖ ਸੁਖ ਦਾ ਖਿਆਲ ਰਖਦੀ ਹੈ, ਪਰ ਸਰਕਾਰ ਨੂੰ ਆਪਣੇ ਦੇਸ਼ ਭਰ ਦਾ ਖਿਆਲ ਰਖ ਕੇ ਕਨੂੰਨ ਬਣਾਣੇ ਪੈਂਦੇ ਹਨ। ਓਹ ਮਨੁਖਾਂ ਦੇ ਖਾਸ ਸਦਾਚਾਰਾਂ ਉਪਰ ਭੀ ਧਿਆਨ ਰਖਦੀ ਹੈ। ਉਨ੍ਹਾਂ ਹੀ ਗੱਲਾਂ ਨੂੰ ਧਿਆਨ ਵਿਚ ਰਖ ਕੇ ਕਾਨੂੰਨ ਬਣਾਂਦੀ ਹੈ ਅਤੇ ਉਸ ਕਾਨੂੰਨ ਨੂੰ ਲੋਕ ਤੋੜਨ ਨਹੀਂ, ਇਸ ਦੀ ਉਹ ਕੋਸ਼ਸ਼ ਕਰਦੀ ਹੈ। ਹੁਣ ਦੱਸੋ ਜੇਕਰ ਬਦਮਾਸ਼ੀ ਅਤੇ ਝੂਠ ਵਿਚ ਸੰਸਾਰ ਦਾ ਭਲਾਂ ਹੁੰਦਾ, ਤਾਂ ਸਰਕਾਰ ਉਸ ਦੇ ਲਈ ਸਜ਼ਾ ਕਿਉਂ ਨੀਯਤ ਕਰਦੀ? ਬਲਕੇ ਜੇਕਰ ਚੰਗੇ ਹੁੰਦੇ ਤਾਂ ਸਰਕਾਰ ਉਨ੍ਹਾਂ ਦਾ ਪ੍ਰਚਾਰ ਕਰਦੀ। ਸਰਕਾਰ ਸੰਸਾਰ ਦਾ ਭਲਾ ਚਾਹੁੰਦੀ ਹੈ ਅਤੇ ਇਸੇ ਕਰਕੇ ਉਹ ਰਾਜ ਕਰਦੀ ਹੈ, ਪਰ ਉਹ ਝੂਠ ਅਤੇ ਬਦਮਾਸ਼ੀ ਦਾ ਪ੍ਰਚਾਰ ਨਹੀਂ ਹੋਣ ਦੇਣਾ ਚਾਹੁੰਦੀ। ਪ੍ਰਚਾਰ ਦੀ ਤਾਂ ਗੱਲ ਹੀ ਦੂਰ ਹੈ ਬਲ ਕੇ ਇਨ੍ਹਾਂ ਦੇ ਰੋਕਣ ਲਈ ਕਟੜੇ ੨ ਕਾਰਨ ਬਨਾਏ ਜਾਂਦੇ ਹਨ। ਜੇਹੜਾ ਉਨ੍ਹਾਂ ਨੂੰ ਨਹੀਂ ਮੰਨਦਾ ਉਹ ਸਜ਼ਾਵਾਰ ਹੁੰਤਾ ਹੈ, ਇਹ ਰੋਜ਼ ਹੋਣ ਵਾਲੀ ਗੱਲ ਹੈ, ਤੁਸੀਂ ਵੀ ਇਸ ਨੂੰ ਜਾਣਦੇ ਹੋ ਅਤੇ ਕਈ ਵਾਰੀ ਵੇਖਿਆ ਹੋਊ। ਇਸ ਲਈ ਤੁਹਾਨੂੰ ਸਿੱਧੇ ਰਾਹ ਚਲਣਾ ਚਾਹੀਦਾ ਹੈ ਕਿਉਂਕਿ ਉਹ ਸੰਕਟ ਤੋਂ ਰਹਿਤ ਅਤੇ ਭਲਾ ਹੈ। ਜੋ ਤੁਹਾਨੂੰ ਖੋਟੇ ਰਾਹ ਦੱਸਣ ਲਈ ਪ੍ਰੇਰਦੇ ਹਨ ਓਹ ਤੁਹਾਡੇ ਵੈਰੀ ਹਨ, ਓਹ ਤੁਹਾਨੂੰ ਕੁਦਰਤ ਦਾ ਵੈਰੀ ਬਣਾਯਾ ਚਾਹੁੰਦੇ ਹਨ। ਸਰਕਾਰੀ ਕਾਨੂਨ ਤੁੜਵਾ ਕੇ ਤੁਹਾਨੂੰ ਸਜ਼ਾਵਾਰ ਬਣਾਯਾ ਚਾਹੁੰਦੇ ਹਨ। ਇਸ ਲਈ ਇਸ ਭਯਾਨਕ ਰਾਹ ਉਤੇ ਨਾ ਤੁਰੋ ਅਤੇ ਨਿੰਮ੍ਰਤਾ ਵਾਲੇ ਹੋ ਕੇ ਸਭ ਦਾ ਭਲਾ ਮੰਗੋ।

ਅਸੀਂ ਉਪਰ ਦਸ ਆਏ ਹਾਂ ਕਿ ਆਪ ਸਤਕਰਮ ਸਦਾਚਾਰ ਅਤੇ ਸੁਭ ਖਿਆਲ ਰੱਖਣ ਅਤੇ ਦੂਜਿਆਂ ਲੋਕਾਂ ਪਾਸੋਂ ਭੀ ਓਹ ਪਾਲਣ ਕਰਵਾਣ ਦਾ ਨਾਉਂ ਸਭ ਦਾ ਭਲਾ ਹੈ। ਇਨ੍ਹਾਂ ਦੇ ਨਾਲ ਹੀ ਕੁਝ ਹੋਰ ਵੀ ਗੱਲਾਂ ਹਨ, ਜੋ ਕਿ ਇਸ ਦੇ (ਸਭ ਦੇ ਭਲੇ) ਅੰਦਰ ਸਮਝੀਆਂ ਜਾਂਦੀਆਂ ਹਨ। ਉਨ੍ਹਾਂ ਵਿਚੋਂ ਮੁਖ ਹੈ ਆਪਣੇ ਸਾਥੀਆਂ ਦੀਆਂ ਲੋੜਾਂ ਨੂੰ ਪੂਰਾ ਕਰਨਾ। ਸੰਸਾਰ ਦੇ ਮਨੁੱਖ ਤੁਹਾਡੇ ਭਰਾ ਹਨ। ਤੁਹਾਡੇ ਨਾਲ ਉਨ੍ਹਾਂ ਦਾ ਸੰਬੰਧ ਹੈ। ਤੁਸੀਂ ਭੀ ਮਨੁੱਖ ਹੋ ਅਤੇ ਓਹ ਭੀ ਮਨੁੱਖ ਹਨ। ਤੁਸਾਂ ਦੋਹਾਂ ਦੀ ਕੌਮ ਇਕ ਹੈ, ਲਹੂ ਇਕ ਹੈ, ਉਪਦੇਸ਼ ਇਕ ਹੈ। ਜੇਕਰ ਕਿਸੇ ਕਾਰਣ ਕਰਕੇ ਤੁਹਾਡਾ ਭਰਾ ਇਸ ਵੇਲੇ ਕਿਸੇ ਦੁੱਖ ਵਿਚ ਹੈ ਤਦ ਤੁਹਾਨੂੰ ਚਾਹੀਦਾ ਹੈ ਜੋ ਤੁਸੀਂ ਉਸਦੀ ਸਹੈਤਾ ਕਰੋ। ਉਹ ਜਿਸ ਕਾਰਣ ਕਰਕੇ ਦੁਖ ਭੋਗ ਰਿਹਾ ਹੈ ਉਸ ਨੂੰ ਹਟਾਓ, ਜਿੰਨੀ ਸ਼ਕਤੀ ਤੁਹਾਡੇ ਪਾਸ ਹੋਵੇ ਓਨੀ ਲਾ ਦਿਓ। ਜੇਕਰ ਉਸ ਦੇ ਦੁੱਖ ਹਟਾਣ ਜਿੰਨੀ ਤੁਹਾਡੇ ਵਿੱਚ ਤਾਕਤ ਨਹੀਂ ਤਾਂ ਉਸ ਨੂੰ ਹੌਸਲਾ ਹੀ ਦਿਓ ਅਤੇ ਧੀਰਜ ਬਨ੍ਹਾਓ ਤਥਾ ਬਲਵਾਨ ਬਨਾਓ। ਤੁਸੀਂ ਆਪਣੇ ਦੂਜੇ ਭਰਾਵਾਂ ਦੀ ਸ਼ਕਤੀ ਨਾਲ ਸ਼ਕਤੀ ਮਿਲਾਓ ਅਤੇ ਉਸ ਨੂੰ ਬਲਵਾਨ ਬਣਾਓ। ਤੁਸੀਂ

ਆਪਣੇ ਉਨ੍ਹਾਂ ਭਰਾਵਾਂ ਨੂੰ ਜਿਨ੍ਹਾਂ ਦੀ ਦਸ਼ਾ ਚੰਗੀ ਹੈ ਆਖੋ ਕਿ ਉਹ ਤੁਹਾਡੀ ਇਸ ਕੰਮ ਵਿਚ ਮਦਦ ਕਰਨ। ਅਜਿਹਾ ਕਰਨ ਤੋਂ ਦੋ ਲਾਭ ਹੋਣਗੇ। ਇਕ ਤਾਂ ਤੁਹਾਡੀ ਤਾਕਤ ਬਲਵਤੀ ਅਤੇ ਸ਼ਕਤੀਵਾਨ ਹੋ ਜਾਵੇਗੀ, ਤੁਸੀਂ ਆਪਣੇ ਦੁਖੀ ਭਰਾਵਾਂ ਦੇ ਦੁਖਾਂ ਨੂੰ ਦੂਰ ਕਰ ਸਕੋਗੇ, ਦੂਜੇ ਤੁਹਾਡੇ ਇਸ ਦ੍ਰਿਸ਼ਟਾਂਤ ਤੋਂ ਹੋਰ ਮਨੁੱਖ ਵੀ ਸੰਸਾਰ ਨਾਲ ਪ੍ਰੇਮ ਕਰਨਾ ਸਿਖ ਜਾਣਗੇ।

ਇਹ ਸਾਰੀਆਂ ਛੋਟੀਆਂ ੨ ਗੱਲਾਂ ਸ਼ੁਰੂ ਵਿਚ ਤਾਂ ਬਿਰਥੀਆਂ ਮਲੂਮ ਹੋਣਗੀਆਂ, ਪਰ ਇਹ ਵੈਸੀਆਂ ਹਨ ਨਹੀਂ। ਇਨ੍ਹਾਂ ਤੋਂ ਵੱਡੇ ੨ ਲਾਭ ਹੁੰਦੇ ਹਨ ਅਤੇ ਇਹ ਗੱਲਾਂ ਸਫਲਤਾ ਨੂੰ ਸਹੈਤਾ ਪੁਚਾਣ ਵਾਲੀਆਂ ਹਨ।

ਕੁਝ ਮਾਨਸੀ ਅਤੇ ਕੁਝ ਕੁਦਰਤੀ ਅਜੇਹੀਆਂ ਕਈ ਰੁਕਾਵਟਾਂ ਹਨ ਜਿਨ੍ਹਾਂ ਦੀ ਫਾਹੀ ਵਿਚ ਮਨੁੱਖ ਨੂੰ ਫਸਣਾ ਹੀ ਪੈਂਦਾ ਹੈ। ਉਸ ਵੇਲੇ ਮਨੁੱਖ ਜੇਕਰ ਚਾਹੇ ਕਿ ਮੈਂ ਅਪਣੀ ਸ਼ਕਤੀ ਨਾਲ ਅਪਣੀ ਰਖਯਾ ਕਰ ਲਵਾ ਤਾਂ ਉਸ ਦਾ ਇਹ ਖਿਆਲ ਉਪਮਾ ਯੋਗ ਹੈ ਅਤੇ ਬਹੁਤ ਸਾਰੀਆਂ ਵਿਪਦਾਂ ਵਿੱਚ ਉਹ ਆਪਣੀ ਰਖਯਾ ਆਪ ਭੀ ਕਰ ਸਕਦਾ ਹੈ, ਪਰ ਕੁਝ ਵਿਪਦਾਂ ਅਜੇਹੀਆਂ ਭੀ ਹੁੰਦੀਆਂ ਹਨ ਜਿਨ੍ਹਾਂ ਵਿਚ ਆਪਣੇ ਪਾਸੋਂ ਕੁਝ ਵੀ ਨਹੀਂ ਹੁੰਦਾ, ਸੋ ਉਸ ਦੇ ਲਈ ਕੁਝ ਉਪਾ ਕਰ ਲੈਣਾ ਚਾਹੀਦਾ ਹੈ, ਮੈਂ ਸਮਝਦਾ ਹਾਂ ਕਿ ਵਿਪਦਾ ਦੇ ਵੇਲੇ ਤੁਸੀਂ ਕਿਸੇ ਦੂਜੇ ਘਰ ਜਾ ਕੇ ਸਹੈਤਾ ਮੰਗੋ, ਇਸ ਨਾਲੋਂ ਇਹ ਚੰਗਾ ਹੋਵੇਗਾ ਕਿ ਸਹੈਤਾ ਦੇਣ ਵਾਲਾ ਆਪ ਤੁਹਾਡੇ ਪਾਸ ਆਵੇ ਅਤੇ ਤੁਹਾਡੀ ਸਹੈਤਾ ਕਰੇ, ਅਜਿਹਾ ਹੋਣਾ ਤਦ ਹੀ ਸੰਭਵ ਹੈ ਜਦ ਵਿਪਦਾ ਦੇ ਵੇਲੇ ਤੁਸੀਂ ਦੂਜਿਆਂ ਦੀ ਸਹੈਤਾ ਕਰੋ। ਜਦ ਤੁਸੀਂ ਕਿਸੇ ਦੀ ਵਿਪਦਾ ਵਿਚ ਸਹੈਤਾ ਕਰੋਗੇ ਤਾਂ ਤੁਹਾਡੀ ਵਿਪਦਾ ਵਿਚ ਓਹ ਕਦੇ ਬੈਠਾ ਨਹੀਂ ਰਹਿ ਸਕਦਾ। ਓਹ ਆਵੇਗਾ ਅਤੇ ਆਪਣਾ ਫਰਜ਼ ਸਮਝ ਕੇ ਕਰਜ਼ ਉਤਾਰਨ ਲਈ ਆਵੇਗਾ। ਜੇਕਰ ਇਹ ਗੱਲ ਨਾ ਭੀ ਹੋਵੇ ਤਾਂ ਭੀ ਉਸ ਨੂੰ ਲੋਕਾਂ ਦੀ ਸ਼ਰਮ ਆਵੇਗੀ ਅਤੇ ਉਹ ਦੌੜ ਕੇ ਤੁਹਾਡੇ ਪਾਸ ਆਵੇਗਾ, ਇਸ ਲਈ ਆਪਣੇ ਦੁਖੀ ਭਰਾਵਾਂ ਦੀ ਸਹੈਤਾ ਕਰਨੋਂ ਕਦੇ ਨਾ ਚੁੱਕੋ। ਇਹ ਤੁਹਾਡਾ ਕਰਤੱਵ ਹੈ ਅਤੇ ਤਿਆਰ ਰਹੋ, ਇਹ ਤੁਹਾਡਾ ਪਰਮ ਧਰਮ ਹੈ, ਇਹ ਲੋਕ ਪ੍ਰਲੋਕ ਦੋਹਾਂ ਵਿਚ ਸਹੈਤਾ ਕਰਨ ਵਾਲਾ ਤੁਹਾਡਾ ਪਰਮ ਸਖਾ ਹੈ।

## ਸੰਤੋਖ, ਮੇਹਨਤ ਅਤੇ ਲੋਭਾਂ ਤੋਂ ਬਚਣਾਂ

ਸਾਡੀ ਕੌਮ ਸੰਤੋਖ ਲਈ ਪ੍ਰਸਿੱਧ ਹੈ, ਪਹਿਲੇ ਸਮੇਂ ਦੇ ਵਿਦਵਾਨਾਂ ਨੇ ਭੀ ਸੰਤੋਖ ਧਾਰਨ ਦਾ ਉਪਦੇਸ਼ ਦਿੱਤਾ ਹੈ, ਸੰਤੋਖ ਸਾਡਾ ਪ੍ਰਧਾਨ ਗੁਣ ਹੈ ਅਤੇ ਰਾਜਿਆਂ ਲਈ ਔਗੁਣ। ਪਰ ਤੁਹਾਨੂੰ ਮਲੂਮ ਹੈ ਕਿ ਇਸ ਚੰਗੇ ਅਤੇ ਲਾਭਦਾਇਕ ਉਪਦੇਸ਼ ਤੋਂ ਸਾਡਾ ਕਿੰਨਾ ਨੁਕਸਾਨ ਹੋ ਗਿਆ ਹੈ ? ਅੰਮ੍ਰਿਤ ਵਰਗਾ ਗੁਣ ਕਰਨ ਵਾਲੀ ਦਵਾਈ ਭੀ ਅੱਜ ਸਾਡੇ ਲਈ ਜ਼ਹਿਰ ਦਾ ਕੰਮ ਕਰ ਰਹੀ ਹੈ। ਸੰਤੋਖ ਨੂੰ ਗੁਣ ਦੱਸਣ ਵਾਲਿਆਂ ਨੇ ਸੋਚਿਆ ਹੋਵੇਗਾ ਕਿ ਬੇਸਬਰੀ ਦੀ ਅੱਗ ਬਲ ਪੈਣ ਨਾਲ ਮਨੁੱਖ ਦਾ ਹਿਰਦਾ ਅਤੇ ਮਗਜ਼ ਘਾਬਰ ਜਾਂਦਾ ਹੈ, ਉਸ ਪਾਸੋਂ ਕੁਝ ਹੋ ਨਹੀਂ ਸਕਦਾ, ਉਹ ਚਾਹੁੰਦਾ ਹੈ ਕਿ ਛੇਤੀ ਫਲ ਮਿਲੇ, ਉਸਦੀ ਫਲ ਪਾਣ ਦੀ ਇਛਾ ਏਨੀਂ ਵੱਧ ਜਾਂਦੀ ਹੈ ਕਿ ਵਪਾਰ ਵੱਲ ਧਿਆਨ ਦੇਣ ਦਾ ਉਸ ਨੂੰ ਮੌਕਾ ਹੀ ਨਹੀਂ ਲੱਭਦਾ। ਅਸੰਤੋਖੀ (ਬੇਸਬਰਾ) ਮਨੁੱਖ ਜਦ ਕਿਸੇ ਇਕ ਕੰਮ ਨੂੰ ਅਰੰਭ ਕਰਦਾ ਹੈ ਤਦ ਉਹ ਅਜੇ ਪੂਰਾ ਹੁੰਦਾ ਹੀ ਨਹੀਂ, ਇਕ ਹੋਰ ਕੰਮ ਨੂੰ ਅਰੰਭ ਕਰ ਲੈਂਦਾ ਹੈ, ਸੋ ਨਾ ਉਹ ਪਹਿਲੇ ਕੰਮ ਨੂੰ ਸਿੱਧ ਕਰ ਸਕਦਾ ਹੈ ਅਤੇ ਨਾ ਦੂਜੇ ਨੂੰ, ਉਸਦੀ ਦਸ਼ਾ ਧੋਬੀ ਦੇ ਕੁੱਤੇ ਵਰਗੀ ਹੋ ਜਾਂਦੀ ਹੈ। ਇਸ ਲਈ ਪ੍ਰਾਚੀਨ ਵਿਦਵਾਨਾਂ ਨੇ ਉਪਦੇਸ਼ ਦਿੱਤਾ ਹੈ ਕਿ ਭਈ ਸੱਜਣੋਂ ! ਆਪਣੇ ਅਰੰਭੇ ਹੋਏ ਕੰਮਾਂ ਵਿਚ ਅਨੰਦ ਰਹੋ, ਅਨੰਦ ਰਹਿਣ ਨਾਲ ਤੁਹਾਡਾ ਦਿਲ ਭੀ ਸੁਖੀ ਰਹੇਗਾ, ਤੁਹਾਡੇ ਵਿਚ ਕੰਮ ਕਰਨ ਦਾ ਉਤਸ਼ਾਹ ਪੈਦਾ ਹੋਵੇਗਾ ਅਤੇ ਤੁਹਾਨੂੰ ਚੰਗੀਆਂ ਗੱਲਾਂ ਸੁਝਿਆ ਕਰਨਗੀਆਂ, ਪਰ ਇਸ ਦਾ ਨਤੀਜਾ ਅੱਜ ਅਸੀਂ ਉਲਟਾ ਵੇਖ ਰਹੇ ਹਾਂ, ਲੋਕ ਇਸ ਉਪਦੇਸ਼ ਦਾ ਅਨੁਚਿਤ ਅਰਥ ਲਾਉਂਦੇ ਅਤੇ ਉਸ ਤੋਂ ਅਯੋਗ ਲਾਭ ਲੈ ਰਹੇ ਹਨ। ਲੋਕ ਸੰਤੋਖ ਦਾ ਅਰਥ ਇਹ ਸਮਝਦੇ ਹਨ ਕਿ ਜੇਹੀ ਦਸ਼ਾ ਹੋ ਗਈ ਹੈ ਉਸ ਵਿਚ ਖੁਸ਼ ਰਹਿਣਾ, ਜੋ ਕੁਝ ਮਿਲ ਜਾਵੇ ਜੋ ਕੋਈ ਕੁਝ ਦੇ ਦੇਵੇ ਬਸ ਉਸੇ ਉਤੇ ਸੰਤੋਖ ਕਰੋ, ਹੋਰ ਵਾਧੂ ਲਈ ਜਤਨ ਨਾ ਕਰੋ। ਇਸ ਸਮਝ ਨੇ ਦੇਸ਼ ਦਾ ਨੁਕਸਾਨ ਕੀਤਾ ਹੈ, ਉਸ ਦਾ ਵਰਣਨ ਕਿਨ੍ਹਾਂ ਅੱਖਰਾਂ ਵਿਚ ਕੀਤਾ ਜਾਵੇ ? ਅੱਜ ਅਸੀਂ ਆਲਸ ਦੇ ਦੇਵਤੇ ਬਣੇ ਬੈਠੇ ਹਾਂ ਇਸ ਦਾ ਕਾਰਣ ਕੀ ਹੈ ? ਅਜ ਦੇਸ ਵਿਚ ਮਖੱਟੂਆਂ ਦਾ ਜੋ ਅਕੱਠ ਨਜ਼ਰ ਆਉਂਦਾ ਹੈ ਇਸ ਦਾ ਕਾਰਣ ਕੀ ਹੈ ? ਅੱਜ ਸਾਡੇ ਦੇਸੀ ਏਧਰ ਓਧਰ ਮਾਰੇ ਫਿਰਦੇ ਹਨ, ਇਸ ਦਾ ਕਾਰਣ ਕੀ ਹੈ ? ਕੀ ਤੁਸਾਂ ਇਹ ਗੱਲਾਂ ਕਦੇ ਵਿਚਾਰੀਆਂ ਹਨ ? ਜੇਕਰ ਨਹੀਂ ਤਾਂ ਛੇਤੀ ਵਿਚਾਰੋ, ਇਨ੍ਹਾਂ ਬੁਰਾਈਆਂ ਨੂੰ ਛੇਤੀ ਦੂਰ ਕਰੋ। ਸਾਡੀ ਸਮਝ ਵਿਚ ਇਸ ਦਾ ਕਾਰਣ ਹੈ ਸੰਤੋਖ ਬਹੁਤਾ ਅਤੇ ਉਸ ਦਾ ਬੁਰਾ ਵਰਤਾਉ। ਸੰਤੋਖ ਦਾ ਇਹ ਅਰਥ ਨਹੀਂ ਜੋ ਹੱਥ ਪਰ ਹੱਥ ਰੱਖ ਕੇ ਬੈਠੇ ਰਹੋ, ਸੰਤੋਖ ਦਾ ਅਰਥ ਹੈ ਖੁਸ਼ੀ ਪ੍ਰਸੰਨਤਾ। ਤੁਹਾਨੂੰ ਆਪਣੀ ਇਸਥਿਤੀ ਪੁਰ ਖੁਸ਼ ਰੈਹਣਾ ਚਾਹੀਦਾ ਹੈ। ਤੁਸੀਂ ਆਪਣੀ ਦਸ਼ਾ ਉਪਰ ਸ਼ੋਕ ਨਾ ਕਰੋ, ਜੇਕਰ ਤੁਹਾਡੀ ਦਸ਼ਾ ਚੰਗੀ ਨਹੀਂ ਤਾਂ ਉਸ ਨੂੰ ਸੁਧਾਰਨ ਦਾ ਜਤਨ ਕਰੋ।

ਸੰਤੋਖ ਦਾ ਇਹ ਅਰਥ ਨਹੀਂ ਕਿ ਤੁਸੀਂ ਕੰਮ ਕਾਰ ਛੱਡ ਕੇ ਬੈਠ ਜਾਓ। ਸੰਤੋਖ ਦਾ ਅਰਥ ਖੁਸ਼ ਰਹੋ ਅਤੇ ਕੰਮ ਕਰੋ, ਹੈ ਹੈ ਨਾ ਕਰੋ। ਲੋਭ ਵਿਚ ਪੈ ਕੇ ਜੇਹੜੇ ਕੰਮ ਕਰਨ ਜੋਗ ਨਹੀਂ ਉਸ ਨੂੰ ਨਾ ਕਰੋ। ਇਕ ਲੋਭੀ ਮਨੁੱਖ ਬੇਜਬਰਾ ਹੋ ਕੇ ਕਿਸੇ ਦੀ ਖੁਸ਼ਾਮਦ ਕਰਦਾ ਹੈ, ਉਸ ਨੂੰ ਭਰੋਸਾ ਹੈ ਕਿ ਇਸਦੀ ਖੁਸ਼ਾਮਦ ਨਾਲ ਮੇਰੇ ਸਾਰੇ ਕੰਮ ਰਾਸ ਹੋ ਜਾਣਗੇ। ਪਰ ਇਸ ਤੋਂ ਕੀ ਹੋ ਸਕਦਾ ਹੈ, ਖੁਸ਼ਾਮਦੀ ਦਾ ਕੋਈ ਆਦਰ ਨਹੀਂ ਕਰਦਾ। ਜਿਸ ਦੀ ਖੁਸ਼ਾਮਦ ਕੀਤੀ ਜਾਂਦੀ ਹੈ ਓਹ ਵੀ ਖੁਸ਼ਾਮਦ ਕਰਨ ਵਾਲੇ ਨੂੰ ਬੁਰਾ ਸਮਝਦਾ ਹੈ, ਖੁਸ਼ਾਦਮੀ ਦਾ ਆਦਰ ਉਸ ਦੇ ਹਿਰਦੇ ਵਿਚ ਭੀ ਨਹੀਂ ਹੁੰਦਾ। ਪਰ ਉਸ ਨੂੰ ਖੁਸ਼ਾਮਦ ਕਰਾਣ ਦੀ ਆਦਤ ਹੈ ਇਸ ਲਈ ਓਹ ਖੁਸ਼ਾਮਦੀ ਨੂੰ ਆਪਣੇ ਪਾਸ ਆਉਣ ਦੇਂਦਾ ਹੈ, ਕਦੇ ੨ ਓਹ ਕੁਝ ਦੇ ਭੀ ਦੇਂਦਾ ਹੈ, ਪਰ ਜਦ ਉਸ ਨੂੰ ਇਹ ਮਲੂਮ ਹੋ ਜਾਂਦਾ ਹੈ ਕਿ ਹੁਣ ਖੁਸ਼ਾਮਦੀ ਖਿਸਕੂ ਹੋਣਾ ਚਾਹੁੰਦਾ ਹੈ। ਸੋ ਇਸ ਤਰਾਂ ਦੀ ਦਸ਼ਾ ਲੋਭ ਅਤੇ ਬੇਸਬਰੀ ਕਰਕੇ ਹੁੰਦੀ ਹੈ। ਇਨ੍ਹਾਂ ਬੁਰਾਈਆਂ ਨੂੰ ਦੂਰ ਕਰਨ ਵਾਸਤੇ ਪ੍ਰਾਚੀਨ ਪੰਡਤਾਂ ਨੇ ਸੰਤੋਖ ਧਾਰਨ ਦਾ ਉਪਦੇਸ਼ ਦਿੱਤਾ ਸੀ, ਪਰ ਖੋਟਿਆਂ ਭਾਗਾਂ ਨੂੰ ਉਸ ਦਾ ਜੋ ਅਰਥ ਸਮਝਿਆ ਗਿਆ ਓਹ ਸਾਰੇ ਦੇਸ ਦਾ ਨਾਸ ਕਰ ਰਿਹਾ ਹੈ। ਇਸ ਲਈ ਤੁਹਾਨੂੰ ਚਾਹੀਦਾ ਹੈ ਕਿ ਸੰਤੋਖ ਦਾ ਅਸਲੀ ਅਰਥ ਸਮਝੋ ਅਤੇ ਉਸ ਦੇ ਅਨੁਸਾਰ ਕੰਮ ਕਰੋ।

ਜਿਨ੍ਹਾਂ ਦਿਨਾਂ ਵਿਚ ਭਾਰਤ ਉੱਤੇ ਵੈਰਾਗ ਦਾ ਭੂਤ ਸਵਾਰ ਹੋ ਚੁੱਕਾ ਸੀ, ਜਿਨ੍ਹਾਂ ਦਿਨਾਂ ਵਿਚ ਕੁਝ ਪਾਗਲ ਮਨੁੱਖਾਂ ਨੇ ਆਪਣੇ ਮਨ ਦੀਆਂ ਗੱਲਾਂ ਨਾਲ ਸੰਸਾਰ ਦਾ ਭਲਾ ਹੋਣਾ ਸਮਝਿਆ ਸੀ, ਉਨ੍ਹਾਂ ਦਿਨਾਂ ਵਿਚ ਸੰਤੋਖ ਦਾ ਅਰਥ ਸਮਝਿਆ ਗਿਆ ਸੀ ਹੱਥ ਉੱਤੇ ਹੱਥ ਰੱਖ ਕੇ ਬੈਠੇ ਰਹਿਣਾ। ਉਨ੍ਹਾਂ ਨੇ ਕੰਮ ਕਰਨ ਵਾਲਿਆਂ ਦੀ ਨਿੰਦਿਆ ਕੀਤੀ, ਓਹ ਆਖਦੇ ਹਨ ਕਿ ਧਨ ਦੇ ਲੋਭ ਵਿਚ ਪੈ ਕੇ ਏਧਰ ਓਧਰ ਦੌਲਤ ਵਾਲਿਆਂ ਨੂੰ ਸੁਖ ਕਿੱਥੇ ? ਸੋ ਇਸ ਉਪਦੇਸ਼ ਦਾ ਭਾਰੀ ਅਸਰ ਪਿਆ। ਉਸ ਨੇ ਕੌਮ ਦੀਆਂ ਜੜ੍ਹਾਂ ਵਿਚ ਗਰਮ ਪਾਣੀ ਦਾ ਕੰਮ ਕੀਤਾ, ਲੋਕਾਂ ਨੇ ਇਹ ਸਮਝ ਲਿਆ ਕਿ ਚੁੱਪ ਚਾਪ ਬੈਠੇ ਰਹਿਣ ਦਾ ਨਾਉਂ ਹੀ ਸੰਤੋਖ ਹੈ, ਅਤੇ ਸੰਤੋਖ ਕਰਨ ਵਾਲਿਆਂ ਪਰ ਭੀ ਵਾਹਿਗੁਰੂ ਦੀ ਕ੍ਰਿਪਾ ਹੁੰਦੀ ਹੈ, ਇਸ ਖਿਆਲ ਦਾ ਪ੍ਰਚਾਰ ਹੁੰਦਿਆਂ ਹੀ ਲੋਕ ਸੰਤੋਖੀ ਬਣਨ ਲੱਗੇ। ਬੈਠੇ ੨ ਕੁਝ ਦਿਨ ਤਕ ਓਹ ਈਸ਼੍ਵਰ ਦਾ ਧਿਆਨ ਧਰਦੇ ਰਹੇ। ਪਰ ਈਸ਼੍ਵਰ ਨੂੰ ਤਾਂ ਅਜੇਹੀ ਕੋਈ ਲੋੜ ਹੀ ਨਹੀਂ ਜੋ ਅਜੇਹੇ ਮੂਰਖਾਂ ਅਤੇ ਆਲਸੀਆਂ ਦੀ ਸਹੈਤਾ ਕਰੇ। ਪਰਮੇਸ਼੍ਵਰ ਤਾਂ ਅਜੇਹੇ ਮਨੁੱਖਾਂ ਦੀ ਅਰੋਗਤਾ ਭੀ ਨਹੀਂ ਚਾਹੁੰਦਾ, ਪਰਮੇਸ਼੍ਵਰ ਉਨ੍ਹਾਂ ਦੀ ਸਹੈਤਾ ਕਰਦਾ ਹੈ ਜਿਨ੍ਹਾਂ ਵਿਚ ਅਕਲ ਹੁੰਦੀ ਹੈ, ਉਤਸ਼ਾਹ ਹੁੰਦਾ ਹੈ, ਕੰਮ ਕਰਨ ਦੀ ਤਾਕਤ ਹੁੰਦੀ ਹੈ, ਪਰਮੇਸ਼੍ਵਰ ਸਾਥੀ ਹੈ ਵਿਦਵਾਨਾਂ ਅਤੇ ਬੁਧਵਾਨਾਂ ਦਾ, ਮੂਰਖਾਂ ਦਾ ਅਤੇ ਆਲਸੀਆਂ ਦਾ ਨਹੀਂ। ਸੰਤੋਖ ਦਾ ਪੱਲਾ ਪਕੜਨ ਵਾਲਿਆ ਨੂੰ ਪਹਿਲਾਂ ਤਾਂ ਈਸ਼੍ਵਰ ਦਾ ਭਰੋਸਾ ਸੀ ਪਰ ਉਹ ਭਰੋਸਾ ਝੂਠਾ ਨਿਕਲਿਆ। ਉਨ੍ਹਾਂ ਨੂੰ ਤਕਲੀਫ ਹੋਣ ਲਗੀ। ਇਸ ਲਈ ਉਨ੍ਹਾਂ ਨੇ ਮੂਰਖਾਂ ਦੇ ਧੜੇ ਬਨਾਣੇ ਅਰੰਭੇ। ਉਹ ਦੂਜਿਆਂ ਨੂੰ ਸੰਤੋਖ ਦੀ ਵਡਿਆਈ ਦੱਸਣ ਲੱਗੇ ਅਤੇ ਆਪਣੇ ਉਪਦੇਸ਼ ਦੀ ਕੀਮਤ ਵਜੂਲ ਕਰਨ ਲਗੇ। ਇਸ ਤਰਾਂ ਸਾਰਾ ਦੇਸ਼ ਬਿਲਕੁਲ ਆਲਸੀ ਬਣ ਗਿਆ।

ਇਕ ਕਹਾਵਤ ਹੈ ਕਿ ਮੂਰਖ ਅੰਮ੍ਰਿਤ ਦਾ ਘੜਾ ਪ੍ਰਾਪਤ ਕਰਕੇ ਭੀ ਮੌਤ ਦੇ ਦੁਖ ਤੋਂ ਛੁੱਟ ਨਹੀਂ ਸਕਦਾ। ਉਸ ਦੇ ਲਈ ਅੰਮ੍ਰਿਤ ਦਾ ਘੜਾ ਭੀ ਮੌਤ ਦਾ ਕਾਰਣ ਹੁੰਦਾ ਹੈ।

ਉਹੋ ਗੱਲ ਸਾਡੇ ਦੇਸ਼ ਵਿਚ ਮੂਰਖ ਉਪਦੇਸ਼ਕਾਂ ਨਾਲ ਹੋਈ। ਪ੍ਰਾਚੀਨ ਲੋਕਾਂ ਨੇ ਜਿਸ ਮਤਲਬ ਨੂੰ ਮੁਖ ਰਖ ਕੇ ਸੰਤੋਖ ਦਾ ਉਪਦੇਸ਼ ਦਿੱਤਾ ਸੀ ਨਵੇਂ ਉਪਦੇਸ਼ਕਾਂ ਨੇ ਉਸ ਨੂੰ ਬਿਲਕੁਲ ਉਲਟ ਦਿੱਤਾ। ਪ੍ਰਾਚੀਨਾਂ ਦਾ ਤਾਂ ਇਸ ਵਾਸਤੇ ਸੰਤੋਖ ਦਾ ਪ੍ਰਚਾਰ ਸੀ ਕਿ ਤੁਸੀਂ ਆਪੋ ਆਪਣੇ ਕੰਮ ਵਿਚ ਖੁਸ਼ੀ ਨਾਲ ਲਗੇ ਰਹੋ। ਪਰ ਅੱਜ ਕਲ ਦੇ ਉਪਦੇਸ਼ਕਾਂ ਨੇ ਅਰਥ ਲਾਯਾ ਚੁੱਪ ਚਾਪ ਬੈਠੇ ਰਹਿਣਾ। ਇਸ ਤਰਾਂ ਦੀ ਮੂਰਖਤਾ ਅਤੇ ਬੇਸਮਝੀ ਦਾ ਜੋ ਨਤੀਜਾ ਹੁੰਦਾ ਹੈ ਓਹੋ ਹੋ ਗਿਆ। ਸਾਰਾ ਦੇਸ ਨਿਕੰਮਾ ਹੋ ਗਿਆ। ਕੰਮ ਕਰਨ ਦੀ ਤਾਕਤ ਜਾਂਦੀ ਰਹੀ।

ਸੰਤੋਖ ਤੋਂ ਕਰਤੱਵਯ ਸ਼ੀਲਤਾ ਦਾ ਉਪਦੇਸ਼ ਮਿਲਦਾ ਹੈ। ਮੇਹਨਤ ਕਰਨ ਦੀ ਸਿੱਖਯਾ ਮਿਲਦੀ ਹੈ। ਪਰ ਆਲਸ ਦੀ ਨਹੀਂ। ਜੇਹੜੇ ਮਨੁੱਖ ਸੰਤੋਖੀ ਹਨ ਉਨ੍ਹਾਂ ਨੂੰ ਅਪਣੇ ਲਈ ਬਹੁਤ ਥੋੜੀਆਂ ਚੀਜ਼ਾਂ ਦੀ ਲੋੜ ਹੈ। ਉਹ ਅਪਣੀਆਂ ਲੋੜਾਂ ਨੂੰ ਥੋੜੀ ਮੇਹਨਤ ਕਰਕੇ ਦੂਰ ਕਰ ਲੈਂਦੇ ਹਨ। ਹੁਣ ਉਨ੍ਹਾਂ ਦੇ ਪਾਸ ਹੋਰ ਭੀ ਸਮਾਂ ਹੈ। ਕੁਦਰਤ ਦੇ ਨਿਯਮ ਅਨੁਸਾਰ ਚੁਪ ਚਾਪ ਤਾਂ ਰਹਿਣਗੇ ਹੀ ਨਹੀਂ, ਉਨ੍ਹਾਂ ਨੂੰ ਕੋਈ ਨ ਕੋਈ ਕੰਮ ਜ਼ਰੂਰ ਕਰਨਾ ਪਵੇਗਾ। ਸੋ ਉਨ੍ਹਾਂ ਨੂੰ ਕੋਈ ਚੰਗਾ ਕੰਮ ਅਪਣੇ ਲਈ ਪਸੰਦ ਕਰ ਲੈਣਾ ਚਾਹੀਦਾ ਹੈ ਅਤੇ ਉਸ ਵਿਚ ਜੁੱਟ ਜਾਣਾ ਚਾਹੀਦਾ ਹੈ। ਇਸ ਤਰਾਂ ਜਦ ਓਹ ਸਮੇਂ ਦੀ ਵੰਡ ਕਰਨਗੇ ਤਦ ਉਨ੍ਹਾਂ ਦੀਆ ਤਾਕਤਾਂ ਮੇਹਨਤ ਕਰਨ ਦੀਆਂ ਅਭ੍ਯਾਸੀ ਬਣ ਜਾਣਗੀਆਂ। ਉਨ੍ਹਾਂ ਦੇ ਕੰਮਾਂ ਤੋਂ ਓਹ ਆਪ ਅਤੇ ਹੋਰ ਵੀ ਕਈ ਲਾਭ ਉਠਾਣਗੇ। ਜੇਹੜੇ ਲੋਕ ਸੰਤੋਖ ਦਾ ਦੂਜਾ ਅਰਥ ਸਮਝਦੇ ਹਨ ਅਤੇ ਕੰਮ ਕਾਰ ਛਡ ਦੇਂਦੇ ਹਨ ਓਹ ਅਪਣੇ ਘਾਟਿਆਂ ਅਤੇ ਲੋੜਾਂ ਨੂੰ ਪੂਰਾ ਨਹੀਂ ਕਰ ਸਕਦੇ। ਓਹ ਅਜੇਹੇ ਮੂਰਖ ਹਨ ਕਿ ਇਨ੍ਹਾਂ ਗੱਲਾਂ ਨੂੰ ਸਮਝਦੇ ਹੀ ਨਹੀਂ। ਲੋੜਾਂ ਵੱਧ ਗਈਆਂ ਹਨ। ਪਰ ਨਾ ਤਾਂ ਕਾਰਯ ਸ਼ਕਤੀ ਵਧੀ ਹੈ ਅਤੇ ਨਾ ਮੇਹਨਤ ਕਰਨ ਦੀ ਆਦਤ ਹੀ ਪਈ ਹੈ। ਇਨ੍ਹਾਂ ਦੇ ਨਾਲ ਹੀ ਯੋਗ ਤਰੀਕੇ ਨਾਲ ਅਪਣੇ ਘਾਟਿਆਂ ਨੂੰ ਦੂਰ ਕਰਨ ਦਾ ਉਪਾ ਨਹੀਂ ਰਿਹਾ। ਹੁਣ ਉਹ ਅਯੋਗ ਰਾਹਾਂ ਨੂੰ ਛੱਡ ਕੇ ਆਪਣੇ ਅਭਾਵਾਂ ਨੂੰ ਦੂਰ ਕਰਨ ਦਾ ਜਤਨ ਕਰਨਗੇ। ਉਨ੍ਹਾਂ ਦੇ ਸੰਗੀ ਸਾਥੀ ਅਤੇ ਉਨ੍ਹਾਂ ਨੂੰ ਚੰਗਾ ਸਮਝਣ ਵਾਲੇ ਵੀ ਉਸੇ ਰਾਹ ਦਾ ਆਸਰਾ ਲੈਣਗੇ। ਇਸ ਤਰ੍ਹਾਂ ਦੇਸ਼ ਵਿਚ ਅਕਰਮੀਆਂ ਦਾ ਟੋਲਾ ਖੜਾ ਹੋ ਜਾਵੇਗਾ। ਅਕਰਮ ਦਾ ਪ੍ਰਚਾਰ ਹੋਵੇਗਾ ਅਤੇ ਸ਼ੁਭ ਕਰਮ ਦਾ ਨਾਸ਼ ਹੋਵੇਗਾ। ਅਤੇ ਸਰਕਾਰ ਦਾ ਬਹੁਤ ਸਾਰਾ ਰੁਪਯਾ ਕੈਦੀਆਂ ਨੂੰ ਖਵਾਣ ਵਿਚ ਬਰਬਾਦ ਹੋਵੇਗਾ।

ਕੀ ਆਪ ਨੂੰ ਭਰੋਸਾ ਹੈ ਕਿ ਸੰਸਾਰ ਦਾ ਕੋਈ ਭੀ ਭਲਾ ਮਨੁੱਖ ਇਸ ਤਰਾਂ ਦਾ ਉਪਦੇਸ਼ ਦੇਵੇਗਾ ਕਿ ਜਿਸ ਤੋਂ ਦੇਸ਼ ਅਤੇ ਕੌਮ ਬਦਕਰਮੀ ਹੋ ਜਾਵੇ ? ਨਹੀਂ, ਫੇਰ ਸੰਤੋਖ ਦੇ ਅਸਲੀ ਅਰਥ ਅਨੁਸਾਰ ਕੰਮ ਕਿਉਂ ਨਹੀਂ ਕਰਦੇ ? ਸੰਤੋਖੀ ਬਣੋਂ ਪਰੰਤੂ ਸਵਾਰਥੀ ਨਾ ਬਣੋ। ਸਵਾਰਥ ਲਈ ਦਿਲ ਨੂੰ ਦੁਖੀ ਨਾ ਕਰੋ, ਅਤੇ ਨਾ ਘਬਰਾਓ। ਜੋ ਕੁਝ ਕਰੋ ਖੁਸ਼ ਹੋ ਕੇ ਕਰੋ, ਖੁਸ਼ੀ ਨਾਲ ਕੰਮ ਵਿਚ ਲਗ ਜਾਓ। ਤੁਸਾਂ ਜੇਹੜਾਂ ਸਮਾਂ ਫਾਲਤੂ ਬਚਾਯਾ ਹੈ ਉਸ ਨੂੰ ਲੜਾਈ ਜਾਂ ਐਬਾਂ ਵਿਚ ਬਰਬਾਦ ਨਾ ਕਰੋ। ਚੰਗੇ ਕੰਮਾਂ ਵਿਚ ਉਸ ਨੂੰ ਲਾਓ, ਬੁਰੇ ਕੰਮਾਂ ਵਿਚ ਅਪਣੀ ਤਾਕਤ ਖਰਚ ਕਰਕੇ ਆਪ ਅਤੇ ਆਪਣੇ ਸਾਥੀਆਂ ਨੂੰ ਨਸ਼ਟ ਨਾ ਕਰੋ। ਤੁਹਾਡਾ ਬਲ, ਸ਼ਕਤੀ ਅਤੇ ਸ਼ਾਸਤ੍ਰ ਤੁਹਾਡੀ ਰੱਖਯਾ ਲਈ ਹੋਣਾ ਚਾਹੀਦਾ ਹੈ। ਨਾਸ ਲਈ ਨਹੀਂ। ਇਸ ਤਰਾਂ ਸੱਚੇ ਸੰਤੋਖੀ ਬਣੋ।

ਸੰਸਾਰ ਵਿਚ ਜੇਹੜੇ ਵੱਡੇ ਆਦਮੀ ਹੋ ਗਏ ਹਨ ਉਹ ਸਾਰੇ ਅਪਣੀ ਮੇਹਨਤ ਅਤੇ ਪੁਰਸ਼ਾਰਥ ਨਾਲ। ਤੁਹਾਡੀ ਇੱਜ਼ਤ ਵਡਿਆਈ ਧਨ ਬਲ ਆਦਿ ਜੋ ਕੁਝ ਤੁਹਾਡੇ ਪਾਸ ਹੈ ਉਹ ਸਾਰੇ ਤੁਹਾਡੀ ਮੇਹਨਤ ਦੇ ਮੁੱਲ ਵਿਚ ਮਿਲੇ ਹੋਏ ਹਨ। ਇਸ ਗੱਲ ਨੂੰ ਧਿਆਨ ਨਾਲ ਸੁਣੋਂ ਅਤੇ ਸਮਝੋ।

ਇਹ ਗੱਲ ਤਾਂ ਸਾਰੇ ਜਾਣਦੇ ਹਨ ਕਿ ਹਰੇਕ ਮਨੁੱਖ ਨੂੰ ਅਪਣੇ ਲਈ ਕੁਝ ਨ ਕੁਝ ਕਰਨਾ ਹੀ ਪੈਂਦਾ ਹੈ, ਅਤੇ ਕੰਮ ਦੇ ਬਦਲੇ ਵਿਚ ਉਸ ਨੂੰ ਜੋ ਕੁਝ ਮਿਲਦਾ ਹੈ ਉਸ ਤੋਂ ਉਸਦਾ ਨਿਰਬਾਹ ਹੁੰਦਾ ਹੈ। ਬਿਨਾਂ ਕੰਮ ਦੇ ਕੋਈ ਇਕ ਪੈਸਾ ਭੀ ਮੁਖਤ ਕਿਸੇ ਨੂੰ ਨਹੀਂ ਦੇਂਦਾ, ਅਤੇ ਕਈ ਅਜੇਹੇ ਭੀ ਹਨ ਜੋ ਮੁਫਤ ਲੈਣਾ ਭੀ ਨਹੀਂ ਚਾਹੁੰਦੇ, ਜਿਸ ਤਰਾਂ ਦੇਣ ਵਾਲੇ ਨੂੰ ਮੁਖਤ ਚੁਭਦਾ ਹੈ ਉਸੇ ਤਰਾਂ ਲੈਣ ਵਾਲੇ ਨੂੰ ਭੀ। ਉਹ ਉਸ ਨੂੰ ਬੇਇਜ਼ਤੀ ਦਾ ਕਾਰਣ ਸਮਝਦਾ ਹੈ, ਅਰਥਾਤ ਮੁਖਤ ਲੈਣਾ ਬੁਰਾ ਸਮਝਿਆ ਜਾਂਦਾ ਹੈ। ਜੇਕਰ ਆਪ ਕਿਸੇ ਨੂੰ ਹਰਾਮਖੋਰ ਜਾਂ ਮੁਫਤ ਖੋਰ ਆਖੋ ਤਾਂ ਉਹ ਤੁਹਾਡੇ ਪੁਰ ਕਿੰਨਾ ਗੁੱਸੇ ਹੁੰਦਾ ਹੈ ਅਤੇ ਅਪਣੇ ਇਸ ਕਲੰਕ ਨੂੰ ਕਿਸ ਤਰਾਂ ਸਾਫ ਕਰਦਾ ਹੈ। ਉਹ ਆਖੇਗਾ ਕਿ ਮੈਂ ਫਲਾਣਾ ਕੰਮ ਕੀਤਾ ਹੈ ਅਤੇ ਉਸ ਦੇ ਬਦਲੇ ਪੈਸੇ ਲਏ ਹਨ। ਸੋ ਜੇਕਰ ਕਿਸੇ ਨੇ ਕਿਸੇ ਨੂੰ ਅਪਣੀ ਮੇਹਨਤ ਨਾਲ ਲਾਭ ਪੁਚਾਯਾ ਹੈ ਅਤੇ ਉਸ ਲਾਭ ਵਿਚੋਂ ਥੋੜਾ ਜੇਹਾ ਲਾਭ ਉਸ ਨੇ ਭੀ ਲਿਆ ਹੈ ਤਾਂ ਇਹ ਮੁਖਤ ਖੋਰੀ ਨਹੀਂ ਖਰੀ ਕਮਾਈ ਹੈ।

ਧਨ ਖੱਟਣ ਦੇ ਸਾਧਨਾਂ ਵਿਚੋਂ ਇਕ ਮੇਹਨਤ ਹੈ, ਪੂੰਜੀ ਦੇ ਨਾਲ ਮੇਹਨਤ ਦੀ ਭੀ ਲੋੜ ਹੁੰਦੀ ਹੈ, ਕਿਸੇ ਦੇ ਪਾਸ ਪੂੰਜੀ ਹੁੰਦੀ ਹੈ ਅਤੇ ਕਿਸੇ ਦੇ ਪਾਸ ਮੇਹਨਤ, ਕਿਸੇ ਪਾਸ ਮੇਹਨਤ ਅਤੇ ਪੂੰਜੀ ਦੋਵੇਂ ਹੀ ਹੁੰਦੇ ਹਨ, ਉਨ੍ਹਾਂ ਲਈ ਤਾਂ ਕੋਈ ਗੱਲ ਹੀ ਨਹੀਂ, ਪਰ ਜਿਸ ਦੇ ਪਾਸ ਕੇਵਲ ਪੂੰਜੀ ਹੈ ਮੇਹਨਤ ਨਹੀਂ, ਉਹ ਤਦ ਤਕ ਧਨ ਪੈਦਾ ਨਹੀਂ ਕਰ ਸਕਦਾ ਜਦ ਤਕ ਉਸ ਨੂੰ ਮੇਹਨਤ ਨਾ ਮਿਲੇ। ਇਸ ਲਈ ਉਸ ਨੂੰ ਮੇਹਨਤ ਖਰੀਦਣੀ ਪੈਂਦੀ ਹੈ, ਉਹ ਮੁਲ ਦੇ ਕੇ ਉਨ੍ਹਾਂ ਪਾਸੋਂ ਮੇਹਨਤ ਖਰੀਦੇਗਾ, ਜਿਨ੍ਹਾਂ ਪਾਸ ਉਹ ਹੈ। ਇਸ ਤਰਾਂ ਦੋਹਾਂ ਦੇ ਕੰਮ ਚਲ ਜਾਣਗੇ। ਜਿਨ੍ਹਾਂ ਪਾਸ ਪਾਸ ਪੂੰਜੀ ਹੈ ਉਨ੍ਹਾਂ ਨੂੰ ਭੀ ਪਹਿਲਾਂ ਮੇਹਨਤ ਕਰਨੀ ਪਈ ਹੋਵੇਗੀ, ਅਤੇ ਉਸ ਮੇਹਨਤ ਦੇ ਮੁਲ ਵਿਚ ਜੋ ਕੁਝ ਮਿਲਿਆ ਹੋਵੇਗਾ ਉਸ ਨੂੰ ਉਨ੍ਹਾਂ ਪੂੰਜੀ ਬਣਾਯਾ ਹੋਵੇਗਾ। ਉਹ ਪੂੰਜੀ ਫੇਰ ਮੇਹਨਤ ਦੇ ਬਦਲੇ ਵਿਚ ਪਲਟ ਜਾਵੇਗੀ ਅਤੇ ਫੇਰ ਉਥੇ ਜਾ ਕੇ ਪੂਜੀ ਬਣ ਜਾਵੇਗੀ, ਕਿਉਂਕਿ ਉਸ ਦਾ ਇਹੋ ਢੰਗ ਹੈ। ਇਨ੍ਹਾਂ ਗੱਲਾਂ ਤੋਂ ਤੁਹਾਡੀ ਸਮਝ ਵਿਚ ਇਹ ਗੱਲ ਆ ਗਈ ਹੋਵੇਗੀ ਕਿ ਸੰਸਾਰ ਵਿਚ ਜਿਸ ਕਿਸੇ ਨੂੰ ਜੋ ਕੁਝ ਮਿਲਦਾ ਹੈ ਉਹ ਉਸਦੀ ਮੇਹਨਤ ਦਾ ਮੁੱਲ ਹੈ। ਅੱਛੀ ਮੇਹਨਤ ਦਾ ਮੁੱਲ ਅੱਛਾ ਮਿਲਦਾ ਹੈ ਅਤੇ ਮਮੂਲੀ ਦਾ ਮਮੂਲੀ। ਪਰ ਪੂੰਜੀ ਲਈ ਮੇਹਨਤ ਦੀ ਬਿਲਕੁਲ ਲੋੜ ਹੈ, ਇਹ ਗੱਲ ਬਿਨਾਂ ਸੋਚੇ ਕਹੀ ਜਾ ਸਕਦੀ ਹੈ।

ਕਿਸੇ ਨੇ ਚੰਗਾ ਕੰਮ ਕੀਤਾ ਉਸ ਨੂੰ ਇੱਜ਼ਤ ਮਿਲੀ ਅਤੇ ਨਾਲੇ ਮਿਲਿਆ ਧਨ, ਇਹ ਕੀ ਹੈ? ਇਹ ਹੈ ਉਸ ਦੇ ਚੰਗੇ ਕੰਮ ਕਰਨ ਦਾ ਮੁੱਲ। ਉਸ ਨੇ ਚੰਗਾ ਕੰਮ ਕਰਨ ਲਈ ਅਕਲ ਅਤੇ ਸਰੀਰ ਨਾਲ ਜੋ ਮੇਹਨਤ ਕੀਤੀ ਸੀ ਉਸੇ ਦਾ ਇਹ ਮੁੱਲ ਹੈ, ਅਮਰੀਕਾ ਆਦਿ ਦੇਸਾਂ ਦੇ ਵਡੇ ੨ ਵਿਦਵਾਨਾਂ ਨੇ ਪ੍ਰੋਫੈਸਰ ਜ਼ਗਦੀਸ ਚੰਦ੍ਰ ਬੋਸ ਕਲਕੱਤੇ ਵਾਲੇ ਨੂੰ ਸੱਦਿਆ। ਉਥੇ ਜਾ ਕੇ ਉਨ੍ਹਾਂ ਨੇ ਅਪਣੀ ਖੋਜ ਦੇ ਕਰਤਬ ਵਿਖਾਏ। ਉਹ ਲੋਕ ਖੁਸ਼

ਹੋਏ, ਉਨ੍ਹਾਂ ਬੋਸ ਸਾਹਿਬ ਦੀ ਉਪਮਾ ਕੀਤੀ, ਅਤੇ ਸਰਕਾਰ ਨੇ ਭੀ ਧਨ ਦਵਾਰਾ ਸਹੈਤਾ ਕਰਕੇ ਉਨ੍ਹਾਂ ਦੇ ਖੋਜ ਕਰਨ ਦੇ ਰਾਹ ਨੂੰ ਹੋਰ ਖੁਲ੍ਹਾ ਕਰ ਦਿੱਤਾ। ਇਹ ਕਿਉਂ ? ਇਹ ਇਸ ਲਈ ਕਿ ਉਨ੍ਹਾਂ ਨੇ ਇਸ ਵਿਚ ਬੜੀ ਮੇਹਨਤ ਕੀਤੀ ਹੈ। ਬੜੀ ਮੇਹਨਤ ਨਾਲ ਸੰਸਾਰ ਦੇ ਸਾਹਮਣੇ ਇਕ ਨਵੀਂ ਗੱਲ ਲਿਆ ਰੱਖੀ ਹੈ. ਉਸ ਮੇਹਨਤ ਦੇ ਮੁਲ ਵਿਚ ਉਨ੍ਹਾਂ ਨੂੰ ਇੱਜ਼ਤ ਅਤੇ ਧਨ ਮਿਲਦਾ ਪਿਆ ਹੈ। ਇਸ ਤਰਾਂ ਆਪ ਜਿਥੇ ਵੇਖੋ ਅਤੇ ਜਿਸ ਪਾਸੇਂ ਵੇਖੋ, ਜਿਸ ਧਨੀ ਵਿਦਵਾਨ ਜਾਂ ਇੱਜ਼ਤ ਵਾਲੇ ਮਨੁੱਖ ਦੇ ਪਹਿਲੇ ਕੰਮ ਵਲ ਵੇਖੋ, ਸਭ ਜਗ੍ਹਾ ਇਸੇ ਸੱਚੀ ਗੱਲ ਦਾ ਪਤਾ ਲਗੇਗਾ। ਕਲਕੱਤੇ ਦੇ ਡਾਕਟਰ ਰਵੀਂਦ੍ਰ ਨਾਥ ਠਾਕੁਰ ਨੂੰ ਨੋਬਲ ਪ੍ਰਾਈਜ਼ ਅਤੇ ਹੋਰ ੨ ਇੱਜ਼ਤਾਂ ਦਾ ਮਿਲਣਾ ਇਨ੍ਹਾਂ ਮੇਹਨਤਾਂ ਦਾ ਹੀ ਫਲ ਹੈ।

ਪਰ ਅਫਸੋਸ ਹੈ ਕਿ ਅਸੀਂ ਵੇਖਦੇ ਹੋਏ ਭੀ ਨਾ ਵੇਖਣ ਵਾਲੇ ਬਣ ਜਾਂਦੇ ਹਾਂ, ਅਰਥਾਤ ਅਸੀਂ ਵੇਖਦੇ ਭੀ ਨਹੀਂ ਵੇਖਦੇ, ਅਸੀਂ ਜੇਕਰ ਕਿਸੇ ਨੂੰ ਧਨੀ ਵੇਖਦੇ ਹਾਂ ਤਾਂ ਉਸ ਦੇ ਧਨੀ ਹੋਣ ਦਾ ਕਾਰਨ ਉਸ ਦੇ ਪੂਰਬਲੇ ਜਨਮ ਦੇ ਦਾਨ ਨੂੰ ਮੰਨ ਲੈਂਦੇ ਹਾਂ। ਸੋ ਅਸੀਂ ਤਾਂ ਹੁਣ ਇਸ ਜਨਮ ਵਿਚ ਧਨੀ ਹੋ ਨਹੀਂ ਸਕਦੇ। ਕਿਉਂਕਿ ਪੂਰਬਲੇ ਜਨਮ ਵਿਚ ਦਿਤਾ ਨਹੀਂ, ਜੇਕਰ ਇਸ ਜਨਮ ਵਿਚ ਦੇਵਾਂਗੇ ਤਾਂ ਅਗਲੇ ਜਨਮ ਵਿਚ ਮਿਲੇਗਾ ਪਰ ਦੇਈਏ ਕਿਥੋਂ ? ਪੱਲੇ ਕੁਝ ਹੋਵੇ ਭੀ। ਇਕ ਵਾਰੀ ਅਸੀਂ ਬੰਬਈ ਗਏ। ਪ੍ਰੋਫੈਸਰ ਰਾਮ ਮੂਰਤੀ ਵੀ ਉਥੇ ਟਿਕੇ ਹੋਏ ਸਨ। ਅਸੀਂ ਅਪਣੇ ਮਿੱਤ੍ਰਾਂ ਨਾਲ ਇੱਕ ਰਾਤ ਉਨ੍ਹਾਂ ਦੀ ਕਸਰਤ ਵੇਖਣ ਲਈ ਗਏ। ਜੰਜੀਰਾਂ ਦਾ ਤੋੜਨਾ ਅਤੇ ਮੋਟਰ ਕਾਰ ਦਾ ਰੋਕਣਾ ਆਦਿ ਕਰਤਬ ਉਨ੍ਹਾਂ ਨੇ ਵਿਖਾਏ। ਛਾਤੀ ਉਪਰ ਵਡੇ ੨ ਪੱਥਰ ਭੀ ਰੱਖ ਕੇ ਉਨ੍ਹਾਂ ਵਦਾਣ ਚਲਵਾਏ, ਮਤਲਬ ਕੀ ਸਭ ਕੁਝ ਵੇਖਿਆ ਅਤੇ ਖੇਲ ਖਤਮ ਹੋਣ ਪਰ ਘਰਾਂ ਨੂੰ ਚਲੇ। ਰਾਹ ਵਿੱਚ ਮਿਤ੍ਰ ਨਾਲ ਪ੍ਰੋਫੈਸਰ ਦੇ ਕਰਤਬਾਂ ਉੱਤੇ ਵਾਰਤਾ ਚਲ ਪਈ, ਮੇਰੇ ਮਿਤ੍ਰ ਨੇ ਕਿਹਾ ਇਹ ਸਾਰਾ ਖੇਲ ਜਾਦੂ ਦਾ ਹੈ। ਇਹ ਸੁਣ ਕੇ ਮੈਨੂੰ ਵੱਡੀ ਹਾਸੀ ਆਈ। ਮੈਂ ਸਮਝਿਆ ਸ਼ੈਦ ਮਿਤ੍ਰ ਜੀ ਭੀ ਹਾਸੇ ਵਿਚ ਆਖ ਰਹੇ ਹਨ ਕਿ ਇਹ ਜਾਦੂ ਦੇ ਕਰਤਬ ਹਨ। ਪਰ ਥੋੜੀ ਦੇਰ ਵਿੱਚ ਹੀ ਮੇਰਾ ਸ਼ੱਕ ਦੂਰ ਹੋ ਗਿਆ। ਉਹ ਵਡੇ ੨ ਸ਼ਲੋਕ ਅਤੇ ਕਬਿੱਤਾਂ ਨਾਲ ਜਾਦੂ ਦੀ ਸਚਾਈ ਸਾਬਤ ਕਰਨ ਲਗੇ। ਉਨ੍ਹਾਂ ਗੱਲਾਂ ਤੋਂ ਮੈਨੂੰ ਵਡਾ ਅਚਰਜ ਹੋਇਆ। ਮੈਂ ਕਿਹਾ ਬਹਸ ਜਾਦੂ ਦੀ ਸਚਾਈ ਪੁਰ ਨਹੀਂ, ਇਸ ਪਰ ਹੈ ਕਿ ਪ੍ਰੋਫੈਸਰ ਰਾਮ ਮੂਰਤੀ ਦੇ ਖੇਲ ਜਾਦੂ ਨਾਲ ਹੁੰਦੇ ਹਨ ਕਿ ਨਹੀਂ, ਅਤੇ ਕੀ ਜਾਦੂ ਨਾ ਜਾਣਨ ਵਾਲੇ ਅਜੇਹਾ ਨਹੀਂ ਕਰ ਸਕਦੇ ? ਪਰ ਸਾਡੇ ਮਿਤ੍ਰ ਜੀ ਵਿਚ ਇਨ੍ਹਾਂ ਗੱਲਾਂ ਦੇ ਸਮਝਣ ਦੀ ਤਾਕਤ ਹੀ ਨਹੀਂ ਸੀ। ਕਿਉਂਕਿ ਉਹ ਇਕ ਉਪਦੇਸ਼ਕ ਸਨ, ਇਸ ਲਈ ਮੈਨੂੰ ਬਹੁਤ ਅਫਸੋਸ ਹੋਇਆ ਕਿ ਇਹ ਲੋਕਾਂ ਨੂੰ ਭੀ ਜਾਦੂ ੨ ਆਖ ਕੇ ਡਰਾਣਗੇ। ਇਹ ਤਾਂ ਇਕ ਦ੍ਰਿਸ਼ਟਾਂਤ ਹੈ। ਇਸ ਦੇ ਲਿਖਣ ਦਾ ਮਤਲਬ ਇਹ ਹੈ ਕਿ ਸਾਡੀ ਕੌਮ ਵਿਚ ਬੇਸਮਝੀ ਕਿਸ ਤਰਾਂ ਵੜੀ ਹੋਈ ਹੈ। ਸਾਡੇ ਲੋਕਾਂ ਦੀ ਨਜ਼ਰ ਵਿੱਚ ਮਮੂਲੀ ਗੱਲਾਂ ਤਾਂ ਆਉਂਦੀਆਂ ਹੀ ਨਹੀਂ, ਬੜੇ ੨ ਕੰਮਾਂ ਦੇ ਅੰਤ੍ਰੀਵ ਕਾਰਣ ਢੂੰਢਣ ਵਿਚ ਅਸੀਂ ਲਗੇ ਹੋਏ ਹਾਂ। ਹੁਣ ਤੁਸੀਂ ਦੱਸੋ ਕਿ ਜੇਕਰ ਕਿਸੇ ਦੇ ਦਿਲ ਵਿਚ ਰਾਮ ਮੂਰਤੀ ਬਣਨ ਦੀ ਇੱਛਾ ਹੋਵੇਗੀ ਤਾਂ ਉਹ ਜਾਦੂ ਸਿਖੇਗਾ ਕਿ ਕਸਰਤ ਕਰੇਗਾ ? ਕੀ ਇਸ ਤਰਾਂ ਦੀ ਸਮਝ ਨਾਲ ਕੌਮ ਦਾ ਭਲਾ ਹੋ ਸਕਦਾ ਹੈ ? ਕੀ ਸਰੀਰਕ ਅਤੇ ਮਾਨਸਿਕ ਉੱਨਤੀ ਕਰਨ ਦੇ ਇਹੋ ਢੰਗ ਹਨ ? ਵਿਚਾਰ ਕਰੋ ਸਭਨਾਂ ਕੰਮਾਂ ਦੇ ਕਾਰਨ

ਕੋਈ ਲੁਕੇ ਹੋਏ ਨਹੀਂ ਹੁੰਦੇ। ਬਹੁਤ ਕਰਕੇ ਓਹ ਸਾਰੀਆਂ ਗੱਲਾਂ ਜਿਨ੍ਹਾਂ ਦੀ ਸਾਨੂੰ ਰੋਜ ਲੋੜ ਪੈਂਦੀ ਹੈ ਜਿਨ੍ਹਾਂ ਉੱਤੇ ਸਾਡੇ ਦੇਸ਼ ਅਤੇ ਕੌਮ ਦਾ ਭਲਾ ਕੰਮ ਹੈ ਮਮੂਲੀ ਕਾਰਣਾਂ ਨਾਲ ਹੀ ਸਿੱਧ ਹੁੰਦੀਆਂ ਹਨ। ਨਾ ਜਾਦੂ ਨਾਲ ਕੋਈ ਪਹਲਵਾਨ ਬਣ ਸਕਦਾ ਹੈ, ਅਤੇ ਨਾ ਗੰਗਾ ਅਸ਼ਨਾਨ ਨਾਲ ਕੋਈ ਬੀ. ਏ. ਪਾਸ ਕਰ ਸਕਦਾ ਹੈ? ਗੰਗਾ ਦਾ ਇਸ਼ਨਾਨ ਪਵਿਤ੍ਰਤਾ ਅਤੇ ਪਰਲੋਕ ਦੀ ਭਲਾਈ ਲਈ ਕੀਤਾ ਜਾਂਦਾ ਹੈ। ਬੀ.ਏ. ਪਾਸ ਕਰਨ ਦਾ ਰਾਹ ਹੈ ਕਾਲਿਜ ਵਿਚ ਮੇਹਨਤ ਨਾਲ ਪੜ੍ਹਨਾ। ਇਸ ਲਈ ਭਰਾਵੋ, ਭਰਮਾਂ ਅਤੇ ਵਿਚਾਰਾਂ ਨੂੰ ਛੱਡੋ। ਹਰੇਕ ਕੰਮ ਦੇ ਅੱਡ ੨ ਕਾਰਣ ਹਨ। ਉਨ੍ਹਾਂ ਕਾਰਣਾਂ ਦੀ ਸਿਧੀ ਆਪ ਕਰਨੀ ਪੈਂਦੀ ਹੈ। ਖੁਦ ਮੇਹਨਤ ਕਰਕੇ ਉਨ੍ਹਾਂ ਕਾਰਣਾਂ ਨੂੰ ਅਪਣੇ ਅਨੁਕੂਲ ਬਨਾਉਣਾ ਪੈਂਦਾ ਹੈ, ਇਸ ਲਈ ਤੁਹਾਨੂੰ ਚਾਹੀਦਾ ਹੈ ਕਿ ਭਰਮਾਂ ਵਾਲੇ ਖਿਆਲਾਂ ਦੇ ਚਿਕੜ ਵਿਚ ਨਾ ਫਸੋ। ਤੁਸੀਂ ਸਭਨਾਂ ਗੱਲਾਂ ਨੂੰ ਚੰਗੀ ਤਰਾਂ ਸਮਝੋ ਅਤੇ ਸਮਝ ਕੇ ਮੇਹਨਤ ਕਰੋ, ਮੇਹਨਤ ਨੂੰ ਕਦੇ ਨਾ ਛੱਡੋ, ਸਾਰੀਆਂ ਉੱਨਤੀਆਂ ਦਾ ਮੂਲ ਮੇਹਨਤ ਹੈ।

ਸੰਤੋਖ ਅਤੇ ਮੇਹਨਤ ਦੇ ਨਾਲ ੨ ਲੋਭਾਂ ਤੋਂ ਬਚਣ ਦਾ ਭੀ ਧਿਆਨ ਦੇਣਾ ਚਾਹੀਦਾ ਹੈ, ਲੋਭਾਂ ਵਿਚ ਜੋ ਫਸਿਆ ਸੋ ਗਿਆ। ਲੋਭ ਅਤੇ ਲਾਲਚ ਦੋਵੇਂ ਇਕ ਗੱਲ ਹਨ, ਲਾਲਚ ਬੁਰੀ ਬਲਾ ਹੈ, ਜੋ ਲਾਲਚ ਵਿਚ ਨਹੀਂ ਫਸਿਆ ਉਹ ਸੰਤੋਖੀ ਹੋ ਸਕਦਾ ਹੈ ਅਤੇ ਮੇਹਨਤ ਭੀ ਕਰ ਸਕਦਾ ਹੈ। ਇਸ ਲਈ ਲਾਲਚ ਤੋਂ ਬਚਣ ਦਾ ਸਦਾ ਧਿਆਨ ਰਖਣਾ ਚਾਹੀਦਾ ਹੈ।

ਸੰਸਾਰ ਵਿੱਚ ਤੁਹਾਨੂੰ ਅਨੇਕਾਂ ਬੇਪਰਵਾਹ ਭਲਾ ਕਰਨ ਵਾਲੇ ਮਿਲਣਗੇ, ਉਹ ਤੁਹਾਡੀ ਭਲਾਈ ਜ਼ਰੂਰਤ ਨਾਲੋਂ ਵੱਧ ਕਰਨ ਲਈ ਆਪਣੇ ਆਪ ਨੂੰ ਤਿਆਰ ਦੱਸਣਗੇ, ਮਤਲਬ ਇਹ ਹੈ ਕਿ ਸਭ ਤਰਾਂ ਨਾਲ ਉਹ ਆਪਣੇ ਆਪ ਨੂੰ ਤੁਹਾਡਾ ਭਲਾ ਕਰਨ ਵਾਲਾ ਸਿੱਧ ਕਰਨਗੇ। ਚੰਗਾ! ਜੇ ਕਰ ਤੁਹਾਨੂੰ ਅਜੇਹੇ ਮਨੁੱਖ ਮਿਲਣ ਤਾਂ ਉਨ੍ਹਾਂ ਤੋਂ ਨੁਕਸਾਨ ਹੀ ਕੀ ਹੈ, ਪਰ ਉਨ੍ਹਾਂ ਦੇ ਦੱਸੇ ਲਾਲਚਾਂ ਤੋਂ ਸਦਾ ਦੂਰ ਰਹੋ, ਜੋ ਕੁਝ ਹੁੰਦਾ ਹੈ ਮੇਹਨਤ ਨਾਲ ਹੁੰਦਾ ਹੈ, ਇਸ ਗੱਲ ਨੂੰ ਕਦੇ ਨਾ ਭੁਲਾਓ, ਸਿਧੇ ਰਾਹ ਤੁਰਨ ਦਾ ਅਭਯਾਸ ਕਰੋ, ਲਾਲਚਾਂ ਵਿਚ ਫਸ ਕੇ ਵਿੰਗੇ ਰਾਹ ਨਾ ਜਾਵੋ, ਕਿਉਂਕਿ ਉਹ ਸਿੱਧੀ ਦਾ ਰਾਹ ਨਹੀਂ, ਨਾਸ ਦਾ ਰਾਹ ਹੈ।

ਲਾਲਚ ਕਈ ਪ੍ਰਕਾਰ ਦੇ ਹੁੰਦੇ ਹਨ, ਭਾਵੇਂ ਉਹ ਵੇਖਣ ਵਿਚ ਕਿੰਨੇ ਹੀ ਸੋਹਣੇ ਅਤੇ ਲਾਭਵੰਦ ਕਿਉਂ ਨਾ ਮਲੂਮ ਹੋਣ, ਪਰ ਉਨ੍ਹਾਂ ਤੋਂ ਲਾਭ ਹੋ ਨਹੀਂ ਸਕਦਾ। ਲਾਲਚ ਦਿਲ ਦੀ ਕਮਜ਼ੋਰੀ, ਆਲਸ, ਸ੍ਵਾਰਥ ਅਤੇ ਮੂਰਖਤਾ ਤੋਂ ਪੈਦਾ ਹੁੰਦਾ ਹੈ, ਉਸ ਤੋਂ ਭਲਾਈ ਦੀ ਆਸ ਕਰਨੀ ਬਿਰਥੀ ਹੈ। ਬਿਨਾਂ ਮਾਰੇ ਦੇ ਪਾਰਾ ਖਾ ਕੇ ਜੀਉਣ ਦੀ ਆਸ ਬੁਧਵਾਨ ਨਹੀਂ ਕਰੇਗਾ।

# ਜ਼ਰੂਰੀ ਖਰਚ ਅਤੇ ਫਜ਼ੂਲ ਖਰਚ

ਕੰਮ ਕਰਨ ਵਾਲਿਆਂ ਨੂੰ ਸਰੀਰਕ ਅਤੇ ਮਾਨਸਿਕ ਸ਼ਕਤੀਆਂ ਦੇ ਸਿਵਾ ਇਕ ਹੋਰ ਸ਼ਕਤੀ ਦੀ ਲੋੜ ਹੁੰਦੀ ਹੈ ਜਿਸ ਦਾ ਨਾਉਂ ਸੰਪਤੀ ਹੈ। ਧਨ ਦੇ ਸਮੂਹ ਨੂੰ ਸੰਪਤੀ ਆਖਦੇ ਹਨ। ਸੰਸਾਰੀ ਕੰਮਾਂ ਲਈ ਧਨ ਪ੍ਰਧਾਨ ਸਾਧਨ ਨਹੀਂ, ਪਰ ਉਹ ਅਜਿਹਾ ਭੀ ਨਹੀਂ ਜਿਸ ਦੀ ਪਰਵਾਹ ਨਾ ਕੀਤੀ ਜਾਵੇ, ਉਸ ਦੇ ਵੱਲ ਧਿਆਨ ਨਾ ਦਿੱਤਾ ਜਾਵੇ। ਕੰਮ ਕਰਨ ਵਾਲਿਆਂ ਨੂੰ ਧਨ ਦੀ ਵੀ ਲੋੜ ਹੁੰਦੀ ਹੈ, ਬਹੁਤ ਨਹੀਂ ਤਾਂ ਕੁਝ ਨਾ ਕੁਝ ਤਾਂ ਜ਼ਰੂਰੀ ਹੁੰਦੀ ਹੈ, ਸੋ ਇਸ ਪਾਸੇ ਭੀ ਧਿਆਨ ਦੇਣਾ ਚਾਹੀਦਾ ਹੈ।

ਧਨ ਕਿਸ ਤਰਾਂ ਮਿਲਦਾ ਹੈ? ਇਹ ਗੱਲ ਸਭਨਾ ਨੂੰ ਮਲੂਮ ਹੈ, ਇਸ ਪੁਸਤਕ ਵਿੱਚ ਭੀ ਪਹਿਲਾਂ ਦਸ ਆਏ ਹਾਂ ਕਿ ਧਨ ਮੇਹਨਤ ਨਾਲ ਮਿਲਦਾ ਹੈ, ਧਨ ਮੇਹਨਤ ਦਾ ਮੁੱਲ ਹੈ, ਪਰ ਇਸਤੋਂ ਅਜਿਹਾ ਨਹੀਂ ਸਮਝਣਾਂ ਚਾਹੀਦਾ ਕਿ ਜੋ ਬਹੁਤ ਮੇਹਨਤ ਕਰਦਾ ਹੈ, ਜਿਸਨੂੰ ਬਹੁਤ ਧਨ ਮਿਲਦਾ ਹੈ, ਉਸਦੇ ਪਾਸ ਧਨ ਬਹੁਤ ਹੋਵੇ। ਧਨ ਦਾ ਮਿਲਣਾ ਹੋਰ ਗੱਲ ਹੈ ਅਤੇ ਉਸਦਾ ਬਹੁਤ ਹੋਣਾਂ ਹੋਰ ਗੱਲ ਹੈ। ਕਈ ਵਕੀਲ ਬੈਰਿਸਟਰ ਅਜੇਹੇ ਹਨ ਜਿਨ੍ਹਾਂ ਦੀ ਆਮਦਨ ਵੀ ਕਾਫੀ ਹੈ, ਪਰ ਫੇਰ ਵੀ ਉਹ ਕਰਜ਼ੇ ਨਾਲ ਦੱਬੇ ਰੈਂਹਦੇ ਹਨ, ਫੇਰ ਕਈ ਮਮੂਲੀ ਆਮਦਨੀ ਵਾਲੇ ਮਨੁੱਖ ਲੱਖਾਂ ਰੁਪਯਾਂ ਦੇ ਮਾਲਕ ਹਨ। ਇਸ ਕਥਨ ਦਾ ਇਹ ਮਤਲਬ ਹੈ ਕਿ ਧਨੀ ਹੋਣਾਂ ਆਮਦਣ ਉੱਤੇ ਨਹੀਂ ਬਲਕੇ ਉਸਦੇ ਖਰਚ ਉੱਤੇ ਹੈ। ਜੇਕਰ ਢੰਗ ਨਾਲ ਖਰਚ ਕੀਤਾ ਜਾਵੇ ਤਾਂ ਜਰੂਰ ਹੀ ਉਸਦਾ ਕੁਝ ਨ ਕੁਝ ਹਿੱਸਾ ਬਚ ਰਹੇਗਾ। ਇਸ ਲਈ ਤੁਹਾਨੂੰ ਚਾਹੀਦਾ ਹੈ ਕਿ ਜੋ ਕੁਝ ਆਮਦਨ ਹੋਵੇ ਉਸ ਵਿੱਚੋਂ ਥੋੜਾ ਬਹੁਤ ਬਚਾਣ ਦਾ ਜਰੂਰ ਜਤਨ ਕਰੋ। ਇਹ ਕੋਈ ਵੱਡੀ ਗੱਲ ਨਹੀਂ ਆਪਣੇ ਦਿਲ ਪੁਰ ਰਤਾ ਰੋਹਬ ਰੱਖਣ ਦੀ ਲੋੜ ਹੈ ਅਤੇ ਇਹ ਖਿਆਲ ਕਰ ਲੈਣਾਂ ਹੈ ਕਿ ਜਰੂਰ ਕੁਝ ਨ ਕੁਝ ਜਮਾਂ ਕਰਨਾ ਹੈ, ਇਸ ਤਰਾਂ ਕਰਨ ਨਾਲ ਜ਼ਰੂਰ ਧਨ ਜੁੜ ਜਾਵੇਗਾ।

ਸੰਸਾਰ ਵਿਚ ਦੋ ਤਰਾਂ ਦੇ ਮਨੁੱਖ ਪਾਏ ਜਾਂਦੇ ਹਨ, ਇਕ ਤਾਂ ਉਹ ਹਨ ਜੋ ਕੁਝ ਪਾਯਾ ਸਭ ਉਡਾਯਾ ਵਾਲੇ, ਜੇਕਰ ਪੂਰੀ ਨਾ ਪਈ ਤਾਂ ਫੇਰ ਕਰਜ਼ ਚੁਕ ਲੈਂਦੇ ਹਨ। ਫੇਰ ਭਾਵੇਂ ਉਹ ਚਾਹੁੰਦੇ ਹਨ ਕਰਜ਼ ਚੁਕਾਣਾ ਪਰ ਨਹੀਂ ਚੁਕਾ ਸਕਦੇ। ਉਹ ਚਾਹੁੰਦੇ ਹਨ ਕਿ ਆਮਦਣੀ ਵਧੇ ਅਤੇ ਕਰਜ਼ ਚੁੱਕੇ ਤੇ ਉਹ ਆਮਦਣੀ ਵਧਾਂਦੇ ਭੀ ਹਨ, ਪਰ ਉਨ੍ਹਾਂ ਦਾ ਧਿਆਨ ਆਪਣੀਆਂ ਲੋੜਾਂ ਨੂੰ ਘੱਟ ਕਰਨ ਵੱਲ ਨਹੀਂ ਜਾਂਦਾ। ਉਹ ਜਿਉਂ ਦੀਆਂ ਤਿਉਂ ਹੀ ਬਣੀਆਂ ਰਹਿੰਦੀਆਂ ਹਨ, ਅਜੇਹੀ ਦਸ਼ਾ ਵਿਚ ਆਮਦਣ ਵਧ ਜਾਣ ਪਰ ਭੀ ਲਾਭ ਨਹੀਂ ਹੁੰਦਾ। ਜਿੰਨੇ ਵੱਧ ਰੁਪਏ ਆਏ ਓਨੇ ਵੱਧ ਖਰਚ ਹੋ ਗਏ, ਬਹੁਤ ਹੋਯਾ ਤਾਂ ਹੋਰ ਨਵਾਂ ਕਰਜ਼ਾ ਨਹੀਂ ਲੈਣਗੇ, ਪਰ ਪਿਛਲਾ ਨਹੀਂ ਚੁਕਾ ਸਕੇ। ਉਹ ਸੂਦ ਦਰ ਸੂਦ ਵਧਦਾ ਗਿਆ, ਜਿਸਦੀ ਗਿਣਤੀ ਸੁਣਕੇ ਲਾਲਾ ਹੁਰੀ ਕੰਬਣ ਲੱਗ ਪਏ। ਉਹ ਛੇਕੜ ਨਹੀਂ

ਚੁਕਦਾ ਅਤੇ ਅੰਤ ਨੂੰ ਦੁਰਦਸ਼ਾ ਹੁੰਦੀ ਹੈ, ਡਿਗਰੀ ਪਰਚੇ ਨਾਲ ਜੈਦਾਦ ਨੀਲਾਮ ਹੁੰਦੀ ਹੈ ਅਤੇ ਉਨ੍ਹਾਂ ਨੂੰ ਮਕਾਨ ਕਿਰਾਏ ਤੇ ਲੈਕੇ ਰਹਿਣਾ ਪੈਂਦਾ ਹੈ, ਹੁਣ ਸੋਚੋ ਕਿ ਜਿਸਨੂੰ ਮਕਾਨ ਦਾ ਕਿਰਾਯਾ ਨਾ ਭਰਨ ਪੁਰ ਵੀ ਤੰਗੀ ਰਹਿੰਦੀ ਸੀ ਉਸਦੀ ਹੁਣ ਕਿਸ ਤਰਾਂ ਨਿਭੇਗੀ ? ਉਸ ਦਾ ਸੁਭਾਵ ਤਾਂ ਆਪਣੀਆਂ ਵਧੀਆਂ ਹੋਈਆਂ ਲੋੜਾਂ ਦਾ ਆਦੀ ਹੋ ਜਾਂਦਾ ਹੈ ਅਤੇ ਆਮਦਣ ਘਟਣ ਲੱਗਦੀ ਹੈ। ਮਾਨਸੀ ਫਿਕਰ ਵਧ ਜਾਂਦੇ ਹਨ, ਕੌਮ ਵਿਚ ਉਹ ਬੁਰੀ ਨਜ਼ਰ ਨਾਲ ਵੇਖਿਆ ਜਾਂਦਾ ਹੈ, ਉਸ ਦਾ ਭਰੋਸਾ ਭੀ ਕੋਈ ਨਹੀਂ ਕਰਦਾ, ਇਹ ਦਸ਼ਾ ਉਸ ਨੂੰ ਮੁਰਤੀਮਾਨ ਬਣਾ ਦੇਂਦੀ ਹੈ।

ਕਰਜ਼ ਲੈਣ ਦੀ ਆਦਤ ਬਹੁਤ ਬੁਰੀ ਹੈ, ਕਰਜ਼ ਲੈਣ ਵਾਲਾ ਕਦੇ ਛੁਟਕਾਰਾ ਨਹੀਂ ਪਾ ਸਕਦਾ। ਉਹ ਹਮੇਸ਼ਾਂ ਦਾ ਕਰਜ਼ਾਈ ਬਣ ਜਾਂਦਾ ਹੈ। ਉਸ ਦੇ ਸਾਰੇ ਗੁਣ ਦਬ ਜਾਂਦੇ ਹਨ ਅਤੇ ਵਾਰੰਵਾਰ ਉਸ ਨੂੰ ਝੂਠ ਬੋਲਣਾ ਪੈਂਦਾ ਹੈ, ਉਹ ਆਖਦਾ ਹੈ ਕਿ ਇਨ੍ਹਾਂ ਦਿਨਾਂ ਨੂੰ ਤੁਹਾਡੇ ਰੁਪਏ ਮੋੜ ਦਿਆਂਗਾ, ਪਰ ਉਹ ਨਹੀਂ ਮੋੜ ਸਕਦਾ। ਕਿਉਂਕਿ ਉਹ ਆਪਣੀਆਂ ਆਦਤਾਂ ਦੇ ਅਧੀਨ ਹੈ, ਉਹ ਮਾਲਕ ਨੂੰ ਅਪਣੇ ਤਰਾਂ ੨ ਦੇ ਕਸ਼ਟ ਸੁਣਾ ਕੇ ਟਾਲਣਾ ਚਾਹੁੰਦਾ ਹੈ, ਪਰ ਉਹ ਰੁਪਏ ਕਿਸ ਤਰਾਂ ਛੱਡੇ ? ਹੁਣ ਉਸ ਨੂੰ ਵਿਸ਼ਵਾਸ ਨਹੀਂ ਕਿ ਮੇਰੇ ਰੁਪਏ ਇਹ ਆਦਮੀ ਦੇਵੇਗਾ। ਕਿਉਂਕਿ ਉਹ ਕਈ ਵਾਰੀ ਮੁੜ ਚੁਕਾ ਹੈ ਇਸ ਲਈ ਉਹ ਉਸ ਨੂੰ ਤੰਗ ਕਰਦਾ ਹੈ ਅਤੇ ਕਰਜ਼ਾਈ ਨੂੰ ਤੰਗ ਹੋਣਾ ਪੈਂਦਾ ਹੈ।

ਇਕ ਮਨੁੱਖ ਨੇ ਕਿਸੇ ਪਾਸੋਂ ਕਰਜ਼ਾ ਲਿਆ ਪਰ ਛੇਤੀ ਚੁਕਾ ਨਾ ਸਕਿਆ, ਇਸ ਲਈ ਜਦ ਤੱਕ ਉਹ ਕਰਜ਼ਾ ਨਹੀਂ ਚੁਕਾ ਦੇਵੇਗਾ ਤਦ ਤੱਕ ਉਸ ਨੂੰ ਮਾਲਕ ਦੇ ਅਧੀਨ ਰਹਿਣਾ ਪਵੇਗਾ। ਜਾਣੋਂ ਉਹ ਥੋੜੇ ਜੇਹੇ ਰੁਪਏ ਲੈ ਕੇ ਆਪ ਵਿਕ ਗਿਆ। ਰੁਪਏ ਮੋੜੇਗਾ ਅਤੇ ਸੂਦ ਵੀ ਦੇਵੇਗਾ, ਨਕਦ ਨਾ ਸਹੀ ਤਾਂ ਜੈਦਾਦ ਹੀ ਸਹੀ। ਪਰ ਰੁਪੱਯਾਂ ਦਾ ਮਾਲਕ ਉਸ ਨੂੰ ਛੇਤੀ ਤੰਗ ਨਾ ਕਰੇ, ਇਸ ਲਈ ਉਂਨੇ ਦਿਨ ਤੱਕ ਉਸ ਨੂੰ ਉਸ ਦੇ ਹੱਥ ਵਿਕਣਾ ਪਵੇਗਾ, ਜਦ ਤੱਕ ਉਹ ਕਰਜ਼ ਨਹੀਂ ਚੁਕਾਂਦਾ ਓਦੋਂ ਤਕ ਉਸ ਨੂੰ ਮਾਲਕ ਦੇ ਹੁਕਮ ਅਨੁਸਾਰ ਚਲਣਾ ਹੀ ਪਵੇਗਾ। ਭਾਵੇਂ ਉਹ ਹੁਕਮ ਬੁਰਾ ਕਿਉਂ ਨਾ ਹੋਵੇ, ਜਾਂ ਭਲਾ, ਭਾਵੇਂ ਉਹ ਹੁਕਮ ਉਸ ਦੀ ਕੌਮ ਲਈ ਹੀ ਬੁਰਾ ਕਿਉਂ ਨਾ ਹੋਵੇ, ਪਰ ਉਸ ਵਿਚ ਏਨੀ ਤਾਕਤ ਨਹੀਂ ਕਿ ਉਸ ਦੇ ਹੁਕਮ ਦੇ ਉਲਟ ਚੂੰ ਭੀ ਕਰ ਸਕੇ। ਇਹ ਸਭ ਕੀ ਹੈ ? ਇਸ ਲਈ ਕਿ ਉਸ ਨੇ ਕਰਜ਼ਾ ਲਿਆ ਹੋਯਾ ਹੈ, ਇਸ ਲਈ ਤੁਸੀਂ ਸਾਵਧਾਨ ਰਹੋ ਕਿ ਤੁਹਾਨੂੰ ਕਦੇ ਕਰਜ਼ਾ ਨਾ ਚੁਕਣਾ ਪਵੇ।

ਕੋਈ ਮਨੁੱਖ ਕਰਜ਼ਾ ਕਿਉਂ ਚੁਕਦਾ ਹੈ ? ਇਸ ਵਾਸਤੇ ਕਿ ਉਸ ਦੇ ਪਾਸ ਰੁਪਏ ਨਹੀਂ। ਉਸ ਦੇ ਪਾਸ ਰੁਪਏ ਕਿਉਂ ਨਹੀਂ ? ਇਸ ਕਰਕੇ ਕਿ ਉਹ ਮੇਹਨਤ ਘੱਟ ਕਰਦਾ ਹੈ ਜਾਂ ਬਹੁਤ ਖਰਚ ਕਰਦਾ ਹੈ, ਬੱਸ ਕਰਜ਼ ਚੁਕਣ ਦਾ ਇਹ ਕਾਰਣ ਹੈ। ਜੇਕਰ ਕਿਸੇ ਨੂੰ ਬਹੁਤ ਲੋੜ ਆ ਪਵੇ, ਬਿਨਾਂ ਕਰਜ਼ਾ ਲਏ ਉਸ ਦਾ ਕੰਮ ਚਲਣਾ ਔਖਾ ਹੋ ਜਾਵੇ, ਮਜਬੂਰ ਹੋ ਕੇ ਕਰਜ਼ ਲੈਣਾ ਵੀ ਪਵੇ, ਤਾਂ ਇਸ ਗੱਲ ਨੂੰ ਨਹੀਂ ਭੁਲਣਾ ਚਾਹੀਦਾ ਕਿ ਇਹ ਕਰਜ਼ਾ ਹੈ। ਇਸ ਲਈ ਜਿਥੋਂ ਤੱਕ ਹੋ ਸਕੇ ਕਰਜ਼ਾ ਘੱਟ ਚੁਕੇ ਅਤੇ ਉਸ ਨੂੰ ਦੂਜੇ ਹੀ ਦਿਨ ਚੁਕਾਣ ਦਾ ਪ੍ਰਬੰਧ ਕਰੇ। ਆਪ ਬਹੁਤ ਮੇਹਨਤ ਕਰਨੀ ਅਰੰਭ ਕਰ ਦੇਵੇ, ਆਪਣੇ ਖਰਚਾਂ ਨੂੰ ਘਟਾਵੇ, ਥੋੜਾ ੨ ਬਚਾ ਕੇ ਰਖੇ। ਜਿੰਨਾ ਅਕੱਠਾ ਹੋਵੇ ਓਨਾ ਮਾਲਕ ਨੂੰ ਦੇਂਦਾ

ਜਾਵੇ, ਇਸ ਤਰਾਂ ਖਬਰਦਾਰੀ ਨਾਲ ਕੰਮ ਕਰਨ ਪੁਰ ਮਨੁੱਖ ਕਰਜ਼ ਰੂਪੀ ਸ਼ੇਰ ਦੇ ਪੰਜੇ ਤੋਂ ਬਚ ਸਕਦਾ ਹੈ।

ਤੁਸੀਂ ਕੋਈ ਨਵਾਂ ਕੰਮ ਅਰੰਭ ਕਰਨਾ ਚਾਹੁੰਦੇ ਹੋ, ਅਤੇ ਉਸ ਦੇ ਲਈ ਤੁਹਾਡੇ ਪਾਸ ਰੁਪਯਾਂ ਦਾ ਘਾਟਾ ਹੈ। ਤੁਸੀਂ ਕਦੇ ਹੁਦਾਰ ਚੁੱਕ ਕੇ ਉਸ ਕੰਮ ਨੂੰ ਸ਼ੁਰੂ ਨਾ ਕਰੋ, ਇਹ ਰਾਹ ਤੁਹਾਡੇ ਲਈ ਅਕੰਟਕ ਨਹੀਂ। ਇਸ ਰਾਹ ਪੁਰ ਤੁਰਨ ਨਾਲ ਤੁਹਾਨੂੰ ਸੁਖ ਨਹੀਂ ਹੋਵੇਗਾ। ਅਜੇਹੇ ਸਮੇਂ ਤੁਹਾਨੂੰ ਦੂਜੇ ਰਾਹ ਦਾ ਆਸਰਾ ਲੈਣਾ ਚਾਹੀਦਾ ਹੈ, ਓਹ ਰਾਹ ਹੈ ਭਾਈਵਾਲੀ ਦਾ। ਤੁਸੀਂ ਭਾਈਵਾਲ ਅਕੱਠੇ ਕਰੋ ਅਤੇ ਸਾਰੇ ਥੋੜੇ ਥੋੜੇ ਰੁਪਏ ਪਾ ਕੇ ਕੰਮ ਅਰੰਭ ਕਰੋ। ਜੇਕਰ ਤੁਸਾਂ ਸਭਨਾਂ ਨੇ ਮਿਲ ਕੇ ਉਤਸ਼ਾਹ ਸਚਾਈ ਅਤੇ ਮੇਹਨਤ ਨਾਲ ਕੰਮ ਕੀਤਾ ਤਾਂ ਲਾਭ ਭੀ ਬਹੁਤ ਹੋਵੇਗਾ। ਜੇਕਰ ਕਿਸੇ ਕਾਰਣ ਕਰਕੇ ਲਾਭ ਨਾ ਭੀ ਹੋਵੇ ਤਾਂ ਭੀ ਨੁਕਸਾਨ ਨਹੀਂ ਹੋਵੇਗਾ। ਤੁਸੀਂ ਸਾਰੇ ਰਲ ਕੇ ਜਦ ਵੰਡ ਲਓਗੇ ਤਦ ਨੁਕਸਾਨ ਦਾ ਭਾਰ ਹੌਲਾ ਹੋ ਜਾਵੇਗਾ। ਇਸ ਲਈ ਭਾਵੇਂ ਕੋਈ ਭੀ ਸਮਾਂ ਕਿਉਂ ਨਾ ਹੋਵੇ ਕਰਜ਼ ਚੁਕਣ ਦੀ ਆਦਤ ਕਦੇ ਨਾ ਪਾਓ।

ਤੁਹਾਡੇ ਲੜਕੇ ਜਾਂ ਲੜਕੀ ਦਾ ਵਿਆਹ ਹੈ, ਜਾਂ ਹੋਰ ਕਿਸੇ ਤਰਾਂ ਦਾ ਉਤਸਵ ਹੈ, ਇਸ ਵੇਲੇ ਬਹੁਤ ਸਾਰੇ ਲੋਕ ਤੁਹਾਡੇ ਪਾਸ ਆਉਣਗੇ ਅਤੇ ਤਰਾਂ ੨ ਨਾਲ ਜੋਸ਼ ਦੇਣਗੇ, ਪਰ ਉਨ੍ਹਾਂ ਦੀਆਂ ਗੱਲਾਂ ਨਾ ਸੁਣੋ, ਉਹ ਨਿਰੇ ਤਮਾਸ਼ਬੀਨ ਹਨ ਅਤੇ ਤੁਹਾਡਾ ਮਾਲ ਖਾਣਾ ਚਾਹੁੰਦੇ ਹਨ। ਉਨ੍ਹਾਂ ਲਫੰਗਿਆਂ ਦੀਆਂ ਗੱਲਾਂ ਵਿਚ ਨਾ ਆਓ, ਕਰਜ਼ ਚੁਕ ਕੇ ਵਿਆਹ ਸ਼ਾਦੀ ਵਿਚ ਰੁਪਏ ਉਡਾਉਣੇ ਕੋਈ ਸਿਆਣਪ ਦੀ ਗੱਲ ਨਹੀਂ, ਤੁਹਾਡੇ ਪਾਸ ਜੋ ਕੁਝ ਹੋਵੇ ਉਸ ਹਿਸਾਬ ਨਾਲ ਖਰਚ ਕਰੋ। ਕਰਜ਼ ਚੁਕ ਕੇ ਦਾਵਤਾਂ ਦੇਣੀਆਂ ਨਿਰੀ ਮੂਰਖਤਾ ਹੈ। ਕਈ ਲੋਕ ਵਿਆਹ ਸ਼ਾਦੀ ਵਿਚ ਏਨਾਂ ਖਰਚ ਕਰਦੇ ਹਨ ਕਿ ਉਹ ਥੋੜੇ ਦਿਨਾਂ ਦੇ ਬਾਦ ਕੰਗਾਲ ਹੋ ਜਾਂਦੇ ਹਨ। ਹੌਲੀ ੨ ਉਨ੍ਹਾਂ ਦੀ ਜੈਦਾਦ ਬਿਕ ਜਾਂਦੀ ਹੈ ਅਤੇ ਓਹ ਠਨ ਠਨ ਗੁਪਾਲ ਬਣ ਜਾਂਦੇ ਹਨ। ਕੀ ਇਹ ਇੱਜਤ ਦੀ ਗੱਲ ਹੈ ? ਮੂਰਖਤਾ ਨਾਲ ਕੰਗਾਲ ਬਣ ਜਾਣਾ, ਫੇਰ ਟਕੇ ਟਕੇ ਵਾਸਤੇ ਦੂਜੇ ਅੱਗੇ ਹੱਥ ਪਸਾਰਨੇ, ਇਹ ਕਦੇ ਇੱਜ਼ਤ ਦੀ ਗੱਲ ਨਹੀਂ ਕਹੀ ਜਾ ਸਕਦੀ।

ਕਈ ਅਜੇਹੇ ਭੀ ਹਨ ਜੇਹੜੇ ਉੱਨਾਂ ਵੀ ਨਹੀਂ ਖਰਚਦੇ ਜਿੰਨਾ ਜ਼ਰੂਰੀ ਹੈ, ਉਹ ਦੁਖੀ ਭਾਵੇਂ ਹੋਣ ਪਰ ਰੁਪਏ ਖਰਚਣ ਦਾ ਨਾਉਂ ਨਹੀਂ ਲੈਣਗੇ। ਘਰ ਦੇ ਬੱਚੇ ਮੂਰਖ ਭਾਵੇਂ ਰਹਿ ਜਾਣ ਪਰ ਫੀਸਾਂ ਤੋਂ ਡਰਦੇ ਸਕੂਲਾਂ ਵਿਚ ਨਹੀਂ ਭੇਜਣਗੇ। ਠੰਡ ਨਾਲ ਭਾਵੇਂ ਮਰ ਜਾਣ, ਨਿਮੂਨੀਆਂ ਭਾਵੇਂ ਹੋ ਜਾਵੇ ਪਰ ਕੱਪੜਾ ਨਹੀਂ ਖਰੀਦਣਗੇ, ਕਿਉਂਕਿ ਰੁਪਏ ਉਨ੍ਹਾਂ ਵਾਸਤੇ ਨਹੀਂ, ਉਹ ਆਪ ਰੁਪਏ ਵਾਸਤੇ ਹਨ। ਪਰ ਇਹ ਸਮਝ ਖਰਾਬ ਹੈ, ਅਜੇਹੀ ਸਮਝ ਰੱਖਣ ਵਾਲੇ ਕਿਸੇ ਕੰਮ ਜੋਗੇ ਨਹੀਂ ਹੁੰਦੇ, ਉਨ੍ਹਾਂ ਪਾਸ ਰੁਪਏ ਹੋਣ ਨਾ ਹੋਣ ਤੋਂ ਕਿਸੇ ਨੂੰ ਕੁਝ ਲਾਭ ਨਹੀਂ, ਭਲਾ ਜਦ ਉਨ੍ਹਾਂ ਦਾ ਰੁਪੱਯਾ ਉਨ੍ਹਾਂ ਦੇ ਆਪਣੇ ਕੰਮ ਨਹੀਂ ਆ ਸਕਦਾ ਤਦ ਦੂਜੇ ਉਸ ਤੋਂ ਕਿਸ ਤਰਾਂ ਨਾਲ ਲਾਭ ਉਠਾ ਸਕਦੇ ਹਨ ?

ਸੋ ਸੰਸਾਰ ਵਿਚ ਰਹਿਣ ਵਾਲਿਆਂ ਅਤੇ ਸੰਸਾਰ ਦੇ ਕੰਮਾਂ ਵਿਚ ਸਿੱਧੀ ਪ੍ਰਾਪਤ ਕਰਨ ਲਈ ਉਪਰ ਲਿਖੇ ਦੋਹਾਂ ਤਰਾਂ ਦੇ ਮਨੁੱਖ ਲਾਭਵੰਦ ਨਹੀਂ। ਇਹ ਦੋਵੇਂ ਰਾਹ ਖਰਾਬ ਹਨ, ਇਨ੍ਹਾਂ ਉਪਰ ਚਲਣ ਤੋਂ ਲਾਭ ਨਹੀਂ।

ਧਨ ਜੋੜਨ ਦਾ ਸਿੱਧਾ ਉਪਾ ਹੈ ਉਸ ਨੂੰ ਢੰਗ ਨਾਲ ਖਰਚਣਾ ਅਤੇ ਫਜ਼ੂਲ ਖਰਚੀ ਨੂੰ ਰੋਕਣਾ। ਜ਼ਰੂਰੀ ਖਰਚ ਨੂੰ ਵੀ ਢੰਗ ਦਾ ਖਰਚ ਆਖਦੇ ਹਨ। ਓਨਾਂ ਖਰਚ ਕਰੋ ਜਿੰਨੇ ਦੀ ਲੋੜ ਹੈ।

ਫਲਾਣੇ ਨੇ ਅਜੇਹਾ ਕਪੜਾ ਪਾਯਾ ਹੈ ਮੈਂ ਵੀ ਉਜੇਹਾ ਪਹਿਰਾਂ, ਫਲਾਣਾਂ ਬੰਗਲੇ ਵਿਚ ਰਹਿੰਦਾ ਹੈ ਮੈਂ ਭੀ ਬੰਗਲੇ ਵਿਚ ਰਹਾਂ, ਇਸ ਦਾ ਕੀ ਮਤਲਬ ਹੈ? ਕੋਈ ਟਮਟਮ ਬੱਘੀ ਜਾਂ ਮੋਟਰਕਾਰ ਰਖਦਾ ਹੈ, ਤੁਸੀਂ ਭੀ ਉਸੇ ਤਰਾਂ ਰੱਖ ਲਓ, ਇਸ ਦਾ ਕੀ ਅਰਥ ਹੈ। ਜਿਦ ਅਤੇ ਦਿਖਾਵੇ ਵਿਚ ਆ ਕੇ ਫਜ਼ੂਲ ਖਰਚੀ ਨਾ ਕਰੋ। ਅਪਣੀ ਆਮਦਨ ਵਿਚਾਰ ਕੇ ਖਰਚ ਕਰੋ। ਅਪਣੀ ਵਡਿਆਈ ਵਿਖਾਲਣ ਲਈ ਕਰਜ਼ਾ ਚੁਕ ਕੇ ਖਰਚ ਕਰਨਾ, ਆਪਣੀ ਆਤਮਾ ਦੀ ਸੁਾਧੀਨਤਾ ਅਤੇ ਮਾਨਵੀ ਗੁਣਾਂ ਨੂੰ ਵੇਚ ਦੇਣਾ, ਕੀ ਇਹ ਇੱਜ਼ਤ ਦੀ ਗੱਲ ਹੈ? ਤੁਸੀਂ ਜਿਸ ਕੰਮ ਵਿਚ ਰਹਿੰਦੇ ਹੋ ਉਸ ਦੇ ਅਨੁਸਾਰ ਖਰਚ ਕਰਨਾ ਤੁਹਾਨੂੰ ਜ਼ਰੂਰੀ ਹੈ, ਪਰ ਫੇਰ ਵੀ ਤੁਹਾਨੂੰ ਅਪਣੀ ਆਮਦਨੀ ਵੇਖ ਕੇ ਖਰਚਣਾ ਚਾਹੀਦਾ ਹੈ। ਇਸ ਦੀ ਬਾਬਤ ਇਕ ਦੋਹਿਰਾ ਹੈ, ਇਸ ਨੂੰ ਸਦਾ ਯਾਦ ਰੱਖੋ :—

ਉਹ ਪੰਡਤ ਉਹ ਚਤਰ ਹੈ ਪਰਮ ਧਾਰਮਕ ਮਾਨ।
ਆਮਦਨ ਨਾਲੋਂ ਖਰਚ ਨੂੰ ਥੋੜਾ ਕਰੇ ਜੁ ਆਨ।

ਜੋ ਮਨੁੱਖ ਇਸ ਦੋਹਰੇ ਨੂੰ ਸਦਾ ਯਾਦ ਰੱਖੇਗਾ ਉਹ ਕਦੇ ਦੁਖੀ ਨਹੀਂ ਹੋਵੇਗਾ।

# ਮੇਲ ਮਿਲਾਪ ਅਤੇ ਸਹੈਤਾ

ਸੁਖ ਪ੍ਰਾਪਤ ਕਰਨ ਲਈ ਇਹ ਚੰਗੀ ਗੱਲ ਹੈ ਕਿ ਆਪਸ ਵਿਚ ਇਕ ਦੂਜੇ ਦੀ ਸਹੈਤਾ ਕੀਤੀ ਜਾਵੇ। ਅਸੀਂ ਜੇਕਰ ਕਿਸੇ ਦੀ ਸਹੈਤਾ ਕਰਾਂਗੇ ਤਾਂ ਜ਼ਰੂਰ ਹੀ ਉਸ ਦੇ ਬਦਲੇ ਸਾਨੂੰ ਦੂਜਿਆਂ ਦੀ ਸਹੈਤਾ ਮਿਲੇਗੀ। ਅਸੀਂ ਜੇਕਰ ਦੂਜੇ ਦੀ ਭਲਾਈ ਸੋਚਾਂਗੇ ਤਾਂ ਜ਼ਰੂਰ ਹੀ ਉਹ ਸਾਡੀ ਵੀ ਭਲਾਈ ਸੋਚੇਗਾ। ਇਹੋ ਕੁਦਰਤ ਦਾ ਨਿਯਮ ਹੈ ਅਤੇ ਇਹੋ ਮਨੁੱਖ ਦਾ ਸੁਭਾਵ ਹੈ।

ਮਨੁੱਖ ਦੇ ਸੁਆਰਥ ਕਈ ਪ੍ਰਕਾਰ ਦੇ ਹੁੰਦੇ ਹਨ। ਕੁਝ ਸ੍ਵਾਰਥ ਉਸ ਦੇ ਅਜੇਹੇ ਹੁੰਦੇ ਹਨ ਜੋ ਉਸ ਦੇ ਅਪਣੇ ਆਪ ਨਾਲ ਸੰਬੰਧ ਰਖਦੇ ਹਨ, ਕੁਝ ਸ੍ਵਾਰਥ ਅਜੇਹੇ ਹੁੰਦੇ ਹਨ ਜਿਨ੍ਹਾਂ ਦਾ ਸੰਬੰਧ ਉਸਦੀ ਕੌਮ ਨਾਲ ਹੁੰਦਾ ਹੈ। ਇਕ ਆਦਮੀ ਨਾਲ ਅਤੇ ਸਮੂਹ ਨਾਲ ਸੰਬੰਧ ਰੱਖਣ ਵਾਲੇ ਸ੍ਵਾਰਥ ਦੋਵੇਂ ਸਮਾਨ ਹਨ, ਇਨ੍ਹਾਂ ਦੋਹਾਂ ਦੀ ਸਹੈਤਾ ਦੀ ਲੋੜ ਹੈ। ਮੰਨ ਲਓ ਇਕ ਮਨੁੱਖ ਹੈ, ਉਹ ਆਪਣੀ ਕੌਮ ਵਿਚ ਵਿਦਯਾ ਦਾ ਪ੍ਰਚਾਰ ਕਰਨਾ ਚਾਹੁੰਦਾ ਹੈ, ਤੁਸੀਂ ਉਸ ਨੂੰ ਸਹੈਤਾ ਦਿੱਤੀ, ਤੁਹਾਡੀ ਸਹੈਤਾ ਨਾਲ ਉਸ ਦਾ ਕੰਮ ਸਿੱਧ ਹੋ ਗਿਆ। ਉਹ ਜਿਸ ਤਰਾਂ ਚਾਹੁੰਦਾ ਸੀ ਉਸੇ ਤਰਾਂ ਕੌਮ ਵਿਚ ਸਿੱਖਯਾ ਦਾ ਪ੍ਰਚਾਰ ਹੋ ਗਿਆ। ਜਦ ਤੁਸੀਂ ਆਪਣੀ ਕੌਮ ਵਿਚ ਕਿਸੇ ਗੱਲ ਦਾ ਪ੍ਰਚਾਰ ਲਈ ਜਤਨ ਕਰੋਗੇ, ਜਦ ਤੁਸੀਂ ਆਪਣੀ ਕੌਮ ਨੂੰ ਸੁਖੀ ਬਨਾਣ ਦਾ ਜਤਨ ਕਰੋਗੇ, ਉਸ ਵੇਲੇ ਤੁਹਾਡਾ ਉਹ ਮਿਤ੍ਰ ਤਥਾ ਉਸਦੀ ਉਹ ਕੌਮ ਤੁਹਾਡੀ ਸਹੈਤਾ ਲਈ ਖੁਸ਼ੀ ਨਾਲ ਤਿਆਰ ਹੋ ਜਾਵੇਗੀ, ਉਸ ਕੌਮ ਨੂੰ ਤੁਹਾਡੇ ਨਾਲ ਕੰਮ ਕਰਨ ਵਿਚ ਬਹੁਤ ਅਨੰਦ ਮਲੂਮ ਹੋਵੇਗਾ। ਉਹ ਸਮਝੇਗੀ ਕਿ ਮੈਂ ਅਪਣਾ ਕਰਜ਼ ਚੁਕਾ ਰਹੀ ਹਾਂ।

ਇਕ ਦੂਜੇ ਨਾਲ ਮਿਲ ਕੇ ਕੰਮ ਕਰਨ ਦੀ ਨੀਤੀ ਇੰਨੀ ਚੰਗੀ ਹੈ ਕਿ ਜਿਸ ਦਾ ਕੁਝ ਵਰਨਨ ਨਹੀਂ ਹੋ ਸਕਦਾ। ਇਹ ਗੱਲ ਤਾਂ ਸਾਰੇ ਭਲੇ ਆਦਮੀ ਜਾਣਦੇ ਹਨ ਕਿ ਇਕ ਮਨੁੱਖ ਵਿਚ ਪੂਰਣਤਾ ਨਹੀਂ, ਪੂਰਣਤਾ ਹੈ ਸਮੂਹ ਵਿੱਚ। ਕੋਈ ਭੀ ਅਜਿਹਾ ਮਨੁੱਖ ਨਹੀਂ ਜੋ ਆਪਣੀਆਂ ਲੋੜਾਂ ਅਤੇ ਅਭਾਵਾਂ ਦੀ ਪੂਰਤੀ ਦਾ ਆਪ ਪ੍ਰਬੰਧ ਕਰ ਸਕੇ, ਇਸ ਲਈ ਉਸ ਨੂੰ ਸਮੂਹ ਦੇ ਹੋਰਨਾਂ ਅੰਗਾਂ ਪਾਸੋਂ ਸਹੈਤਾ ਲੈਣੀ ਪੈਂਦੀ ਹੈ, ਪਰ ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਕੌਮ ਦਾ ਦੂਜਾ ਅੰਗ ਤੁਹਾਨੂੰ ਸਹੈਤਾ ਦੇਣ ਲਈ ਬੱਧਾ ਹੋਯਾ ਨਹੀਂ। ਜੇਕਰ ਉਹ ਤੁਹਾਡੀ ਸਹੈਤਾ ਨਾ ਭੀ ਕਰੇ ਤਾਂ ਭੀ ਉਸ ਦੀ ਕੋਈ ਹਾਨੀ ਨਹੀਂ, ਉਹ ਦੂਜੇ ਮਨੁੱਖ ਪਾਸੋਂ ਉਸ ਨੂੰ ਮਿਲ ਜਾਵੇਗੀ, ਉਸ ਦਾ ਕੰਮ ਚੱਲ ਜਾਵੇਗਾ। ਇਸ ਲਈ ਜੇਕਰ ਤੁਸੀਂ ਦੂਜੇ ਪਾਸੋਂ ਸਹੈਤਾ ਪਾਣ ਦੀ ਆਸ ਰਖਦੇ ਹੋ ਤਾਂ ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਦੂਜੇ ਦੀ ਸਹੈਤਾ ਕਰੋ। ਆਪਣੀ ਕੌਮ ਦੇ ਦੂਜੇ ਅੰਗ ਦੀ ਆਪਣੀ ਤਾਕਤ ਅਤੇ ਬਲ ਅਨੁਸਾਰ ਸਹੈਤਾ ਕਰੋ, ਉਸ ਦਾ ਬਦਲਾ ਮਿਲੇਗਾ ਅਤੇ ਜ਼ਰੂਰ ਮਿਲੇਗਾ।

ਸੰਸਾਰ ਦੇ ਕੁਝ ਨਿਸਕਾਮ ਕਰਮਾਂ ਵਾਲੇ ਮਹਾਂ ਪੁਰਖਾਂ ਨੂੰ ਛੱਡ ਕੇ ਦੂਜੇ ਲੋਕ ਜੋਹੜੇ ਹੋਰਨਾਂ ਮਨੁੱਖਾਂ ਦੀ ਸਹੈਤਾ ਕਰਦੇ ਹਨ ਉਨ੍ਹਾਂ ਵਿਚ ਬਦਲਾ ਲੈਣ ਦੀ ਆਸ ਹੁੰਦੀ ਹੈ। ਇਸ ਵੇਲੇ ਮੈਂ ਇਸ ਦੀ ਸਹੈਤਾ ਕਰਦਾ ਹਾਂ, ਕਦੇ ਲੋੜ ਪੈਣ ਪਰ ਇਹ ਮੇਰੀ ਭੀ ਕਰੇਗਾ, ਇਹ ਇੱਛਾ ਵਿਸ਼ੇਸ਼ ਕਰਕੇ ਸਭਨਾਂ ਵਿੱਚ ਹੁੰਦੀ ਹੈ। ਸੋ ਇਸੇ ਕਰਕੇ ਹੀ ਵੇਖਿਆ ਜਾਂਦਾ ਹੈ ਜੋ ਵੱਡੇ ਲੋਕਾਂ (ਧਨੀਆਂ) ਦੇ ਕੰਮਾਂ ਨੂੰ ਕਰਨ ਲਈ ਲੋਕਾਂ ਦੇ ਠੱਠ ਬੱਝ ਜਾਂਦੇ ਹਨ। ਪਰ ਇਕ ਗਰੀਬ ਨੂੰ ਸਹੈਤਾ ਕੋਈ ਵਿਰਲਾ ਹੀ ਦੇਂਦਾ ਹੈ। ਜੇਹੜੇ ਲੋਕ ਧਨਵਾਨ ਹਨ ਉਨ੍ਹਾਂ ਦੇ ਸਾਥੀ ਭੀ ਧਨਵਾਨ ਹੁੰਦੇ ਹਨ, ਉਹ ਆਪਸ ਵਿੱਚ ਆਪਣਾ ਪ੍ਰਬੰਧ ਕਰ ਸਕਦੇ ਹਨ, ਉਨ੍ਹਾਂ ਨੂੰ ਸਹੈਤਾ ਦੀ ਨਾ ਤਾਂ ਲੋੜ ਹੈ ਅਤੇ ਨਾ ਪ੍ਰਵਾਹ ਹੀ ਹੈ, ਉਹ ਤੁਹਾਡੀ ਸਹੈਤਾ ਨੂੰ ਸਹੈਤਾ ਨਹੀਂ ਸਮਝਦੇ, ਤੁਸੀਂ ਉਨ੍ਹਾਂ ਦੀ ਭਾਵੇਂ ਸਹੈਤਾ ਕਰੋ ਪਰ ਉਹ ਸਮਝਦੇ ਹਨ ਸਾਡੀ ਖੁਸ਼ਾਮਦ ਕਰਦਾ ਹੈ। ਸੋ ਉਨ੍ਹਾਂ ਦਾ ਅਜਿਹਾ ਸਮਝਣਾ ਤੁਹਾਡੇ ਮਨੁੱਖ ਪੁਣੇ ਦੇ ਅਭਿਮਾਨ ਵਿੱਚ ਭਾਰੀ ਧੱਕਾ ਵੱਜਣਾ ਨਨੀਂ ? ਫੇਰ ਤੁਸੀਂ ਉਨ੍ਹਾਂ ਪਾਸੋਂ ਬਦਲਾ ਲੈਣ ਦੀ ਆਸ ਹੀ ਕੀ ਕਰ ਸਕਦੇ ਹੋ ? ਧਨੀ ਹੋਣ ਕਰਕੇ ਤੁਹਾਡੀ ਕੋਈ ਬਹੁਤ ਸਹੈਤਾ ਕਰੇਗਾ, ਇਹ ਗੱਲ ਵੀ ਨਹੀਂ, ਜੋ ਤੁਹਾਨੂੰ ਖੁਸ਼ਾਮਦੀ ਸਮਝਦਾ ਹੈ ਉਹ ਤੁਹਾਡੀ ਕੀ ਸਹੈਤਾ ਕਰ ਸਕਦਾ ਹੈ ? ਉਹ ਤੁਹਾਡੀ ਸਹੈਤਾ ਨੂੰ ਆਪਣਾ ਮੋਰੂਸੀ ਹੱਕ ਸਮਝਦਾ ਹੈ। ਸੋ ਦੱਸੋ ! ਇਹ ਗੱਲ ਤੁਹਾਡੇ ਲਈ ਠੀਕ ਹੈ ? ਇਸ ਵਾਸਤੇ ਤੁਹਾਨੂੰ ਕਿਸੇ ਦੀ ਸਹੈਤਾ ਕਰਨ ਤੋਂ ਪਹਿਲਾਂ ਇਸ ਗੱਲ ਦਾ ਵਿਚਾਰ ਕਰ ਲੈਣਾ ਚਾਹੀਦਾ ਹੈ ਕਿ ਜਿਸ ਨੂੰ ਤੁਸੀਂ ਸਹੈਤਾ ਦੇਣੀ ਚਾਹੁੰਦੇ ਹੋ ਉਹ ਇਸ ਦਾ ਪਾਤ੍ਰ ਭੀ ਹੈ ਕਿ ਨਹੀਂ ? ਉਸ ਨੂੰ ਤੁਹਾਡੀ ਸਹੈਤਾ ਦੀ ਲੋੜ ਭੀ ਹੈ ਕਿ ਨਹੀਂ ? ਤੁਹਾਡੀ ਦਿੱਤੀ ਹੋਈ ਸਹੈਤਾ ਦਾ ਮੁੱਲ ਉਸ ਦੀ ਨਜ਼ਰ ਵਿੱਚ ਕੀ ਹੋਵੇਗਾ ? ਇਨ੍ਹਾਂ ਗੱਲਾਂ ਦਾ ਵਿਚਾਰ ਕਰਨਾ ਜ਼ਰੂਰੀ ਹੈ, ਅਜਿਹਾ ਨ ਹੋਵੇ ਜੋ ਤੁਹਾਡੀ ਦਿੱਤੀ ਹੋਈ ਸਹੈਤਾ ਬਿਰਥੀ ਜਾਵੇ। ਤੁਸੀਂ ਸਹੈਤਾ ਉਸ ਦੀ ਕਰੋ ਜਿਸ ਪਾਸੋਂ ਤੁਸੀਂ ਸਹੈਤਾ ਚਾਹੁੰਦੇ ਹੋ, ਇਹ ਨਾ ਸਮਝੋ ਕਿ ਉਹ ਕੰਗਾਲ ਹੈ, ਕਮਜ਼ੋਰ ਹੈ, ਉਹ ਕੀ ਸਹੈਤਾ ਕਰੇਗਾ ? ਜੇਕਰ ਤੁਸਾਂ ਆਪਣੀ ਸਹੈਤਾ ਨਾਲ ਇਕ ਸ਼ੁੱਧ, ਨਿਰਵਿਕਾਰ ਅਤੇ ਅਬਚਲ ਹਿਰਦੇ ਨੂੰ ਆਪਣੇ ਵੱਸ ਕਰ ਲਿਆ ਤਾਂ ਕੀ ਇਹ ਫਲ ਘੱਟ ਹੈ ? ਕੀ ਤੁਹਾਡੀ ਸਹੈਤਾ ਦਾ ਬਦਲਾ ਤੁਹਾਨੂੰ ਨਹੀਂ ਮਿਲ ਗਿਆ ? ਸਹੈਤਾ ਕਰਨ ਕਰਕੇ ਤੁਸੀਂ ਕੌਮ ਦੇ ਉਸ ਅੰਗ ਦੇ ਹਿਰਦੇ ਵਿੱਚ ਆਦਰ ਦੇ ਪਾਤ੍ਰ ਬਣੇ ਹੋ ਜੋ ਸੱਚਾ ਹਿਰਦਾ ਹੈ, ਕੀ ਇਹ ਬਦਲਾ ਘੱਟ ਹੈ ? ਕੀ ਤੁਸੀਂ ਇਸ ਤੋਂ ਨਰਾਜ਼ ਹੋ ਅਤੇ ਖੁਸ਼ਾਮਦੀ ਬਣਨ ਨਾਲ ਖੁਸ਼ ਹੋ ? ਪਰ ਨਹੀਂ, ਤੁਹਾਨੂੰ ਅਜਿਹਾ ਬਣਨਾ ਨਹੀਂ ਚਾਹੀਦਾ। ਜੇ ਕਰ ਤੁਹਾਡੀ ਅਜੇਹੀ ਇੱਛਾ ਹੋਵੇਗੀ ਤਾਂ ਉਸ ਨੂੰ ਦੂਰ ਕਰ ਦਿਓ। ਅਸੀਂ ਤੁਹਾਨੂੰ ਇਹ ਸਲਾਹ ਦੇਂਦੇ ਹਾਂ ਕਿ ਜੇਕਰ ਤੁਹਾਨੂੰ ਨਿਰਵਿਕਾਰ, ਸ਼ੁੱਧ ਅਤੇ ਅਬਿਚਲ ਹਿਰਦਾ ਥੋੜੀ ਜੇਹੀ ਸਹੈਤਾ ਦੇ ਬਦਲੇ ਮਿਲਦਾ ਹੋਵੇ ਤਾਂ ਲੈ ਲਓ, ਸੌਦ ਸਸਤਾ ਹੈ, ਦੇਰ ਨਾ ਕਰੋ।

ਇਕ ਦੂਜੇ ਨਾਲ ਪ੍ਰੇਮ ਰੱਖਣ ਵਿੱਚ ਵੱਡੇ ੨ ਕੰਮ ਸਿੱਧ ਹੁੰਦੇ ਹਨ, ਇਕ ਦੂਜੇ ਦੇ ਪ੍ਰੇਮ ਵਿੱਚ ਬਹੁਤ ਬਲ ਹੁੰਦਾ ਹੈ। ਮਮੂਲੀ ਦਸ਼ਾ ਵਾਲੇ ਮਨੁੱਖਾਂ ਵਿੱਚ ਇਸੇ ਗੁਣ ਦਾ ਪ੍ਰਚਾਰ ਹੋਣਾਂ ਉਨ੍ਹਾਂ ਦੀ ਵੱਡੀ ਭਲਿਆਈ ਦੀ ਗੱਲ ਹੈ, ਸ਼ਹਿਰਾਂ ਦੀ ਗੱਲ ਜਾਣ ਦਿਓ, ਕਿਉਂਕਿ ਸ਼ਹਿਰਾਂ ਵਿੱਚ ਇਸ ਵੇਲੇ ਜਿੱਦੀ ਸੱਭਤਾ ਦਾ ਪ੍ਰਚਾਰ ਹੋ ਰਿਹਾ ਹੈ। ਨੇੜੇ

ਰਹਿਣ ਵਾਲੇ ਲੋਕਾਂ ਦਾ ਓਹ ਨਾਉਂ ਤਕ ਨਹੀਂ ਜਾਣਦੇ, ਫੇਰ ਇਥੇ ਆਪਸ ਵਿੱਚ ਮੇਲ ਮਿਲਾਪ ਅਤੇ ਪ੍ਰੇਮ ਕਿਥੋਂ ਹੋ ਸਕਦਾ ਹੈ ? ਪਰ ਪਿੰਡਾਂ ਵਿੱਚ ਇਸ ਗੱਲ ਦਾ ਪ੍ਰਚਾਰ ਹੈ ਅਤੇ ਓਹ ਇਸਤੋਂ ਲਾਭ ਭੀ ਉਠਾਉਂਦੇ ਹਨ। ਇਕ ਪਿੰਡ ਵਿੱਚ ਜਿੰਨੇ ਮਨੁੱਖ ਰਹਿੰਦੇ ਹਨ ਉਨ੍ਹਾਂ ਦਾ ਆਪਸ ਵਿੱਚ ਇਕ ਕਬੀਲੇ ਵਾਂਗ ਸੰਬੰਧ ਹੁੰਦਾ ਹੈ। ਇਕ ਦੇ ਨੁਕਸਾਨ ਨੂੰ ਸਾਰੇ ਪਿੰਡ ਵਾਲੇ ਅਪਣਾ ਨੁਕਸਾਨ ਸਮਝਦੇ ਹਨ। ਇਕ ਦੇ ਲਾਭ ਨਾਲ ਪਿੰਡ ਦੇ ਸਾਰੇ ਪ੍ਰਸੰਨ ਹੁੰਦੇ ਹਨ। ਪਿੰਡ ਦਾ ਕੋਈ ਮਨੁੱਖ ਬੀਮਾਰ ਪੈ ਜਾਵੇ ਤਾਂ ਪਿੰਡ ਵਾਲੇ ਸਾਰੇ ਉਸ ਦੀ ਸੇਵਾ ਵਿੱਚ ਲਗ ਜਾਂਦੇ ਹਨ। ਇਕ ਘਰ ਵਿੱਚ ਜੇਕਰ ਅੱਗ ਲਗਦੀ ਹੈ ਤਾਂ ਸਾਰਾ ਪਿੰਡ ਉਸ ਨੂੰ ਬੁਝਾਉਣ ਲਈ ਭੱਜ ਉਠਦਾ ਹੈ, ਇਸ ਤਰਾਂ ਆਪਸ ਵਿੱਚ ਇਕ ਦੂਜੇ ਦੀ ਸਹੈਤਾ ਕਰਦੇ ਹੋਏ ਓਹ ਬਹੁਤ ਬਲਵਾਨ ਬਣ ਜਾਂਦੇ ਹਨ ਤੇ ਸਵਰਗੀ ਸੁਖ ਦਾ ਅਨੁਭਵ ਕਰਦੇ ਹਨ। ਸੋ ਮੇਲ ਮਿਲਾਪ ਅਤੇ ਪ੍ਰੇਮ ਦੇ ਲਾਭ ਸਮਝ ਕੇ ਇਸ ਦਾ ਪ੍ਰਚਾਰ ਕਰਨਾ ਚਾਹੀਦਾ ਹੈ। ਬਲਕੇ ਆਪ ਨਮੂਨਾ ਬਣਾ ਕੇ ਲੋਕਾਂ ਨੂੰ ਇਸ ਦੇ ਲਾਭ ਸਮਝਾਉਣੇ ਚਾਹੀਦੇ ਹਨ, ਇਸ ਤਰਾਂ ਅੱਡ ੨ ਖੇਰੂ ਖੇਰੂ ਹੋਈਆਂ ਸ਼ਕਤੀਆਂ ਆਪਸ ਵਿੱਚ ਮਿਲ ਜਾਂਦੀਆਂ ਹਨ। ਛੋਟੇ ੨ ਅਨੇਕਾਂ ਭਾਗਾਂ ਵਿੱਚ ਫੈਲੇ ਹੋਏ ਹਿਰਦੇ ਜੁੜ ਜਾਂਦੇ ਹਨ, ਅਤੇ ਉਹ ਮਹਾਨ ਹਿਰਦੇ ਦਾ ਰੂਪ ਧਾਰਣ ਕਰਦੇ ਹਨ।

ਮੇਲ ਮਿਲਾਪ ਦੀ ਰੀਤ ਹੀ ਸਿਆਣਪ ਦਾ ਲੱਖਣ ਹੈ। ਜੋ ਮਨੁੱਖ ਜਿੰਨਾ ਭੀ ਸਿਆਣਾ ਹੈ ਓਹ ਉੱਨਾਂ ਹੀ ਬਹੁਤਾ ਮੇਲ ਮਿਲਾਪ ਦੀ ਵਡਿਆਈ ਸਮਝੇਗਾ। ਓਹ ਉੱਨਾਂ ਹੀ ਇਸ ਗੁਣ ਦਾ ਅਭਯਾਸ ਅਤੇ ਪ੍ਰਚਾਰ ਕਰੇਗਾ। ਜਿਨ੍ਹਾਂ ਵਿੱਚ ਮੇਲ ਮਿਲਾਪ ਦੀ ਵਡਿਆਈ ਨਹੀਂ ਅਸੀਂ ਤਾਂ ਉਨ੍ਹਾਂ ਨੂੰ ਜੜ ਸਮਝਦੇ ਹਾਂ। ਜੇਹੜੇ ਲੋਕ ਇਸ ਮੇਲ ਮਿਲਾਪ ਦੇ ਆਸਰੇ ਤੋਂ ਅਪਣੇ ਆਪ ਨੂੰ ਬਚੌਣ ਲਈ ਅਪਣੀ ਸਾਰੀ ਲਿਆਕਤ ਅਤੇ ਬੁਧਵਾਨਤਾ ਖਰਚਣ ਲਈ ਤਿਆਰ ਨਜ਼ਰ ਆਉਂਦੇ ਹਨ। ਮੇਲ ਮਿਲਾਪ ਇਕ ਮਜ਼ਬੂਤ ਪਿੰਜਰ ਹੈ, ਜੋ ਕੌਮ ਅਤੇ ਮਨੁੱਖਾਂ ਦੀ ਵੱਡੀ ਦ੍ਰਿੜ੍ਹਤਾ ਨਾਲ ਰਖਯਾ ਕਰਦਾ ਹੈ। ਜੇਕਰ ਤੁਸਾਂ ਆਪਣੀ ਕੌਮ ਦਾ ਮੇਲ ਮਿਲਾਪ ਪ੍ਰਾਪਤ ਕਰ ਲਿਆ ਹੈ, ਤਾਂ ਤੁਹਾਡੇ ਲਈ ਸਿੱਧੀ ਪ੍ਰਾਪਤ ਕਰਨਾ ਕੋਈ ਔਖਾ ਨਹੀਂ, ਕਿਉਂਕਿ ਤੁਹਾਨੂੰ ਸਹਯੋਗਤਾ ਦਾ ਬਲ ਪ੍ਰਾਪਤ ਹੈ। ਤੁਸੀਂ ਉਸ ਬਲ ਨਾਲ ਬਲਵਾਨ ਹੋ ਚੁਕੇ ਹੋ ਜੋ ਅਜੀਤ ਹੈ। ਤੁਹਾਨੂੰ ਉਹ ਸ਼ਕਤੀ ਪ੍ਰਾਪਤ ਹੋ ਚੁਕੀ ਹੈ ਜੋ ਕਾਰਜ ਸਾਧਕ ਹੈ। ਇਸ ਲਈ ਮੌਕਾ ਮਿਲਦਿਆਂ ਹੀ ਤੁਸੀਂ ਉਨ੍ਹਾਂ ਦੀ ਸਹੈਤਾ ਕਰੋ ਜੋ ਤੁਹਾਡੀ ਸਹੈਤਾ ਕਰਨਾ ਚਾਹੁੰਦੇ ਹਨ। ਮੌਕਾ ਨਾ ਗਵਾਓ। ਥੋੜੀ ਜੇਹੀ ਸਹੈਤਾ ਦੇ ਕੇ ਆਪਣੇ ਲਈ ਸਹਯੋਗੀ (ਹਮਦਰਦ) ਹਿਰਦਾ ਤਿਆਰ ਕਰ ਲਓ।

ਕੁਝ ਮਨੁੱਖ ਅਜੇਹੇ ਹੁੰਦੇ ਹਨ ਜੋ ਅਪਣੇ ਆਪ ਨੂੰ ਬਹੁਤ ਬੁੱਧਵਾਨ ਸਮਝਦੇ ਹਨ। ਉਨ੍ਹਾਂ ਨੂੰ ਅਪਣੀ ਅਕਲ ਦਾ ਘੁਮੰਡ ਹੈ। ਓਹ ਸਮਝਦੇ ਹਨ ਕਿ ਸਾਡੀਆਂ ਚਾਲਾਂ ਕਿਸੇ ਦੀ ਸਮਝ ਵਿੱਚ ਹੀ ਨਹੀਂ ਆਉਣਗੀਆਂ। ਇਸੇ ਭਰੋਸੇ ਪਰ ਓਹ ਸਭਨਾਂ ਨੂੰ ਸਹੈਤਾ ਦਾ ਵਚਨ ਦੇ ਦਿਤਾ ਕਰਦੇ ਸਨ। ਕਿਸੇ ੨ ਮੌਕੇ ਮੁਦਈ ਮੁਦੈਲਾ ਦੋਵੇਂ ਹੀ ਸਹੈਤਾ ਦੀ ਆਸ ਕਰਕੇ ਉਸ ਦੇ ਪਾਸ ਜਾਂਦੇ ਹਨ, ਓਹ ਭੀ ਦੋਹਾਂ ਨੂੰ ਸਹੈਤਾ ਦੇਣ ਦਾ ਭਰੋਸਾ ਦੇ ਦੇਂਦੇ ਹਨ। ਉਨ੍ਹਾਂ ਦੀਆਂ ਗੱਲਾਂ ਹੱਦਾਂ ਟੱਪ ਹੁੰਦੀਆਂ ਹਨ। ਪਰ ਓਹ ਸਹੈਤਾ ਕਿਸੇ ਦੀ ਭੀ ਨਹੀਂ ਕਰਦੇ। ਜੇਕਰ ਹੋ ਸਕਿਆ ਤਾਂ ਦੋਹਾਂ ਧਿਰਾਂ ਵਲੋਂ ਅਪਣਾ ਸ੍ਵਾਰਥ ਸਾਧ

ਲੈਂਦੇ ਹਨ। ਪਰ ਅਜੇਹੇ ਲੋਕ ਨੀਚ ਸਵਾਰਥੀ ਅਤੇ ਵਿਸ਼ਵਾਸਘਾਤੀ ਹਨ। ਤੁਸੀਂ ਅਜੇਹੇ ਪਾਪੀਆ ਨੂੰ ਅਪਣਾ ਨਮੂਨਾ ਨਾ ਬਣਾਓ। ਤੁਸੀਂ ਅਜੇਹੇ ਰਾਖਸ਼ਾਂ ਪਾਸੋਂ ਰਾਖਸ਼ੀ ਗੁਣ ਗ੍ਰੈਹਣ ਨਾ ਕਰੋ। ਓਹ ਲੋਕ ਹਨ ਪਰਮਾਤਮਾ ਦੀ ਸ੍ਰਿਸ਼ਟੀ ਵਿੱਚ ਬਦਬੋਦਾਰ ਕੰਡੇ। ਉਨ੍ਹਾਂ ਵਲ ਨਾ ਵੇਖੋ। ਥੋੜੇ ਹੀ ਦਿਨਾਂ ਵਿੱਚ ਜਦ ਉਨ੍ਹਾਂ ਦੀ ਬਦਬੋ ਪਸਰੇਗੀ ਤਾਂ ਦੁਨੀਆਂ ਆਪ ਹੀ ਭੱਜ ਕੇ ਉਨ੍ਹਾਂ ਪਾਸੋਂ ਆਪਣਾ ਪਿੱਛਾ ਛੁੜਾਵੇਗੀ। ਸੋ ਜੇਹੜੇ ਦੋ ਚਾਰ ਬਦਬੋ ਦੇ ਚਾਹੁਣ ਵਾਲੇ ਮੂਰਖ ਓਥੇ ਰਹਿ ਜਾਣ ਉਨ੍ਹਾਂ ਨੂੰ ਛਡ ਦਿਓ, ਕਿਉਂਕਿ ਇਸ ਤੋਂ ਕੋਈ ਨੁਕਸਾਨ ਨਹੀਂ। ਓਹ ਉਸ ਬਦਬੋ ਵਾਲੇ ਕੰਡੇ ਦੇ ਝੰਡੇ ਹਨ। ਉਨ੍ਹਾਂ ਦੇ ਰਹਿਣ ਨਾਲ ਹੀ ਓਹ ਪਛਾਣਿਆ ਜਾਊ, ਇਸ ਲਈ ਅਜੇਹੇ ਮਨੁੱਖਾਂ ਦੀ ਨਾ ਤੁਹਾਨੂੰ ਕਦੇ ਸੰਗਤ ਕਰਨੀ ਚਾਹੀਏ ਅਤੇ ਨਾਂ ਸਹੈਤਾ ਦੀ ਉਨ੍ਹਾਂ ਪਾਸੋਂ ਆਸ ਰਖਣੀ ਚਾਹੀਏ।

ਤੁਸੀਂ ਕਿਸੇ ਨੂੰ ਸਹੈਤਾ ਦੇਣੀ ਚਾਹੁੰਦੇ ਹੋਂ ਜਾਂ ਤੁਹਾਡੇ ਪਾਸੋਂ ਕੋਈ ਸਹੈਤਾ ਮੰਗਦਾ ਹੈ, ਉਸ ਵੇਲੇ ਤੁਹਾਨੂੰ ਇਸ ਗੱਲ ਪੁਰ ਵਿਚਾਰ ਕਰ ਲੈਣਾ ਚਾਹੀਦਾ ਹੈ ਕਿ ਤੁਸੀਂ ਓਹ ਸਹੈਤਾ ਦੇ ਸਕਦੇ ਹੋ ਕਿ ਨਹੀਂ, ਅਰਥਾਤ ਉਜੇਹੀ ਸਹੈਤਾ ਦੇਣ ਦੀ ਤੁਹਾਡੇ ਵਿੱਚ ਸਮਰਥਾ ਭੀ ਹੈ ਕਿ ਨਹੀਂ ? ਅਜੇਹਾ ਨਾ ਕਰੋ ਕਿ ਕਿਸੇ ਨੂੰ ਝੂਠ ਮੂਠ ਸਹੈਤਾ ਦੇਣ ਦਾ ਵਚਨ ਦੇ ਬੈਠੋ ਅਤੇ ਮੌਕਾ ਆਉਣ ਪਰ ਖਿਸਕੂ ਹੋ ਜਾਓ। ਜੇਕਰ ਤੁਸੀਂ ਅਜੇਹਾ ਕਰੋਗੇ ਤਾਂ ਤੁਸੀਂ ਲੋਕਾਂ ਦੀਆਂ ਨਜ਼ਰਾਂ ਵਿਚ ਗਿਰ ਜਾਓਗੇ। ਉਸ ਵੇਲੇ ਤੁਹਾਨੂੰ ਵਿਸ਼ਵਾਸਘਾਤ ਪਾਪ ਦਾ ਭਾਗੀ ਬਣਨਾ ਪਵੇਗਾ। ਤੁਸੀਂ ਥੋੜੇ ਜੇਹੇ ਅਹੰਕਾਰ ਵਿਚ ਆ ਕੇ ਲੋਕਾਂ ਨੂੰ ਅਕਾਰਣ ਅਪਣਾ ਵੈਰੀ ਬਣਾ ਲਓਗੇ। ਇਸ ਲਈ ਜੇਕਰ ਤੁਸੀਂ ਸਹੈਤਾ ਦੇਣੀ ਚਾਹੁੰਦੇ ਹੋ ਤਾਂ ਦੇਵੋ, ਜੇ ਨਹੀਂ ਦੇਣੀ ਚਾਹੁੰਦੇ ਜਾਂ ਅਪਣੇ ਵਿੱਚ ਦੇਣ ਦੀ ਸਮਰਥਾ ਨਹੀਂ ਵੇਖਦੇ ਤਾਂ ਸਾਫ ਨਾਂਹ ਕਰ ਦਿਓ। ਉਸ ਨੂੰ ਆਖ ਦਿਓ ਕਿ ਭਈ ਤੂੰ ਕੋਈ ਹੋਰ ਪ੍ਰਬੰਧ ਕਰ ਲੈ। ਜੇਕਰ ਤੁਸਾਥੋਂ ਬਣ ਸਕੇ ਜਾਂ ਤੁਹਾਡੀ ਸਮਝ ਵਿੱਚ ਆਵੇ ਤਾਂ ਉਸ ਨੂੰ ਰਾਹ ਭੀ ਦੱਸ ਦਿਓ। ਉਸ ਨੂੰ ਆਖ ਦਿਓ ਕਿ ਇਸ ਰਾਹ ਤੁਰਨ ਨਾਲ ਤੈਨੂੰ ਸਹੈਤਾ ਮਿਲੇਗੀ ਅਤੇ ਤੇਰਾ ਭਲਾ ਭੀ ਹੋ ਜਾਵੇਗਾ। ਸੋ ਤੁਸਾਂ ਜੋ ਕੁਝ ਆਖਣਾ ਹੋਵੇ ਸਾਫ ੨ ਆਖ ਦਿਓ। ਵਿਸ਼੍ਵਾਸਘਾਤ ਨਾ ਕਰੋ, ਕਿਸੇ ਨੂੰ ਧੋਖਾ ਨਾ ਦਿਓ। ਕਿਉਂਕਿ ਅਜੇਹਾ ਕਰਨਾ ਮੇਲ ਮਿਲਾਪ ਦਾ ਨਾਸ ਕਰਨਾ ਤਾਂ ਹੈ, ਹੀ, ਨਾਲ ਹੀ ਆਪਣੇ ਆਪ ਨੂੰ ਮਨੁੱਖ ਦੀ ਪਦਵੀ ਤੋਂ ਡੇਗਣਾ ਭੀ ਹੈ। ਕੀ ਇਹ ਮਨੁੱਖ ਦਾ ਕੰਮ ਹੈ ਕਿ ਨਾ ਤਾਂ ਸਹੈਤਾ ਚਾਹੁਣ ਵਾਲੇ ਦਾ ਆਪ ਕੰਮ ਕਰਨਾ ਅਤੇ ਨਾ ਕਿਸੇ ਦੂਜੇ ਨੂੰ ਕਰਨ ਦੇਣਾ। ਕੀ ਤੁਹਾਡੀ ਆਤਮਾ ਤੁਹਾਨੂੰ ਅਜੇਹਾ ਕਰਨ ਦੀ ਆਗਜ਼ਾ ਦੇਂਦੀ ਹੈ ? ਜੇਕਰ ਓਹ ਦੇਵੇ ਤਾਂ ਸਮਝੋ ਕਿ ਇਹ ਵਿਚਾਰ ਆਤਮਾਂ ਦਾ ਨਹੀਂ, ਕਿਸੇ ਰਾਖਸ਼ ਦਾ ਹੈ। ਜੋ ਉਸ ਨੂੰ ਦੂਰ ਕਰਕੇ ਅਪਣੇ ਹਿਰਦੇ ਨੂੰ ਪਵਿਤ੍ਰ ਕਰੋ। ਮਨੁੱਖ ਦੇ ਗੁਣਾਂ ਦਾ ਅਭ੍ਯਾਸ ਕਰੋ।

# ਵਿਸ਼੍ਵਾਸ

ਇਹ ਗੱਲਾਂ ਦਸ ਚੁਕੇ ਹਾਂ ਕਿ ਮਨੁੱਖ ਅਕਲਾ ਨਹੀਂ ਓਹ ਕੌਮ ਦੇ ਨਾਲ ਬੰਨ੍ਹਿਆ ਹੋਯਾ ਹੈ। ਇਸ ਨੂੰ ਕੋਈ ਹੱਕ ਨਹੀਂ ਕਿ ਇਹ ਉਜੇਹੇ ਕੰਮਾਂ ਨੂੰ ਕਰੇ ਜਿਨ੍ਹਾਂ ਨਾਲ ਕੌਮ ਦੀ ਸ਼ਾਨ ਨੂੰ ਵੱਟਾ ਲਗੇ ਅਤੇ ਉਸ ਨੂੰ ਨੁਕਸਾਨ ਪਹੁੰਚੇ। ਕੌਮ ਚਾਹੁੰਦੀ ਹੈ ਅਤੇ ਉਸਦੇ ਲਈ ਇਹ ਹਿਤਕਾਰਕ ਭੀ ਹੈ ਕਿ ਉਸ ਦੇ ਹਰੇਕ ਮਨੁੱਖ ਵਿਸ਼੍ਵਾਸੀ ਬਣਨ। ਉਸ ਦੇ ਹਰੇਕ ਮਨੁੱਖ ਦੇ ਵਿਹਾਰ, ਕਾਰ, ਆਕਾਰ ਅਤੇ ਵਚਨ ਅਜੇਹੇ ਹੋਣ ਜਿਨ੍ਹਾਂ ਉਪਰ ਕਿਸੇ ਨੂੰ ਭੀ ਸ਼ੱਕ ਕਰਨ ਦਾ ਕੋਈ ਕਾਰਨ ਨਾ ਮਿਲੇ। ਸੱਚਾ ਵਿਹਾਰ, ਸੀਧਾ ਕੰਮ ਅਤੇ ਸੱਚਾ ਬੋਲ, ਇਹ ਗੱਲਾਂ ਵਿਸ਼੍ਵਾਸ ਦਾ ਮੁਢ ਹਨ। ਜਿਨ੍ਹਾਂ ਦਾ ਵਿਚਾਰ ਸਾਫ ਨਹੀਂ, ਜਿਨ੍ਹਾਂ ਦੇ ਕੰਮ ਸਰਲ ਨਹੀਂ, ਜਿਨ੍ਹਾਂ ਦੇ ਵਚਨ ਸੱਚੇ ਨਹੀਂ, ਓਹ ਕਿਨ੍ਹਾਂ ਗੁਣਾਂ ਨਾਲ ਆਪਣੇ ਉਪਰ ਲੋਕਾਂ ਦਾ ਇਤਬਾਰ ਕਰਾ ਸਕਦੇ ਹਨ ? ਇਹ ਗੱਲ ਵਿਚਾਰਨ ਵਾਲੀ ਹੈ।

ਤੁਹਾਡੇ ਵਿਹਾਰ ਇੰਨੇ ਸ਼ੁੱਧ ਅਤੇ ਸਾਫ ਹੋਣੇ ਚਾਹੀਦੇ ਹਨ ਕਿ ਕੋਈ ਭੀ ਉਨ੍ਹਾਂ ਵਿਚ ਮੀਨ ਮੇਖ ਨਾ ਕਰ ਸਕੇ। ਉਨ੍ਹਾਂ ਵਿੱਚ ਬੇਇਤਬਾਰੀ ਦਾ ਕੋਈ ਭੀ ਕਾਰਣ ਨਾ ਹੋਵੇ। ਵਿਸ਼੍ਵਾਸ ਹੀ ਪਵਿਤ੍ਰਤਾ ਹੈ। ਜੇਹੜੇ ਮਨੁੱਖ ਪਵਿਤ੍ਰ ਹਨ, ਉਨ੍ਹਾਂ ਉੱਤੇ ਸਾਰੇ ਇਤਬਾਰ ਕਰਦੇ ਹਨ। ਉਨ੍ਹਾਂ ਦੇ ਕਿਸੇ ਕੰਮ ਵਿਚ ਛਲ ਜਾਂ ਪ੍ਰਪੰਚ ਨਹੀਂ ਹੁੰਦਾ। ਉਨ੍ਹਾਂ ਦੀ ਬਾਣੀ ਸੱਚੀ ਨਿਕਲਦੀ ਹੈ। ਜੋ ਸੱਚੀ ਗੱਲ ਹੁੰਦੀ ਹੈ ਉਸ ਨੂੰ ਓਹ ਆਖ ਦੇਂਦੇ ਹਨ। ਓਹ ਜੋ ਕੁਝ ਕਰਦੇ ਹਨ ਸਿਧੇ ਰਾਹ ਕਰਦੇ ਹਨ। ਉਨ੍ਹਾਂ ਦੇ ਆਚਾਰ ਵਿਹਾਰ ਕਰਮ ਅਤੇ ਵਚਨ ਵਿੱਚ ਕਦੇ ਵੀ ਦਿਖਾਵਾ ਨਹੀਂ ਹੁੰਦਾ। ਉਨ੍ਹਾਂ ਦੀ ਸਮਝ ਵਿੱਚ ਸੰਸਾਰ ਵਿੱਚ ਅਜੇਹਾ ਕੋਈ ਸਮਾਂ ਨਹੀਂ ਆਉਂਦਾ ਜਦ ਕਿ ਝੂਠ ਦਾ ਵਿਸਤਾਰ ਕੀਤਾ ਜਾਵੇ। ਉਹ ਝੂਠ ਪਾਪ ਦਾ ਵਰਤਾਰਾ ਕਰਨਾ ਅਪਣੇ ਲਈ, ਅਪਣੇ ਮਨੁੱਖ ਹੋਣ ਲਈ, ਆਪਣੀ ਕੌਮ ਅਤੇ ਦੇਸ਼ ਲਈ ਹਾਨੀਕਾਰਕ ਸਮਝਦੇ ਹਨ। ਉਨ੍ਹਾਂ ਦੀ ਸਮਝ ਵਿੱਚ ਛਲ ਕਪਟ ਕਰਨਾ ਮਨੁੱਖਾਂ ਦਾ ਕੰਮ ਨਹੀਂ, ਬਲਕਿ ਰਾਖਸ਼ਾਂ ਅਤੇ ਨੀਚਾਂ ਪਾਪੀਆਂ ਦਾ ਕੰਮ ਹੈ। ਓਹ ਛਲ ਕਪਟ ਨੂੰ ਪਾਪ ਅਤੇ ਸੱਚੇ ਵਿਵਹਾਰ ਨੂੰ ਪੁੰਨ ਸਮਝਦੇ ਹਨ। ਸੋ ਓਹ ਛਲ ਕਪਟ ਦਾ ਤਿਆਗ ਕਰਕੇ ਪੁੰਨ ਗ੍ਰਹਣ ਕਰਦੇ ਹਨ।

ਜਿਸ ਦਾ ਵਿਹਾਰ ਸਦਾ ਸਾਫ ਅਤੇ ਸੱਚਾ ਹੈ ਉਹ ਸੁਖੀ ਰਹਿੰਦਾ ਹੈ, ਉਹ ਨੂੰ ਕਦੇ ਵੈਰੀ ਦਾ ਡਰ ਨਹੀਂ ਹੁੰਦਾ, ਕਿਉਂਕਿ ਉਸ ਨੇ ਕਿਸੇ ਦਾ ਨੁਕਸਾਨ ਨਹੀਂ ਕੀਤਾ, ਕਿਸੇ ਨੂੰ ਦੁਖ ਨਹੀਂ ਪੁਚਾਯਾ, ਫੇਰ ਦੂਜੇ ਲੋਕ ਉਸ ਨੂੰ ਦੁਖ ਕਿਉਂ ਦੇਣ ? ਦੂਜਿਆਂ ਨੂੰ ਕੀ ਵਿਪਤਾ ਪਈ ਹੈ ਜੋ ਇਕ ਭਲੇ ਮਨੁੱਖ ਨੂੰ ਦੁਖ ਦੇਣ ? ਇਸੇ ਕਰਕੇ ਮਹਾਤਮਾ ਲੋਕਾਂ ਨੇ ਸਾਫ ਆਕਰਣਾਂ ਵਾਲੇ ਦੀ ਉਪਮਾ ਕੀਤੀ ਹੈ, ਇਸੇ ਕਰਕੇ ਉਹਨਾਂ ਮਹਾਬੀਰ ਕਰਮ ਯੋਗੀਆਂ ਨੇ, ਸ਼ੁੱਧ ਆਚਾਰ ਨੂੰ ਵੱਡੇ ਪ੍ਰੇਮ ਨਾਲ ਵੇਖਿਆ ਹੈ। ਸੋ ਸਾਨੂੰ ਭੀ ਉਸੇ ਤਰਾਂ ਵੇਖਣਾ

ਚਾਹੀਦਾ ਹੈ, ਕਿਉਂਕਿ ਅਸੀਂ ਵੀ ਸਿੱਧੀ ਦੇ ਚਾਹਵਾਨ ਹਾਂ, ਅਸੀਂ ਵੀ ਸੰਸਾਰ ਵਿੱਚ ਮਨੁੱਖ ਹੋ ਕੇ ਰੈਹਣਾ ਚਾਹੁੰਦੇ ਹਾਂ, ਅਸੀਂ ਵੀ ਅਪਣੀ ਕੌਮ ਅਤੇ ਦੇਸ਼ ਨੂੰ ਸੁਖੀ ਬਨਾਉਣਾ ਚਾਹੁੰਦੇ ਹਾਂ।

ਸਭ ਨੂੰ ਇਹ ਅਧਿਕਾਰ ਪ੍ਰਾਪਤ ਹੈ ਕਿ ਉਹ ਅਪਣੀ ਭਲਿਆਈ ਕਰੇ, ਉਹ ਅਪਣੀ ਉੱਨਤੀ ਕਰੇ, ਉਹ ਅਪਣੀ ਤਰੱਕੀ ਦੇ ਉਪਾ ਸੋਚੇ, ਇਹ ਅਧਿਕਾਰ ਕਿਸੇ ਨੂੰ ਭੀ ਨਹੀਂ ਕਿ ਉਹ ਦੂਜਿਆਂ ਨੂੰ ਦੁਖ ਦੇਵੇ ਜਾਂ ਦੂਜਿਆਂ ਦੇ ਰਾਹ ਵਿਚ ਕੰਡੇ ਵਿਛਾਵੇ। ਤੁਹਾਨੂੰ ਮਲੂਮ ਹੈ ਕਿ ਤੁਹਾਡੇ ਝੂਠੇ ਵਿਹਾਰ ਦੇ ਕਾਰਣ ਲੋਕਾਂ ਨੂੰ ਕਿੰਨਾ ਦੁਖ ਪਹੁੰਚਦਾ ਹੈ ? ਝੂਠ ਦਾ ਵਿਹਾਰ ਦੂਜਿਆਂ ਨੂੰ ਦੁਖ ਦੇਣ ਲਈ ਹੀ ਕੀਤਾ ਜਾਂਦਾ ਹੈ। ਕੁਝ ਸਵਾਰਥੀ ਅਤੇ ਆਲਸੀ ਮਨੁੱਖ ਝੂਠ ਬੋਲਦੇ ਹਨ, ਦਿਖਾਊ ਕੰਮ ਕਰਦੇ ਹਨ, ਉਹ ਆਪਣੇ ਸਵਾਰਥ ਲਈ ਗੰਦੇ ਰਾਹ ਜਾਂਦੇ ਹਨ, ਉਹ ਆਲਸੀ ਹਨ, ਉਨ੍ਹਾਂ ਪਾਸੋਂ ਪੂਰੀ ੨ ਮੇਹਨਤ ਨਹੀਂ ਹੁੰਦੀ, ਇਸੇ ਕਰਕੇ ਉਨ੍ਹਾਂ ਦੀ ਪਸ਼ੂ ਬ੍ਰਿਤੀ ਜਾਗ ਪੈਂਦੀ ਹੈ। ਉਹ ਅਪਣੇ ਝੂਠੇ ਬਚਨਾਂ, ਝੂਠੇ ਵਿਹਾਰਾਂ ਨਾਲ ਲੋਕਾਂ ਨੂੰ ਦੁਖ ਪੁਚਾਂਦੇ ਹਨ, ਉਹ ਉਸ ਤੋਂ ਅਪਣੇ ਆਪ ਨੂੰ ਲਾਭ ਪੁਚਾਯਾ ਚਾਹੁੰਦੇ ਹਨ, ਪਰ ਇਹ ਕੋਈ ਚੰਗੀ ਗੱਲ ਹੈ ? ਉਨ੍ਹਾਂ ਪਾਸੋਂ ਕੋਈ ਪੁਛ ਸਕਦਾ ਹੈ ਕਿ ਭਈ ਤੁਸੀਂ ਆਪਣੀ ਬੁਰੀ ਆਦਤ ਦੇ ਰੱਖਣ ਲਈ ਸੰਸਾਰ ਦੇ ਲੋਕਾਂ ਨੂੰ ਕਿਉਂ ਦੁਖ ਦੇਂਦੇ ਹੋ ? ਤੁਸੀਂ ਮੇਹਨਤ ਕਰੋ, ਮੁਖਤ ਕਿਉਂ ਖਾਣਾ ਚਾਹੁੰਦੇ ਹੋ ? ਤੁਸੀਂ ਆਪ ਭਾਵੇਂ ਆਪਣੀਆਂ ਬੁਰੀਆਂ ਆਦਤਾਂ ਦਾ ਫਲ ਭੋਗੋ ਪਰ ਹੋਰਨਾਂ ਨੂੰ ਤੁਸੀਂ ਦੁਖੀ ਕਿਉਂ ਕਰਦੇ ਹੋ ? ਤੁਹਾਡੀ ਇਹ ਗੱਲ ਥੋੜੇ ਦਿਨਾਂ ਲਈ ਹੈ ਕਿਉਂਕਿ ਜਦ ਲੋਕਾਂ ਨੂੰ ਇਹ ਮਲੂਮ ਹੋ ਜਾਵੇਗਾ ਕਿ ਤੁਹਾਡਾ ਵਿਹਾਰ ਸਾਫ ਨਹੀਂ, ਤੁਹਾਡੀਆਂ ਗੱਲਾਂ ਸੱਚੀਆਂ ਨਹੀਂ, ਉਸ ਵੇਲੇ ਤੁਸੀਂ ਨਫਰਤ ਦੇ ਪਾਤ੍ਰ ਸਮਝੇ ਜਾਓਗੇ, ਤੁਹਾਡੀਆਂ ਸਾਰੀਆਂ ਚਾਲਾਕੀਆਂ ਚਕਨਾ ਚੂਰ ਹੋ ਜਾਣਗੀਆਂ।

ਪਰ ਬਹੁਤਿਆਂ ਗੁੰਡਿਆਂ ਦਾ ਇਹ ਸੁਭਾਵ ਹੋ ਜਾਂਦਾ ਹੈ ਕਿ ਉਹ ਕਦੇ ਸਿੱਧੇ ਰਾਹ ਨਹੀਂ ਤੁਰਦੇ, ਛੋਟੀਆਂ ੨ ਗੱਲਾਂ ਵਾਸਤੇ ਭੀ ਉਹ ਪੈਂਤਰੇ ਬਦਲਦੇ ਰੈਂਹਦੇ ਹਨ, ਉਹ ਆਪਣੇ ਆਪ ਨੂੰ ਵੱਡਾ ਹੀ ਸਾਵਧਾਨ ਅਤੇ ਬੁਧਵਾਨ ਸਮਝਦੇ ਹਨ, ਉਹ ਅਪਣੀ ਵਿੱਦਯਾ ਦੇ ਸਾਹਮਣੇ ਦੇਵ ਗੁਰੂ ਬ੍ਰਿਹਸਪਤੀ ਅਤੇ ਦੈਤਯ ਗੁਰੂ ਸ਼ੁਕ੍ਰ ਨੂੰ ਵੀ ਮੂਰਖ ਸਮਝਦੇ ਹਨ। ਉਹ ਆਪਣੀਆਂ ਚਾਤਰੀਆਂ ਦੇ ਸਾਹਮਣੇ ਇੰਦ੍ਰ ਨੂੰ ਵੀ ਛੋਟਾ ਸਮਝਦੇ ਹਨ, ਪਰ ਉਨ੍ਹਾਂ ਦੀ ਇਹ ਸਮਝ ਹੀ ਉਨ੍ਹਾਂ ਦੀ ਮੂਰਖਤਾ ਪਈ ਦਸਦੀ ਹੈ, ਇਸ ਗੱਲ ਦੇ ਦੱਸਣ ਦੀ ਕੋਈ ਲੋੜ ਨਹੀਂ, ਕਿਉਂਕਿ ਅਜੇਹੀ ਸਮਝ ਵਾਲੇ ਮਨੁੱਖ ਨੂੰ ਸਾਰੇ ਹੀ ਮੂਰਖ ਸਮਝਦੇ ਹਨ, ਉਹ ਮਨੁੱਖ ਆਪਣੀ ਇਸ ਸਮਝ ਦੇ ਕਾਰਣ ਹੀ ਗਿਰ ਜਾਂਦਾ ਹੈ, ਉਹ ਮਨੁੱਖ ਅਪਣੀ ਤਥਾ ਦੂਸਰੀ ਹਰੇਕ ਕੌਮ ਵਿਚ ਘ੍ਰਿਣਾ ਦੀ ਨਜ਼ਰ ਨਾਲ ਵੇਖਿਆ ਅਤੇ ਦੁਰਕਾਰਿਆ ਜਾਂਦਾ ਹੈ। ਉਹ ਮਨੁੱਖ ਅਪਣੀਆਂ ਅੱਖਾਂ ਦੇ ਸਾਹਮਣੇ ਹਨੇਰਾ ਵੇਖਦਾ ਹੈ, ਪਰ ਅਪਣੀ ਭਾਰੀ ਬੇਵਕੂਫੀ ਦੇ ਕਾਰਣ ਉਸ ਵੇਲੇ ਭੀ ਨਹੀਂ ਸਮਝ ਸਕਦਾ, ਉਸ ਦਾ ਅਹੰਕਾਰ ਉਸ ਨੂੰ ਮਿੱਟੀ ਵਿਚ ਮਿਲਾ ਦੇਂਦੇ ਹੈ। ਉਹ ਅਪਣੀਆਂ ਗੁੰਡੀਆਂ ਚਾਲਾਂ ਨਾਲ ਬੁਧਵਾਨ ਮਨੁੱਖਾਂ ਨੂੰ ਅਪਣੇ ਜਾਲ ਵਿਚ ਫਸਾਯਾ ਚਾਹੁੰਦਾ ਹੈ, ਉਹ ਅਪਣੇ ਗੁੰਡਪੁਣੇ ਦੀਆਂ ਕਰਾਮਾਤਾਂ ਨਾਲ ਸਦਾਚਾਰੀਆਂ ਦਾ ਭੀ ਗੁਰੂ ਬਣਨਾ ਚਾਹੁੰਦਾ ਹੈ, ਪਰ ਇਹ ਸਾਰੀਆਂ ਗੱਲਾਂ ਉਸ ਦੀ ਮੂਰਖਤਾ ਦੀਆਂ ਹਨ। ਇਨ੍ਹਾਂ ਗੱਲਾਂ ਨਾਲ ਉਹ ਆਪਣੇ ਆਪ ਨੂੰ ਬੇਇਤਬਾਰਾ ਬਣਾਉਂਦਾ ਹੈ,

ਪਰਮੇਸ਼ਰ ਦੇ ਪਵਿਤ੍ਰ ਸੰਸਾਰ ਵਿਚ ਉਹ ਸ਼ੈਤਾਨੀ ਮਾਯਾ ਪਸਾਰੀ ਚਾਹੁੰਦਾ ਹੈ, ਪਰ ਇਹ ਗੱਲ ਹੋ ਨਹੀਂ ਸਕਦੀ, ਕਿਉਂਕਿ ਸੰਸਾਰ ਅੰਨ੍ਹਾ ਨਹੀਂ ਅਤੇ ਨਾ ਮੂਰਖ ਹੀ ਹੈ। ਉਸ ਨੂੰ ਸਾਰੀਆਂ ਗੱਲਾਂ ਸਮਝਣ ਦੀ ਅਕਲ ਹੈ ਅਤੇ ਉਹ ਸਾਰੀਆਂ ਗੱਲਾਂ ਚੰਗੀ ਤਰਾਂ ਸਮਝਦਾ ਭੀ ਹੈ। ਇਹ ਸੰਸਾਰ ਪਰਮੇਸ਼ਵਰ ਦੇ ਰਹਿਣ ਦੀ ਜਗ੍ਹਾ ਹੈ। ਇਸ ਵਿਚ ਝੂਠਾ ਵਿਹਾਰ ਕਰਨ ਨਾਲ ਸ਼ੈਤਾਨ ਕਦੇ ਸਫਲ ਨਹੀਂ ਹੋ ਸਕਦੇ। ਦੈਵੀ ਬਲ ਦੇ ਸਾਮ੍ਹਣੇ ਦਾਨਵੀ ਬਲ ਦੀ ਕੀਮਤ ਹੀ ਕੀ ਹੈ ? ਉਸ ਦਾ ਬਲ ਹੀ ਕੀ ਹੈ ? ਖੁੱਲੇ ਮਦਾਨ ਕੰਮ ਕਰਨ ਵਾਲਿਆਂ ਦੇ ਸਾਮ੍ਹਣੇ ਲੁਕ ਕੇ ਕੰਮ ਕਰਨ ਵਾਲੇ ਕਿਸ ਤਰਾਂ ਸਫਲ ਹੋ ਸਕਦੇ ਹਨ। ਸਚਾਈ ਦੇ ਸਾਮ੍ਹਣੇ ਝੂਠ ਦਾ ਮੁੱਲ ਹੀ ਕੀ ਹੈ ? ਅਸੱਤ ਵਿਵਹਾਰ ਨੂੰ ਸਤ ਵਿਵਹਾਰ ਪਾਸੋਂ ਸਦਾ ਨੀਵੀਂ ਦੇਖਣੀ ਪੈਂਦੀ ਹੈ। ਇਸ ਲਈ ਕੀ ਲੈਣਾ ਹੈ ਕਿ ਆਪਣੇ ਨੀਚ ਸੁਭਾਵ ਦੇ ਵਸੀ ਹੋ ਕੇ ਆਪਣਾ ਨਾਸ ਕੀਤਾ ਜਾਵੇ ?

ਹਾਸੇ ਮਖੌਲ ਵਿੱਚ ਵੀ ਝੂਠ ਨਾ ਬੋਲੋ। ਕਿਉਂਕਿ ਇਸ ਤੋਂ ਝੂਠ ਬੋਲਣ ਦੀ ਆਦਤ ਪੈ ਜਾਣ ਦਾ ਡਰ ਹੈ। ਝੂਠਾ ਮਨੁੱਖ ਕਦੇ ਵੀ ਆਦਰ ਦਾ ਪਾਤ੍ਰ ਨਹੀਂ ਹੁੰਦਾ, ਉਸ ਦੇ ਉੱਤੇ ਕੋਈ ਭੀ ਇਤਬਾਰ ਨਹੀਂ ਕਰਦਾ, ਕੀ ਤੁਸੀਂ ਸੰਸਾਰ ਵਿੱਚ ਬੇ ਇਤਬਾਰੇ ਬਣ ਕੇ ਰਹਿਣਾ ਚਾਹੁੰਦੇ ਹੋ ? ਕੀ ਤੁਸੀਂ ਸਮਝਦੇ ਹੋ ਕਿ ਅਵਿਸ਼ਵਾਸੀ ਹੋਣ ਨਾਲ ਤੁਹਾਡਾ ਭਲਾ ਹੋਵੇਗਾ ? ਕਦੇ ਨਹੀਂ, ਝੂਠ ਇਕ ਤੇਜ਼ਾਬ ਹੈ ਜੋ ਹੋਰਨਾਂ ਸਭਨਾਂ ਗੁਣਾਂ ਅਤੇ ਸ਼ਕਤੀਆਂ ਨੂੰ ਸਾੜ ਸੁਟਦਾ ਹੈ। ਸੋ ਫੇਰ ਤੁਸੀਂ ਅਜਿਹੇ ਤੇਜ਼ਾਬ ਪਾਸ ਕਿਉਂ ਜਾਂਦੇ ਹੋ ? ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਇਸ ਭਯਾਨਕ ਚੀਜ਼ ਤੋਂ ਦੂਰ ਰਹੋ। ਕੀ ਉਹ ਮਨੁੱਖ ਬੁਧਵਾਨ ਸਮਝਿਆ ਜਾਂਦਾ ਹੈ ਜੋ ਜਾਣ ਬੁਝ ਕੇ ਆਪਣੇ ਆਪ ਨੂੰ ਦੁਖਾਂ ਵਿਚ ਫਸਾਉਂਦਾ ਹੈ ? ਇਨ੍ਹਾਂ ਗੱਲਾਂ ਉੱਤੇ ਧਿਆਨ ਰਖ ਕੇ ਵੱਡੀ ਸਾਵਧਾਨੀ ਨਾਲ ਆਪਣੇ ਵਿਹਾਰ ਅਤੇ ਕੰਮ ਕਰਨੇ ਚਾਹੀਦੇ ਹਨ। ਨਿਰਭਯ ਅਤੇ ਨਿਸ਼ਕਪਟ ਹੋ ਕੇ ਸਚਾਈ ਦਾ ਆਸਰਾ ਲੈਣਾ ਚਾਹੀਦਾ ਹੈ।

ਅੱਜ ਕੱਲ ਲੋਕਾਂ ਦੀ ਕੁਝ ਅਜੇਹੀ ਪ੍ਰਵਿਰਤੀ ਵੇਖੀ ਜਾਂਦੀ ਹੈ ਕਿ ਉਹ ਨਿਆਂ ਅਨਜਾਂ ਦੀ ਕੁਝ ਪਰਵਾਹ ਨਹੀਂ ਕਰਦੇ, ਮਨ ਮੰਨੇ ਜ਼ੁਲਮ ਕਰਦੇ ਹਨ। ਪਰ ਜਦ ਉਸ ਜ਼ੁਲਮ ਦਾ ਬਦਲਾ ਉਨ੍ਹਾਂ ਨੂੰ ਮਿਲਣ ਲਗਦਾ ਹੈ ਅਥਵਾ ਰਾਜ ਦੰਡ ਜਾਂ ਕੌਮੀ ਦੰਡ ਭੋਗਣ ਦਾ ਸਮਾਂ ਆਉਂਦਾ ਹੈ ਤਦ ਉਹ ਚਲਾਕੀ ਤੋਂ ਕੰਮ ਲੈਂਦੇ ਹਨ। ਉਹ ਕੁਝ ਰੁਪਏ ਅਫਸਰਾਂ ਅਤੇ ਲੀਡਰਾਂ ਨੂੰ ਦੇ ਕੇ ਬਚਣਾ ਚਾਹੁੰਦੇ ਹਨ। ਅਨੇਕਾਂ ਥਾਈਂ ਇਹ ਕੰਮ ਇਸ ਉਪਾ ਨਾਲ ਹੋ ਭੀ ਜਾਂਦਾ ਹੈ, ਉਹ ਝੱਟ ਬਚ ਜਾਂਦੇ ਹਨ, ਪਰ ਇਸ ਦਾ ਨਤੀਜਾ ਬਹੁਤ ਹੀ ਬੁਰਾ ਹੁੰਦਾ ਹੈ। ਇੱਕ ਦੇ ਵਾਸਤੇ ਨਹੀਂ ਦੋਹਾਂ ਦੇ ਵਾਸਤੇ। ਕਿਉਂਕਿ ਦੋਵੇਂ ਹੀ ਜ਼ੁਲਮੀ ਅਤੇ ਬੇਇਤਬਾਰੇ ਸਮਝੇ ਜਾਂਦੇ ਹਨ। ਮਮੂਲੀ ਲੋਭ ਵਿਚ ਫਸ ਕੇ ਉਹ ਦੋਵੇਂ ਹੀ ਆਪਣਾ ਵਿਸ਼ਵਾਸ ਜਿਹਾ ਰਤਨ ਗੁਆ ਬੈਠਦੇ ਹਨ। ਭਲਾ ਇਨ੍ਹਾਂ ਦਾ ਹੁਣ ਕੋਈ ਕਿਉਂ ਇਤਬਾਰ ਕਰੇਗਾ ? ਲੋਕਾਂ ਦਾ ਇਹ ਵਿਸ਼ਵਾਸ ਹੋ ਜਾਵੇਗਾ ਕਿ ਇਹ ਤਾਂ ਰੁਪਯਾਂ ਨਾਲ ਨਿਆਂ ਵੇਚਦਾ ਹੈ, ਇਸ ਦੀ ਨਜ਼ਰ ਵਿਚ ਸੱਚ ਅਤੇ ਨਿਆਂ ਦਾ ਮੁੱਲ ਰੁਪਏ ਦੇ ਮੁੱਲ ਨਾਲੋਂ ਬਹੁਤ ਹੀ ਥੋੜਾ ਹੈ। ਦੱਸੋ ਲੋਕਾਂ ਦਾ ਅਜੇਹਾ ਖਿਆਲ ਕਿਸੇ ਦੀ ਬਾਬਤ ਹੋਣਾ ਲਾਭਵੰਦ ਹੈ ? ਕੀ ਤੁਸੀਂ ਇਸ ਤਰਾਂ ਦੀਆਂ ਗੱਲਾਂ ਨੂੰ ਪਸੰਦ ਕਰਦੇ ਹੋ ?

ਕੀ ਇਸ ਗਲ ਦੀ ਲੋੜ ਹੈ ਕਿ ਤੁਸੀਂ ਲੋਕਾਂ ਉੱਤੇ ਜ਼ੁਲਮ ਕਰੋ ? ਕੀ ਤੁਹਾਨੂੰ ਹੱਕ ਹੈ ਕਿ ਆਪਣੇ ਪਿਆਰੇ ਦਿਲ ਦੀ ਪ੍ਰਸੰਨਤਾ ਲਈ ਦੂਜਿਆਂ ਨੂੰ ਸਤਾਓ ? ਜੇਕਰ ਤੁਹਾਡੀ ਸਮਝ ਵਿਚ ਇਸ ਗੱਲ ਦੀ ਲੋੜ ਹੈ ਤਾਂ ਨਾਲ ਹੀ ਇਸ ਗੱਲ ਦੀ ਭੀ ਲੋੜ ਹੈ ਕਿ ਤੁਸੀਂ ਆਪਣੇ ਕੀਤੇ ਦੀ ਸਜ਼ਾ ਭੋਗੋ, ਕਿਉਂਕਿ ਜੋ ਰੋਟੀ ਖਾਂਦਾ ਹੈ ਉਹੋ ਉਸ ਨੂੰ ਪਚਾਂਦਾ ਹੈ। ਜੇਕਰ ਤੁਸੀਂ ਪਾਨ ਖਾਓਗੇ ਤਾਂ ਤੁਹਾਡਾ ਹੀ ਮੂੰਹ ਲਾਲ ਹੋਊ। ਤੁਸੀਂ ਜ਼ੁਲਮ ਕੀਤਾ, ਅਨਿਆਂ ਕੀਤਾ ਤਾਂ ਉਸ ਦਾ ਫਲ ਹੋਰ ਕੌਣ ਭੋਗੇ ? ਕਿਉਂਕਿ ਉਸ ਦੇ ਅਸਲੀ ਹੱਕਦਾਰ ਤੁਸੀਂ ਹੀ ਹੋ। ਫੇਰ ਤੁਸੀਂ ਕਿਉਂ ਰੁਪਏ ਦੇ ਲੋਭ ਵਿਚ ਪੈ ਕੇ ਆਪਣੇ ਜ਼ੁਲਮੀ ਅਤੇ ਅਨਿਆਈਂ ਚਿੱਕੜ ਵਿੱਚ ਕਿਸੇ ਨੂੰ ਫਸਾਣਾ ਚਾਹੁੰਦੇ ਹੋ ? ਕਦੀ ਅਜੇਹਾ ਨਾ ਕਰੋ। ਇੱਕ ਪਾਪ ਕਰਕੇ ਹੋਰ ਭੀ ਅਨੇਕਾਂ ਪਾਪ ਕਰਨ ਦੀ ਆਦਤ ਕਦੇ ਚੰਗੀ ਨਹੀਂ ਕਹੀ ਜਾ ਸਕਦੀ।

ਅਛਾ ਉਹ ਕਮਜ਼ੋਰ ਹੈ, ਉਸ ਨੂੰ ਆਪਣਾ ਮਨ ਪਿਆਰਾ ਹੈ, ਇਸ ਕਰਕੇ ਉਹ ਅਨਿਆਂ ਕਰਦਾ ਹੈ, ਜ਼ੁਲਮ ਕਰਦਾ ਹੈ ਅਤੇ ਸਜ਼ਾ ਭੋਗਣ ਤੋਂ ਡਰਦਾ ਹੈ, ਅਤੇ ਉਹ ਪਾਪੀ ਹੈ, ਉਸ ਦੇ ਲਈ ਪਾਪ ਕਰਨਾ ਕੋਈ ਵੱਡੀ ਗੱਲ ਨਹੀਂ। ਪਰ ਕੌਮ ਦੇ ਲੀਡਰੋ, ਹੇ ਅਫਸਰੋ ! ਤੁਸੀਂ ਕਿਉਂ ਪਾਪ ਕਰਦੇ ਹੋ ? ਤੁਸੀਂ ਆਪਣੇ ਕਰਤੱਵਜ ਨੂੰ, ਆਪਣੇ ਨਿਆਂ ਅਤੇ ਸੱਚ ਨੂੰ ਰੁਪਏ ਲਈ ਕਿਉਂ ਵੇਚਦੇ ਹੋ ? ਕਿਉਂ ਨਹੀਂ ਸਾਫ ੨ ਆਖ ਦੇਂਦੇ ਕਿ ਮੈਂ ਮਨੁੱਖ ਹਾਂ, ਮੇਰੇ ਵਿਚ ਮਨੁੱਖ ਪੁਣਾ ਹੈ, ਮੈਂ ਰੁਪਏ ਲੈ ਕੇ ਸੱਚੀ ਗੱਲ ਨੂੰ ਲੁਕਾ ਨਹੀਂ ਸਕਦਾ। ਜਦ ਤੁਸੀਂ ਇਸ ਤਰਾਂ ਦੀਆਂ ਸੱਚੀਆਂ ਗੱਲਾਂ ਆਖਣ ਲਈ ਤਿਆਰ ਹੋ ਜਾਓਗੇ ਉਸ ਵੇਲੇ ਤੁਹਾਡੇ ਉੱਤੇ ਤਰਾਂ ਤਰਾਂ ਦੇ ਅਨੁਚਿਤ ਦਬਾ ਪਾਏ ਜਾਣਗੇ। ਉਸ ਵੇਲੇ ਤੁਹਾਨੂੰ ਡਰਾਵੇ ਦਿੱਤੇ ਜਾਣਗੇ, ਪਰ ਤੁਹਾਨੂੰ ਭੈ ਭੀਤ ਨਹੀਂ ਹੋਣਾ ਚਾਹੀਦਾ, ਕੁਝ ਹੌਸਲੇ ਤੋਂ ਕੰਮ ਲੈਣਾ ਚਾਹੀਦਾ ਹੈ। ਡਰਨ ਦੀ ਲੋੜ ਨਹੀਂ, ਕਿਉਂਕਿ ਤੁਸੀਂ ਸੱਚ ਦੇ ਹਿਮੈਤੀ ਹੋ, ਇਸ ਲਈ ਤੁਹਾਡੀ ਬੁਰਾਈ ਕੋਈ ਭੀ ਨਹੀਂ ਕਰ ਸਕਦਾ। ਉਨ੍ਹਾਂ ਅਨਿਆਈਂ ਅਤੇ ਜ਼ੁਲਮੀ ਕਮਜ਼ੋਰਾਂ ਪਾਸੋਂ ਕੁਝ ਭੀ ਨਹੀਂ ਹੋ ਸਕਦਾ, ਕਿਉਂਕਿ ਉਹ ਪਾਪੀ ਹਨ, ਇਸੇ ਕਰਕੇ ਕਮਜ਼ੋਰ ਭੀ ਹਨ।

ਤੁਸੀਂ ਭਾਵੇਂ ਕਿਸੇ ਭੀ ਤਰਾਂ ਦੀ ਸਿੱਧੀ ਦੇ ਚਾਹਵਾਨ ਕਿਉਂ ਨਾ ਹੋਵੋ, ਪਰ ਤੁਹਾਡੇ ਲਈ ਇਤਬਾਰੀ ਹੋਣਾ ਜ਼ਰੂਰੀ ਹੈ। ਤੁਸੀਂ ਨੌਕਰ ਹੋ, ਤੁਹਾਨੂੰ ਈਮਾਨਦਾਰ ਹੋਣਾ ਚਾਹੀਦਾ ਹੈ, ਤੁਸੀਂ ਦੁਕਾਨਦਾਰ ਹੋ ਤੁਹਾਨੂੰ ਵਿਸ਼੍ਵਾਸ਼ਨੀਯ ਹੋਣਾ ਚਾਹੀਏ, ਤੁਸੀਂ ਜ਼ਿਮੀਂਦਾਰ ਹੋ ਤਦ ਭੀ ਤੁਹਾਨੂੰ ਵਿਸ਼੍ਵਾਸ ਯੋਗ ਹੋਣਾ ਚਾਹੀਦਾ ਹੈ, ਜੇਕਰ ਤੁਹਾਡੇ ਮਾਲਕ ਦਾ ਤੁਹਾਡੇ ਉਪਰ ਇਤਬਾਰ ਨਹੀਂ ਰਹੇਗਾ ਤਦ ਓਹ ਕਦੇ ਤੁਹਾਨੂੰ ਆਪਣੇ ਪਾਸ ਰੱਖੇਗਾ ? ਜੇਕਰ ਤੁਹਾਡੇ ਗਾਹਕਾਂ ਨੂੰ ਤੁਹਾਡੇ ਉੱਤੇ ਇਤਬਾਰ ਨਹੀਂ ਹੋਵੇਗਾ ਤਾਂ ਕੀ ਉਹ ਕਦੀ ਤੁਹਾਡੀ ਦੁਕਾਨ ਤੇ ਔਣਗੇ ? ਜੇਕਰ ਤੁਹਾਡੀ ਪਰਜਾ ਦਾ ਤੁਹਾਡੇ ਨੌਕਰਾਂ ਦਾ ਤੁਹਾਡੇ ਉੱਤੇ ਇਤਬਾਰ ਨਹੀਂ ਹੋਵੇਗਾ ਤਦ ਉਨ੍ਹਾਂ ਨੂੰ ਕਾਬੂ ਰੱਖਣ ਵਿਚ ਤੁਹਾਨੂੰ ਕਿੰਨੀ ਔਖਿਆਈ ਹੋਵੇਗੀ ? ਕੀ ਉਨ੍ਹਾਂ ਦਾ ਸੁਭਾਵਿਕ ਪ੍ਰੇਮ ਤੁਹਾਡੇ ਤੇ ਹੋ ਸਕਦਾ ਹੈ ? ਜਦ ਪ੍ਰੇਮ ਹੀ ਨਹੀਂ ਤਾਂ ਕਰਤੱਵਜ ਮਾਰਗ ਕੰਡਿਆਂ ਨਾਲ ਕਿੰਨਾ ਭਰ ਜਾਵੇਗਾ ? ਫੇਰ ਤੁਹਾਡੀ ਇੱਜ਼ਤ ਵਡਿਆਈ ਅਤੇ ਆਦਰ ਸਨਮਾਨ ਦਾ ਕੁਝ ਭੀ ਮਾਨ ਨਹੀਂ ਰਹੇਗਾ। ਫੇਰ ਤੁਹਾਨੂੰ ਇਕ ਮਮੂਲੀ ਤੋਂ ਮਮੂਲੀ

ਮਨੁੱਖ ਪਾਸੋਂ ਵੀ ਨੀਵਾਂ ਹੋਣਾ ਪਵੇਗਾ। ਪਰ ਇਹ ਕਿਉਂ ? ਮਲੂਮ ਹੈ ? ਇਸ ਦਾ ਕਾਰਣ ਹੈ ਬੇਈਮਾਨੀ। ਲੋਕ ਤੁਹਾਡੇ ਉੱਤੇ ਇਤਬਾਰ ਨਹੀਂ ਕਰਦੇ, ਇਸ ਕਰਕੇ ਓਹ ਤੁਹਾਥੋਂ ਨਫਰਤ ਕਰਦੇ ਹਨ। ਤੁਸੀਂ ਰਾਜਾ ਹੋ, ਤੁਸੀਂ ਆਪਣੀ ਪ੍ਰਜਾ ਦਾ ਮੂੰਹ ਬੰਦ ਕਰ ਸਕਦੇ ਹੋ, ਪਰ ਉਸ ਦੇ ਹਿਰਦੇ ਉੱਤੇ ਤੁਹਾਡਾ ਕੁਝ ਭੀ ਅਧਿਕਾਰ ਨਹੀਂ, ਓਹ ਤੁਹਾਡੇ ਸਾਮ੍ਹਣੇ ਤਾਂ ਤੁਹਾਡਾ ਆਦਰ ਕਰਨਗੇ, ਕਿਉਂਕਿ ਓਹ ਤੁਹਾਥੋਂ ਡਰਦੇ ਹਨ, ਪਰ ਉਨ੍ਹਾਂ ਦੇ ਦਿਲ ਵਿਚ ਤੁਹਾਡੀ ਕੋਈ ਇੱਜ਼ਤ ਨਹੀ। ਵੈਸੇ ਹੀ ਇਹ ਦਸ਼ਾ ਕਿਸੇ ਜ਼ਿਮੀਂਦਾਰ ਲਈ ਭੀ ਚੰਗੀ ਨਹੀਂ, ਅਜੇਹੀ ਦਸ਼ਾ ਵਿਚ ਕੋਈ ਜ਼ਿਮੀਂਦਾਰ ਭੀ ਆਪਣੇ ਕੰਮ ਵਿਚ ਸਫਲ ਨਹੀਂ ਹੋ ਸਕਦਾ।

ਸਾਡੇ ਮਹੱਲੇ ਵਿਚ ਇੱਕ ਬਾਣੀਆਂ ਰਹਿੰਦਾ ਹੈ, ਓਹ ਅੱਵਲ ਦਰਜੇ ਦਾ ਝੂਠਾ ਹੈ। ਜੇਹੜੀ ਚੀਜ਼ ਹੋਰ ਥਾਂ ਤੇ ਤਿੰਨ ਆਨੇ ਸੇਰ ਵਿਕਦੀ ਹੋਵੇ ਓਹ ਇਸ ਦੀ ਦੁਕਾਨ ਉੱਤੇ ਢਾਈ ਆਨੇ ਸੇਰ ਵਿਕਦੀ ਹੈ। ਪਰ ਪਤਾ ਨਹੀਂ ਉਹ ਕੀਕਣ ਤੋਲਦਾ ਹੈ, ਜੋ ਦਸ ਪੈਸੇ ਦੀ ਚੀਜ਼ ਸੱਤ ਅੱਠ ਪੈਸੇ ਦੀ ਹੀ ਪੈਂਦੀ ਹੈ। ਇਸ ਤਰਾਂ ਦੀਆਂ ਹੋਰ ਵੀ ਕਈ ਚਲਾਕੀਆਂ ਕਰਦਾ ਹੈ। ਕੁਝ ਦਿਨ ਤਕ ਤਾਂ ਉਸਦੀ ਦੁਕਾਨ ਖੂਬ ਚੱਲੀ ਅਤੇ ਆਮਦਨ ਭੀ ਹੋਈ, ਪਰ ਜਦ ਲੋਕਾਂ ਨੂੰ ਇਹ ਮਲੂਮ ਹੋ ਗਿਆ ਕਿ ਇਸ ਦਾ ਢੰਗ ਕੀ ਹੈ, ਉਹ ਕਿੰਨਾ ਬੇਈਮਾਨ ਹੈ, ਤਦ ਤਾਂ ਉਸ ਦੇ ਗਾਹਕ ਟੁੱਟਣ ਲੱਗ ਪਏ। ਹੁਣ ਓਹ ਸਾਰਾ ਦਿਨ ਚੁੱਪ ਚਾਪ ਆਪਣੀ ਦੁਕਾਨ ਤੇ ਬੈਠਾ ਰਹਿੰਦਾ ਹੈ, ਸਵੇਰ ਤੋਂ ਲੈ ਕੇ ਸ਼ਾਮ ਤਕ ਬਹੁਤ ਹੀ ਘੱਟ ਮਨੁੱਖ ਉਸ ਦੀ ਦੁਕਾਨ ਪਰ ਜਾਂਦੇ ਅਤੇ ਸੌਦਾ ਖਰੀਦਦੇ ਹਨ। ਇਸ ਦਾ ਕਾਰਣ ਇਹੋ ਹੈ ਕਿ ਉਸ ਨੇ ਆਪਣਾ ਇਤਬਾਰ ਗੁਆ ਲਿਆ ਹੈ।

ਅੱਜ ਜੇਹੜੇ ਵੱਡੇ ਵੱਡੇ ਬੈਂਕ ਤੁਹਾਨੂੰ ਨਜ਼ਰ ਆਉਂਦੇ ਹਨ, ਅੱਜ ਜੇਹੜੀਆਂ ਵੱਡੀਆਂ ਵੱਡੀਆਂ ਦੁਕਾਨਾਂ ਦਿਸਦੀਆਂ ਹਨ, ਅੱਜ ਜੇਹੜੇ ਵੱਡੇ ਵੱਡੇ ਕਾਰਖਾਨੇ ਚੱਲ ਰਹੇ ਹਨ, ਤੁਸੀਂ ਜਾਣਦੇ ਹੋ ਇਨ੍ਹਾਂ ਦੀ ਨੀਂਹ ਕੇਹੜੀ ਹੈ ? ਕੀ ਤੁਹਾਨੂੰ ਮਲੂਮ ਹੈ ਇਕ ਆਦਮੀ ਦੇ ਵਿਸ਼ਵਾਸ ਉੱਤੇ ਲੋਕਾਂ ਨੇ ਆਪਣੇ ਲੱਖਾਂ ਕਰੋੜਾਂ ਰੁਪਯੇ ਦਿੱਤੇ ਹਨ ? ਇਹ ਬੈਂਕ ਕਿਸੇ ਇਕ ਦੀ ਚੀਜ਼ ਨਹੀਂ। ਇਨ੍ਹਾਂ ਵਿਚ ਬਹੁਤ ਸਾਰੇ ਲੋਕਾਂ ਦਾ ਰੁਪਯਾ ਜਮ੍ਹਾਂ ਹੈ, ਲੋਕ ਆਪਣੇ ਘਰ ਰੁਪਯੇ ਰਖਣੋ ਡਰਦੇ ਹਨ, ਕਿਉਂਕਿ ਉਨ੍ਹਾਂ ਨੂੰ ਡਰ ਹੁੰਦਾ ਹੈ ਕਿ ਸਾਡੇ ਰੁਪਯੇ ਕੋਈ ਚੱਕ ਨ ਲਵੇ, ਬੈਂਕਾਂ ਵਿਚ ਓਹ ਰੁਪਯੇ ਨੂੰ ਰਾਖੀ ਵਿੱਚ ਸਮਝਦੇ ਹਨ। ਇਸ ਦਾ ਕੀ ਮਤਲਬ ਹੈ ? ਇਹੋ ਕਿ ਬੈਂਕ ਵਾਲਿਆਂ ਨੇ ਆਪਣੇ ਆਪ ਨੂੰ ਵਿਸ਼੍ਵਾਸ ਪਾਤ੍ਰ ਬਣਾਯਾ ਹੈ। ਵੇਖਦੇ ਹੋ ਵਿਸ਼੍ਵਾਸ ਦੇ ਆਸਰੇ ਕਿੰਨੇ ਵੱਡੇ ੨ ਕੰਮ ਹੋ ਰਹੇ ਹਨ ? ਵੇਖਦੇ ਹੋ ਵਿਸ਼੍ਵਾਸ ਉੱਤੇ ਲੱਖਾਂ ਕਰੋੜਾਂ ਰੁਪਯਾਂ ਦਾ ਵਪਾਰ ਹੋ ਰਿਹਾ ਹੈ ? ਫੇਰ ਤੁਸੀਂ ਅਪਣੇ ਵਿਸ਼੍ਵਾਸ ਨੂੰ ਮਿੱਟੀ ਦੇ ਮੁੱਲ ਕਿਉਂ ਵੇਚਦੇ ਹੋ ? ਤੁਹਾਨੂੰ ਭੀ ਚਾਹੀਦਾ ਹੈ ਕਿ ਆਪਣੇ ਆਪ ਨੂੰ ਵਿਸ਼੍ਵਾਸ ਪਾਤ੍ਰ ਬਣਾਓ ਅਤੇ ਉਸ ਤੋਂ ਲਾਭ ਉਠਾਓ।

ਜੇਕਰ ਤੁਸੀਂ ਇਤਬਾਰੀ ਹੋ, ਜੇਕਰ ਲੋਕ ਤੁਹਾਡੇ ਉੱਤੇ ਇਤਬਾਰ ਕਰਨ ਲਗਣ ਤਾਂ ਸਮਝੋ ਤੁਹਾਡੀ ਸਫਲਤਾ ਦਾ ਰਾਹ ਖੁਲ੍ਹਾ ਹੋ ਗਿਆ ਹੈ। ਤੁਸਾਂ ਵਿਪਤਾ ਵਿਚ ਦੂਜਿਆਂ ਪਾਸੋਂ ਆਪਣੇ ਆਪ ਨੂੰ ਸਹੈਤਾ ਪਾਣ ਯੋਗ ਬਣਾ ਲਿਆ ਹੈ। ਇਸ ਲਈ ਜੋ ਕੁਝ ਕਰੋ ਸਚਾਈ ਅਤੇ ਸਫਾਈ ਨਾਲ ਕਰੋ। ਜੋ ਬੋਲੋ ਸੱਚ ਬੋਲੋ। ਭਾਵੇਂ ਕੇਹਾ ਭੀ ਔਖਾ ਸਮਾਂ ਕਿਉਂ

ਨਾ ਹੋਵੇ ਤੁਹਾਨੂੰ ਚਾਹੀਦਾ ਹੈ ਸਚਾਈ ਦਾ ਆਸਰਾ ਗ੍ਰਹਣ ਕਰੋ। ਤੁਹਾਨੂੰ ਇਹ ਗੱਲ ਯਾਦ ਰਖਦੀ ਚਾਹੀਦੀ ਹੈ ਕਿ ਕਿਸੇ ਭੀ ਕਾਰਯ ਦੀ ਸਫਲਤਾ ਸੱਚ ਦੀ ਇੱਜ਼ਤ ਕਰਨ ਨਾਲ ਹੁੰਦੀ ਹੈ। ਸੱਚ ਧਰਮ ਦਾ ਮੁਖ ਅੰਗ ਹੈ, ਅਤੇ ਇਹੋ ਵਿਸ਼੍ਵਾਸ ਦਾ ਮੂੱਲ ਹੈ। ਬਿਨਾ ਸੱਚ ਦਾ ਆਚਰਣ ਕੀਤੇ, ਬਿਨਾ ਸੱਚ ਦੀ ਅਰਾਧਨਾ ਕੀਤੇ, ਕੋਈ ਭੀ ਵਿਸ਼੍ਵਾਸ ਪਾਤ੍ਰ ਨਹੀਂ ਹੋ ਸਕਦਾ, ਇਹ ਗੱਲ ਨਿਸਚਿਤ ਹੈ।

# ਵਰਤਾਉ

ਇਹ ਦੱਸ ਆਏ ਹਾਂ ਕਿ ਸਭ ਦਾ ਭਲਾ ਅਤੇ ਨਿਮ੍ਰਤਾ ਸਿੱਧੀ (ਸਫਲਤਾ) ਪ੍ਰਾਪਤ ਕਰਨ ਦੇ ਰਾਹ ਹਨ । ਸੋ ਇਸੇ ਦੀ ਬਾਬਤ ਕੁਝ ਹੋਰ ਗੱਲਾਂ ਦੱਸੀਆਂ ਜਾਣਗੀਆਂ । ਤੁਹਾਡੇ ਹਰੇਕ ਕੰਮ ਵਿੱਚ ਸਭ ਦਾ ਭਲਾ ਅਤੇ ਨਿਮ੍ਰਤਾ ਹੋਣੀ ਚਾਹੀਦੀ ਹੈ । ਤੁਹਾਨੂੰ ਇਹ ਗੱਲ ਸਦਾ ਚੇਤੇ ਰਖਣੀ ਚਾਹੀਦੀ ਹੈ ਕਿ ਤੁਹਾਡੇ ਕਿਸੇ ਭੀ ਕੰਮ ਤੋਂ ਕਿਸੇ ਨੂੰ ਦੁਖ ਨਾ ਪਹੁੰਚੇ । ਤੁਸੀਂ ਕਿਸੇ ਦੇ ਨਾਲ ਸਖਤੀ ਅਤੇ ਨਿਰਦੈਤਾ ਦਾ ਵਰਤਾਉ ਨਾ ਕਰੋ । ਜਿਸ ਨੂੰ ਮਿਲੋ ਸਾਫ ਦਿਲ ਹੋ ਕੇ ਮਿਲੋ । ਜਿਸ ਨਾਲ ਵਰਤਾਉ ਕਰੋ, ਪ੍ਰੇਮ ਨਾਲ ਵਰਤਾਉ ਕਰੋ, ਜੇਹੜੇ ਲੋਕ ਦੁਖੀ ਹਨ ਉਨ੍ਹਾਂ ਨਾਲ ਤੁਹਾਡਾ ਵਰਤਾਉ ਦਯਾ ਭਰਿਆ ਹੋਣਾ ਚਾਹੀਦਾ ਹੈ । ਸੁਖੀਆਂ ਨਾਲ ਮਿਤ੍ਰਤਾ ਵਾਲਾ ਵਰਤਾਉ ਕਰੋ । ਕੋਈ ਸੁਖੀ ਹੈ, ਇਹ ਵੇਖ ਕੇ ਤੁਸੀਂ ਸੜੋ ਨਹੀਂ । ਕਿਸੇ ਦੇ ਦੁਖ ਨਾਲ ਵੈਰ ਨਾ ਕਰੋ, ਅਜੇਹਾ ਕਰਨਾ ਤੁਹਾਡੇ ਹਿਰਦੇ ਨੂੰ ਨੀਚ ਬਨਾਉਣ ਵਾਲਾ ਹੋਵੇਗਾ । ਤੁਹਾਡੀ ਕਾਰਯ ਸ਼ਕਤੀ ਨੂੰ ਕਮਜ਼ੋਰ ਬਨਾਉਣ ਵਾਲਾ ਹੋਵੇਗਾ । ਇਸ ਲਈ ਤੁਹਾਨੂੰ ਚਾਹੀਦਾ ਹੈ ਕਿ ਜੇਕਰ ਤੁਸੀਂ ਕਿਸੇ ਨੂੰ ਸੁਖੀ ਵੇਖਦੇ ਹੋ ਤਾਂ ਉਸ ਦੇ ਸੁਖ ਨਾਲ ਸੁਖੀ ਹੋਵੋ, ਉਸ ਨਾਲ ਮਿਤ੍ਰਤਾ ਕਰੋ । ਪੁੰਨਾਤਮਾਵਾਂ ਨੂੰ ਵੇਖ ਕੇ ਪ੍ਰਸੰਨ ਹੋਵੋ । ਉਨ੍ਹਾਂ ਦੀ ਉਪਮਾਂ ਕਰੋ, ਉਨ੍ਹਾਂ ਦਾ ਆਦਰਸ਼ ਸੰਸਾਰ ਦੇ ਸਾਮ੍ਹਣੇ ਰਖਣ ਦਾ ਜਤਨ ਕਰੋ । ਇਸ ਦੇ ਨਾਲ ਸੰਸਾਰ ਨੂੰ ਅਤੇ ਨਾਲ ਹੀ ਤੁਹਾਨੂੰ ਭੀ ਲਾਭ ਹੋਵੇਗਾ । ਪਾਪੀਆਂ ਕੋਲੋਂ ਪਰੇ ਰਹੋ, ਬਲਕੇ ਉਨ੍ਹਾਂ ਨਾਲੋਂ ਸੰਬੰਧ ਹੀ ਤੋੜ ਲਓ । ਉਨ੍ਹਾਂ ਨਾਲੋਂ ਅਲੱਗ ਰਹਿਣ ਵਿਚ ਹੀ ਭਲਾ ਹੈ ।

ਇਸ ਤਰਾਂ ਦੇ ਵਿਹਾਰ ਨਾਲ ਤੁਹਾਡਾ ਚਿੱਤ ਪ੍ਰਸੰਨ ਹੋਵੇਗਾ । ਚਿੱਤ ਦੇ ਪ੍ਰਸੰਨ ਹੋਣ ਨਾਲ ਕੰਮ ਵੀ ਠੀਕ ਤਰਾਂ ਨਾਲ ਹੁੰਦਾ ਹੈ । ਦਿਲ ਮਜ਼ਬੂਤ ਹੁੰਦਾ ਹੈ । ਨਵੀਆਂ ੨ ਗੱਲਾਂ ਸੁਝਦੀਆਂ ਹਨ । ਸਫਲਤਾ ਪ੍ਰਾਪਤ ਕਰਨ ਵਿਚ ਸਹੈਤਾ ਪ੍ਰਾਪਤ ਹੁੰਦੀ ਹੈ । ਤੁਹਾਡੇ ਵਿੱਚ ਕੇਹੜੇ ਗੁਣ ਹਨ, ਤੁਹਾਡਾ ਹਿਰਦਾ ਕਿੰਨਾ ਮਹਾਨ ਹੈ, ਤੁਹਾਡੇ ਵਿਚਾਰ ਕੇਹੇ ਹਨ, ਇਤਯਾਦਿਕ ਗੱਲਾਂ ਦਾ ਗਯਾਨ ਦੂਜਿਆਂ ਨੂੰ ਤੁਹਾਡੇ ਵਰਤਾਵਾਂ ਤੋਂ ਹੁੰਦਾ ਹੈ । ਲੋਕ ਵੇਖਣਗੇ ਤੁਹਾਡੇ ਵਿਹਾਰ ਨੂੰ, ਲੋਕ ਵੇਖਣਗੇ ਤੁਹਾਡੇ ਵਿਹਾਰ ਵਿਚ ਕਿੰਨੀ ਉਦਾਰਤਾ ਹੈ, ਉਸ ਵਿਚ ਕਿੰਨੀ ਹਮਦਰਦੀ ਹੈ, ਉਸ ਵਿਚ ਕਿੰਨੀ ਸਚਾਈ ਹੈ, ਇਸ ਲਈ ਆਪਣੇ ਵਿਹਾਰ ਨੂੰ ਸਦਾ ਸਾਫ ਰੱਖੋ ।

ਇਸ ਵੇਲੇ ਸੰਸਾਰ ਵਿਚ ਕੁਝ ਅਜੇਹੇ ਆਦਮੀ ਵੀ ਹਨ ਜੋ ਆਪਣੇ ਆਪ ਨੂੰ ਸੱਤ-ਵਾਦੀ ਪਵਿਤ੍ਰਾਤਮਾ ਅਤੇ ਉਦਾਰ ਪ੍ਰਸਿੱਧ ਕਰਦੇ ਹਨ । ਓਹ ਲੋਕਾਂ ਨਾਲ ਇਸਦੀ ਬਾਬਤ ਚਰਚਾ ਕਰਦੇ ਹਨ, ਪਰ ਉਨ੍ਹਾਂ ਦਾ ਵਰਤਾਉ ਠੀਕ ਇਸ ਦੇ ਉਲਟ ਹੁੰਦਾ ਹੈ, ਓਹ ਲੁਕ ਛਪ ਕੇ ਮਨਮੰਨੇ ਕੰਮ ਕਰਦੇ ਹਨ ਅਤੇ ਸਮਝਦੇ ਹਨ ਕਿ ਇਨ੍ਹਾਂ ਕਰਤੂਤਾਂ ਦੀ ਕਿਸੇ ਨੂੰ ਖਬਰ ਨਹੀਂ, ਭਾਵੇਂ ਇਹ ਮੰਨ ਲਿਆ ਜਾਵੇ ਕਿ ਓਹ ਵੱਡੇ ਖਬਰਦਾਰ ਹਨ ਅਤੇ ਉਨ੍ਹਾਂ ਨੇ

ਆਪਣੇ ਬਾਹਰਲੇ ਅਡੰਬਰ ਨਾਲ ਆਪਣੀਆਂ ਬੁਰਾਈਆਂ ਲੁਕਾ ਲਈਆਂ ਹਨ, ਲੋਕਾਂ ਨੂੰ ਉਨ੍ਹਾਂ ਦੀ ਥੋ ਤੱਕ ਨਹੀਂ ਔਣ ਦਿੱਤੀ, ਪਰ ਇਸ ਨਾਲ ਕੀ ਹੋ ਗਿਆ ? ਬੁਰੇ ਵਰਤਾਵਾਂ ਨਾਲ ਨਿੰਦਿਆ ਹੋਣੀ ਹੀ ਦੋਸ਼ ਨਹੀਂ, ਬੁਰੇ ਵਰਤਾਵਾਂ ਨੂੰ ਲੋਕ ਜਾਣ ਲੈਣਗੇ ਅਤੇ ਅਸੀਂ ਬਦਨਾਮ ਹੋ ਜਾਵਾਂਗੇ, ਬੁਰੇ ਵਰਤਾਵਾਂ ਤੋਂ ਇਹੋ ਹੀ ਭੈ ਨਹੀਂ, ਇਨ੍ਹਾਂ ਵਿੱਚ ਸਭ ਤੋਂ ਵੱਡਾ ਦੋਸ਼ ਹੈ ਆਪਣੇ ਹਿਰਦੇ ਤੇ ਆਤਮਾਂ ਨੂੰ ਨੀਚ ਕਰਨਾ। ਤੁਸੀਂ ਭਾਵੇਂ ਲੁਕ ਕੇ ਹੀ ਬੁਰਾ ਵਰਤਾਉ ਕਰਦੇ ਹੋ ਪਰ ਇਸ ਦਾ ਅਸਰ ਕੀ ਤੁਹਾਡੇ ਹਿਰਦੇ ਤੇ ਨਹੀਂ ਪਵੇਗਾ ? ਕੀ ਇਸ ਤੋਂ ਤੁਹਾਡਾ ਚਰਿਤ੍ਰ ਨਸ਼ਟ ਹੋਣ ਤੋਂ ਬਚ ਜਾਵੇਗਾ ? ਕੀ ਇਸ ਤੋਂ ਤੁਹਾਨੂੰ ਆਪਣੇ ਵਿਹਾਰਾਂ ਪੁਰ ਪ੍ਰਸੰਨ ਹੋਣਾ ਚਾਹੀਦਾ ਹੈ ? ਇਹ ਬਿਲਕੁਲ ਠੀਕ ਨਹੀਂ। ਤੁਹਾਡੇ ਬੁਰੇ ਵਰਤਾਉ ਤੁਹਾਡਾ ਨਾਸ ਕਰਨਗੇ, ਇਸ ਨਾਲ ਦੂਜਿਆਂ ਦਾ ਨਫਾ ਨੁਕਸਾਨ ਕੁਝ ਭੀ ਨਹੀਂ, ਹਾਂ ਇੰਨਾ ਜ਼ਰੂਰ ਹੈ ਕਿ ਦੂਜੇ ਲੋਕ ਤੁਹਾਡੇ ਵਿਹਾਰਾਂ ਨੂੰ ਬੁਰਾ ਸਮਝਦੇ ਹਨ, ਉਨ੍ਹਾਂ ਦੀਆਂ ਨਜ਼ਰਾਂ ਵਿੱਚ ਤੁਸੀਂ ਆਪਣੇ ਵਰਤਾਵਾਂ ਦੇ ਕਾਰਨ ਬੁਰੇ ਜ਼ਰੂਰ ਬਣ ਜਾਂਦੇ ਹੋ, ਪਰ ਉਸ ਦਾ ਭਲਾ ਯਾਂ ਬੁਰਾ ਜੋ ਕੁਛ ਫਲ ਹੈ, ਓਹ ਤੁਹਾਨੂੰ ਹੀ ਭੋਗਣਾ ਪੈਂਦਾ ਹੈ, ਇਸ ਲਈ ਤੁਸੀਂ ਅਜੇਹੀ ਚਤਰਾਈ ਨਾ ਕਰੋ, ਅਜੇਹੇ ਵਿਹਾਰਾਂ ਨਾਲ ਪ੍ਰਸੰਨ ਨਾ ਹੋਵੋ, ਇਸ ਨੂੰ ਚਤਰਾਈ ਨਾ ਸਮਝੋ, ਇਹ ਮੂਰਖਤਾ ਹੈ ਅਤੇ ਭਾਰੀ ਮੂਰਖਤਾ ਹੈ, ਦੂਜਿਆਂ ਦੀਆਂ ਅੱਖਾਂ ਬਚਾ ਕੇ ਖੁਦ ਆਪਣਾ ਨਾਸ ਕਰਨਾ ਹੈ, ਦੱਸੋ ਹੈ ਕਿ ਨਹੀਂ ? ਇਸ ਲਈ ਤੁਸੀਂ ਇਸ ਰਾਹ ਨਾ ਪਵੋ।

ਤੁਸੀਂ ਉਸ ਰਾਹ ਵਿੱਚ ਪੈਰ ਨਾ ਰਖੋ ਜਿਸ ਵਿੱਚ ਬੁਰਾਈ ਹੈ, ਤੁਸੀਂ ਉਜੇਹਾ ਕੰਮ ਨਾ ਕਰੋ ਜਿਸ ਨਾਲ ਦੂਜਿਆਂ ਨੂੰ ਕਸ਼ਟ ਹੋਵੇ। ਕਿਹਾ ਗਿਆ ਹੈ ਕਿ ਤੁਸੀਂ ਆਪਣੇ ਆਪ ਨੂੰ ਸੁਖੀ ਬਣਾ ਸਕਦੇ ਹੋ ਤੇ ਤੁਹਾਨੂੰ ਖੁਦ ਸੁਖੀ ਬਨਾਉਣ ਦਾ ਅਧਿਕਾਰ ਹੈ, ਪਰ ਦੂਜਿਆਂ ਨੂੰ ਦੁਖ ਦੇਣ ਦਾ ਅਧਿਕਾਰ ਨਹੀਂ। ਤੁਸੀਂ ਆਪਣੇ ਰਾਹ ਨੂੰ ਸਾਫ ਸੁਥਰਾ ਕਰ ਸਕਦੇ ਹੋ, ਪਰ ਦੂਜਿਆਂ ਦੇ ਰਾਹ ਵਿਚ ਰੋੜੇ ਨਹੀਂ ਵਿਛਾ ਸਕਦੇ। ਇਸ ਗੱਲ ਪੁਰ ਸਦਾ ਖਿਆਲ ਰੱਖੋ।

ਜੇਕਰ ਤੁਸੀਂ ਸਮਝੋ ਕਿ ਫਲਾਣੇ ਮਨੁੱਖ ਦਾ ਵਰਤਾਉ ਤੁਹਾਡੇ ਨਾਲ ਚੰਗਾ ਨਹੀਂ, ਉਸ ਵੇਲੇ ਸਾਵਧਾਨੀ ਨਾਲ ਆਪਣਾ ਕਰਤੱਵਜ ਨਿਸਚਿਤ ਕਰੋ। ਇਹ ਨੀਤੀ ਹੈ ਕਿ ਪੱਥਰ ਦਾ ਉਤਰ ਪੱਥਰ ਨਾਲ ਦੇਣਾ ਚਾਹੀਦਾ ਹੈ, ਪਰ ਇਹ ਨੀਤੀ ਸਭ ਥਾਂ ਅਤੇ ਸਭਨਾਂ ਮਨੁੱਖਾਂ ਲਈ ਨਹੀਂ, ਇਸ ਨੀਤੀ ਦਾ ਅਸਰ ਕਦੇ ੨ ਲੈਣਾ ਚਾਹੀਦਾ ਹੈ। ਜਦ ਇਹ ਮਲੂਮ ਹੋ ਜਾਵੇ ਕਿ ਦੂਜੇ ਦਾ ਪੱਥਰ ਤੁਹਾਨੂੰ ਚਕਨਾਚੂਰ ਕਰ ਦੇਵੇਗਾ, ਤਦ ਇਸ ਨੀਤੀ ਦਾ ਆਸਰਾ ਲੈਣਾ ਚਾਹੀਦਾ ਹੈ, ਹਮੇਸ਼ਾਂ ਇਸ ਦਾ ਵਰਤਾਉ ਕਰਨਾ ਠੀਕ ਨਹੀਂ। ਤੁਹਾਡੇ ਨਾਲ ਜੋ ਵਿਰੋਧ ਕਰੇ ਉਸ ਨਾਲੋਂ ਤੁਹਾਨੂੰ ਅੱਡ ਹੋ ਜਾਣਾ ਚਾਹੀਏ ਅਤੇ ਸਦਾ ਉਸ ਤੋਂ ਸਾਵਧਾਨ ਹੋ ਜਾਣਾ ਚਾਹੀਏ।

ਤੁਹਾਡਾ ਵੈਰੀ ਆਪਣੀ ਇੱਛਾ ਕਦ ਸਫਲ ਕਰ ਸਕਦਾ ਹੈ, ਮਲੂਮ ਹੈ ? ਤੁਹਾਨੂੰ ਨੀਵਾਂ ਵਿਖਾਲਣ ਦੀ ਇੱਛਾ ਰੱਖਣ ਵਾਲਾ ਤੁਹਾਨੂੰ ਕੱਦ ਨੀਵਾਂ ਵਿਖਾ ਸਕਦਾ ਹੈ, ਜਾਣਦੇ ਹੋ ? ਜਿਥੇ ਤੁਹਾਡੀ ਕਮਜ਼ੋਰੀ ਹੋਵੇਗੀ। ਕਿਉਂਕਿ ਉਸ ਸੁਭਾਵ ਦੇ ਜੀਵ ਵੈਰੀ ਦੀਆਂ ਗਲਤੀਆਂ ਨੂੰ ਹੀ ਵੇਖਿਆ ਕਰਦੇ ਹਨ, ਜਰਾ ਭੀ ਗਲਤੀ ਹੋਈ ਕਿ ਓਹ ਆਪਣਾ ਕੰਮ ਕਰ ਸੁਟਦੇ ਹਨ। ਇਸ ਲਈ ਤੁਹਾਨੂੰ ਖਬਰਦਾਰੀ ਨਾਲ ਕੰਮ ਕਰਨਾ ਚਾਹੀਦਾ ਹੈ, ਜਿਥੋਂ

ਤੱਕ ਹੋ ਸਕੇ ਇਸ ਗੱਲ ਦਾ ਜਤਨ ਕਰੋ ਕਿ ਤੁਹਾਡੇ ਪਾਸੋਂ ਗਲਤੀਆਂ ਨਾ ਹੋਣ। ਤੁਸੀਂ ਜੋ ਕੰਮ ਕਰੋ ਉਹ ਅਜੇਹੀ ਸ਼ੁਧਤਾ ਨਾਲ ਕਰੋ ਕਿ ਕਿਸੇ ਨੂੰ ਭੀ ਮੀਨ ਮੇਖ ਕਰਨ ਦੀ ਲੋੜ ਨਾ ਰਹੇ। ਜਦ ਤੁਸੀਂ ਆਪਣੇ ਵਰਤਾਉ ਨੂੰ ਅਜੇਹਾ ਬਣਾ ਲਓਗੇ, ਉਸ ਵੇਲੇ ਤੁਹਾਡਾ ਵੈਰੀ, ਉਹ ਭਾਵੇਂ ਬਦਮਾਸ਼ਾਂ ਦਾ ਚਾਚਾ ਹੀ ਕਿਉਂ ਨਾ ਹੋਵੇ, ਤੁਹਾਡੀ ਕੁਝ ਭੀ ਬੁਰਾਈ ਨਹੀਂ ਕਰ ਸਕੇਗਾ, ਉਹ ਕਦੇ ਅਪਨੇ ਕੰਮ ਵਿਚ ਕਾਮਯਾਬ ਨਹੀਂ ਹੋ ਸਕਦਾ, ਇਸ ਲਈ ਅਪਣੇ ਹਰੇਕ ਵਿਹਾਰ ਨੂੰ ਸਾਫ ਰਖੋ। ਇਸ ਤੋਂ ਕੋਈ ਨੁਕਸਾਨ ਤਾਂ ਹੈ ਹੀ ਨਹੀਂ ਬਲਕੇ ਲਾਭ ਹੀ ਲਾਭ ਹੈ, ਅਤੇ ਉਹ ਭੀ ਥੋੜਾ ਨਹੀਂ। ਸਫਾਈ ਹੀ ਵਿਹਾਰ ਦਾ ਚਾਹ ਹੈ, ਇਹੋ ਭਲਾਈ ਦਾ ਚਿੱਟਾ ਰਾਹ ਹੈ, ਇਸ ਲਈ ਤੁਹਾਨੂੰ ਹਮੇਸ਼ਾ ਇਹ ਗੱਲ ਚੇਤੇ ਰਖਣੀ ਚਾਹੀਦੀ ਹੈ ਕਿ ਵਿਹਾਰ ਦੀ ਸਫਾਈ ਸਾਰੀਆਂ ਸਫਾਈਆਂ ਦੀ ਜੜ੍ਹ ਹੈ, ਅਤੇ ਉਹ ਸਫਲਤਾ ਦਾ ਸਹਾਇਕ ਉਪਾਉ ਹੈ।

ਤੁਹਾਨੂੰ ਅਪਣੇ ਵਰਤਾਉ ਵਿਚ ਖਿਮਾਂ ਅਤੇ ਸ਼ਾਂਤੀ ਦਾ ਸਦਾ ਉਪਯੋਗ ਕਰਨਾ ਚਾਹੀਦਾ ਹੈ, ਜੇਕਰ ਤੁਸੀਂ ਬਲਵਾਨ ਹੋ ਤਾਂ ਖਿਮਾਂ ਤੁਹਾਡੇ ਲਈ ਗਹਿਣਾ ਸਮਝੀ ਜਾਵੇਗੀ, ਜੇ ਕਰ ਕਮਜ਼ੋਰ ਹੋ ਤਾਂ ਤੁਹਾਡੇ ਲਈ ਉਹ ਬਲ ਬਣੇਗੀ, ਖਿਮਾਂ ਵਿਚ ਮਨੁੱਖ ਸਦਾ ਜਿੱਤ ਜਾਂਦਾ ਹੈ। ਉਹ ਲੜਾਈ ਤੋਂ ਸਦਾ ਹੀ ਦੂਰ ਰਹਿੰਦਾ ਹੈ, ਕਿਉਂਕਿ ਖਿਮਾਂ ਅਤੇ ਲੜਾਈ ਦੋਵੇਂ ਇਕ ਦੂਜੇ ਦੇ ਵਿਰੋਧੀ ਹਨ। ਇਸ ਲਈ ਉਸ ਦੀ ਸ਼ਕਤੀ ਬਿਰਥੇ ਕੰਮਾਂ ਵਿਚ ਨਹੀਂ ਲਗਦੀ, ਉਸ ਦੇ ਨਾਲ ਸਦਾ ਹੀ ਚੰਗੇ ਕੰਮ ਹੋਯਾ ਕਰਦੇ ਹਨ, ਕੁਝ ਮਨੁੱਖ ਖਿਮਾਂ ਕਰਨ ਤੋਂ ਇਸ ਲਈ ਡਰਦੇ ਹਨ ਕਿ ਇਹ ਸਾਡੀ ਕਮਜ਼ੋਰੀ ਦਾ ਲੱਖਣ ਸਮਝਿਆ ਜਾਵੇਗਾ, ਪਰ ਉਨ੍ਹਾਂ ਦੀ ਇਹ ਸਮਝ ਮੂਰਖਤਾ ਅਤੇ ਉਜੱਡ ਪੁਣਾ ਹੈ, ਜੋ ਖਿਮਾਂ ਕਰਨ ਵਾਲਾ ਹੈ ਉਹ ਕਮਜ਼ੋਰ ਹੈ ਜਾਂ ਜੋ ਖਿਮਾਂ ਨਹੀਂ ਕਰਦਾ ਉਹ ਕਮਜ਼ੋਰ ਹੈ, ਇਸ ਗੱਲ ਦਾ ਵਿਚਾਰ ਕਰਨਾ ਚਾਹੀਦਾ ਹੈ, ਵੇਖਣਾ ਚਾਹੀਦਾ ਹੈ ਕਿ ਕਿਸ ਵਿਚ ਬਹੁਤਾ ਬਲ ਹੈ? ਜੋ ਮਨੁੱਖ ਅਪਣੇ ਵੈਰੀ ਜਾਂ ਉਲਟ ਚਲਣ ਵਾਲੇ ਨੂੰ ਖਿਮਾਂ ਨਹੀਂ ਕਰਦਾ, ਉਸ ਦਾ ਕਾਰਣ ਕੀ ਹੈ? ਉਹ ਸਮਝਦਾ ਹੈ ਕਿ ਇਸ ਨੇ ਮੇਰਾ ਵਿਰੋਧ ਕੀਤਾ ਹੈ, ਇੰਨਾਂ ਮਲੂਮ ਹੁੰਦਿਆਂ ਹੀ ਉਹ ਘਬਰਾ ਜਾਂਦਾ ਹੈ, ਉਹ ਸਮਝਦਾ ਹੈ ਕਿ ਇਸ ਦੇ ਵਿਰੋਧ ਨਾਲ ਮੇਰਾ ਸੱਤਿਆਨਾਸ ਹੋ ਜਾਵੇਗਾ, ਇਸ ਲਈ ਉਹ ਵਿਰੋਧ ਕਰਨ ਵਾਲੇ ਦੀ ਸ਼ਕਤੀ ਨੂੰ ਹੀ ਨਸ਼ਟ ਭ੍ਰਸ਼ਟ ਕਰ ਦੇਣੀ ਚਾਹੁੰਦਾ ਹੈ, ਉਹ ਸਮਝਦਾ ਹੈ ਕਿ ਇਸ ਦੀ ਸ਼ਕਤੀ ਜੇਕਰ ਬਣੀ ਰਹੀ ਤਾਂ ਨਹੀਂ ਮਲੂਮ ਇਹ ਮੈਨੂੰ ਕਿਸ ਪਤਾਲ ਵਿਚ ਭੇਜ ਦੇਵੇਗਾ, ਇਸ ਲਈ ਇਸ ਨੂੰ ਧੂੜ ਵਿਚ ਮਿਲਾ ਦੇਣਾ ਚਾਹੀਦਾ ਹੈ। ਪਰ ਇਹ ਸਮਝ ਉਨ੍ਹਾਂ ਦੀ ਹੈ ਜੇਹੜੇ ਅਪਣੇ ਵੈਰੀਆਂ ਨੂੰ ਖਿਮਾਂ ਨਹੀਂ ਕਰਨਾ ਚਾਹੁੰਦੇ ਜਾਂ ਖਿਮਾਂ ਕਰਨਾ ਨਹੀਂ ਜਾਣਦੇ। ਪਰ ਖਿਮਾਂਵਾਨ ਲਈ ਇਹ ਗੱਲ ਨਹੀਂ, ਉਹ ਉਦਾਰਤਾ ਨਾਲ ਆਪਣੇ ਵੈਰੀਆਂ ਨੂੰ ਖਿਮਾਂ ਕਰਦਾ ਹੈ, ਕਿਉਂਕਿ ਉਹ ਸਮਝਦਾ ਹੈ ਕਿ ਇਸ ਦੇ ਵਿਰੋਧ ਕਰਨ ਨਾਲ ਮੇਰਾ ਕੋਈ ਨੁਕਸਾਨ ਨਹੀਂ, ਇਸ ਲਈ ਉਹ ਅਪਣੇ ਵਿਰੋਧੀ ਦੀ ਤਾਕਤ ਨਸ਼ਟ ਨਹੀਂ ਕਰਨਾ ਚਾਹੁੰਦਾ, ਉਹ ਆਪਣੇ ਵਿਰੋਧੀ ਦਾ ਥੋੜਾ ਜਿਹਾ ਭੀ ਵਿਰੋਧ ਨਹੀਂ ਕਰਨਾ ਚਾਹੁੰਦਾ, ਉਹ ਉਸ ਤੋਂ ਬੇਪਰਵਾਹ ਰਹਿੰਦਾ ਹੈ। ਸੋ ਦੱਸੋ ਦੋਹਾਂ ਵਿਚੋਂ ਕਿਸ ਦੀ ਤਾਕਤ ਵੱਡੀ ਹੈ, ਜੋ ਖਿਮਾਂ ਕਰਦਾ ਹੈ ਉਸ ਦੀ ਜਾਂ ਜੋ ਖਿਮਾਂ ਕਰਨੀ ਨਹੀਂ ਜਾਣਦਾ, ਉਸਦੀ? ਜੇਕਰ ਉਪਰਲੀਆਂ ਗੱਲਾਂ ਠੀਕ ਹਨ ਤਾਂ

ਆਪ ਨੂੰ ਇਹ ਭੀ ਮੰਨਣਾ ਪਵੇਗਾ ਕਿ ਖਿਮਾਂਵਾਨ ਬਲਵਾਨ ਹੈ।

ਜੇਕਰ ਕੋਈ ਤੁਹਾਨੂੰ ਅਪਣੇ ਵੈਰੀ ਨਾਲ ਵੈਰ ਕਰਨ ਲਈ ਉਕਸਾਵੇ ਅਤੇ ਜਦ ਤੁਸੀਂ ਉਸ ਦੀਆਂ ਗੱਲਾਂ ਨਾ ਮੰਨੋ ਅਤੇ ਉਹ ਇਸ ਕਰਕੇ ਤੁਹਾਨੂੰ ਕਮਜ਼ੋਰ ਬਣਾਵੇ, ਤਾਂ ਸਮਝ ਲਓ ਕਿ ਉਹ ਸੁਾਰਥੀ ਹੈ। ਉਹ ਤੁਹਾਨੂੰ ਅਪਣੇ ਫੰਧੇ ਵਿਚ ਫਸਾਣਾ ਚਾਹੁੰਦਾ ਹੈ। ਸੋ ਤੁਹਾਨੂੰ ਅਜੇਹੇ ਆਦਮੀਆਂ ਦੀਆਂ ਗੱਲਾਂ ਵਿਚ ਪਿਆਰ ਤੇ ਖਿਮਾਂ ਦਾ ਤਿਆਗ ਨਹੀਂ ਕਰਨਾ ਚਾਹੀਦਾ। ਜਾਣਦੇ ਹੋ ਖਿਮਾਂ ਇਕ ਵੱਡਾ ਸ਼ਸਤ੍ਰ ਹੈ ? ਉਸ ਦੇ ਰੱਖਣ ਵਾਲੇ ਉਤੇ ਬਦਮਾਸ਼ਾਂ ਦਾ ਕੁਝ ਵੀ ਅਸਰ ਨਹੀਂ ਹੁੰਦਾ।

ਜਿੱਥੋਂ ਤੱਕ ਹੋ ਸਕੇ ਲੜਾਈ ਝਗੜੇ ਤੋਂ ਬਚੋ। ਸੁਾਰਥ ਅਤੇ ਅਹੰਕਾਰ ਕਰਕੇ ਝਗੜਾ ਹੁੰਦਾ ਹੈ, ਇਹ ਗੱਲ ਕਿਸੇ ਤੋਂ ਗੁੱਝੀ ਨਹੀਂ। ਮਮੂਲੀ ਸੁਾਰਥ ਅਤੇ ਅਹੰਕਾਰ ਦੇ ਵਸੀ ਹੋ ਕੇ ਮਨੁੱਖ ਝਗੜਾ ਕਰਦਾ ਹੈ, ਪਰ ਇਹ ਮੂਰਖਤਾ ਹੈ। ਝਗੜੇ ਤੋਂ ਕਦੇ ਕਿਸੇ ਨੂੰ ਲਾਭ ਹੋਯਾ ਹੋਵੇ, ਇਹ ਗੱਲ ਕਦੇ ਨਹੀਂ ਵੇਖੀ ਗਈ। ਝਗੜਾ ਕਰਨ ਵਾਲੇ ਸਦਾ ਦੁੱਖ ਅਤੇ ਨੁਕਸਾਨ ਉਠਾਉਂਦੇ ਰਹੇ ਹਨ, ਇਸ ਦੇ ਅਨੇਕਾਂ ਦ੍ਰਿਸ਼ਟਾਂਤ ਅਤੇ ਪ੍ਰਮਾਣ ਮੌਜੂਦ ਹਨ। ਝਗੜਾ ਕਰਨ ਵਿਚ ਤਾਕਤ ਖਰਚ ਹੁੰਦੀ ਹੈ ਅਤੇ ਦਿਲ ਵਿਚ ਵੈਰ ਦੀ ਅਗਨੀ ਵਧ ਜਾਂਦੀ ਹੈ। ਏਹ ਇੱਛਾ ਬਲਵਾਨ ਹੁੰਦੀ ਹੈ ਅਤੇ ਦੂਜੇ ਦੇ ਐਬ ਵੇਖਣ ਦੀ ਪ੍ਰਵਿਰਤੀ ਜਾਗ ਪੈਂਦੀ ਹੈ। ਇਸੇ ਤਰਾਂ ਦੇ ਹੋਰ ਭੀ ਅਨੇਕਾਂ ਦੋਸ਼ ਉਤਪੰਨ ਹੋ ਜਾਂਦੇ ਹਨ। ਇਨ੍ਹਾਂ ਦੋਹਾਂ ਦੇ ਸਾਹਮਣੇ ਜੋ ਲਾਭ ਹੁੰਦਾ ਹੈ ਓਹ ਕੁਝ ਭੀ ਨਹੀਂ। ਬਜ਼ਾਰੋਂ ਆਪ ਕੋਈ ਚੀਜ਼ ਖਰੀਦਦੇ ਹੋ ਅਤੇ ਉਸ ਦਾ ਮੁਲ ਬਾਰਾਂ ਆਨੇ ਦੇਂਦੇ ਹੋ। ਓਹ ਚੀਜ਼ ਬਾਰਾਂ ਆਨੇ ਦੀ ਹੁੰਦੀ ਹੈ, ਪਰ ਜੇਕਰ ਬਾਰਾਂ ਆਨੇ ਦੇ ਬਦਲੇ ਤੁਹਾਨੂੰ ਤਿੰਨ ਪੈਸਿਆਂ ਦਾ ਮਾਲ ਮਿਲੇ ਤਾਂ ਕੀ ਆਪ ਓਹ ਮਾਲ ਲਓਗੇ ? ਕਦੇ ਨਹੀਂ। ਝਗੜੇ ਦੀ ਭੀ ਇਹੋ ਦਸ਼ਾ ਹੈ, ਆਪ ਆਪਣੇ ਵੈਰੀ ਨੂੰ ਤਤਪਰ ਹੋ ਕੇ ਜਿੰਨਾ ਨੀਵਾਂ ਵਿਖਾਣ ਦਾ ਜਤਨ ਕਰਦੇ ਹੋ, ਜਿੰਨਾ ਧਨ ਖਰਚ ਕਰਦੇ ਹੋ, ਉਸ ਨੂੰ ਜੇਕਰ ਅਪਣੀ ਉੱਨਤੀ ਵਿਚ ਲਾਓ ਤਾਂ ਉਸ ਨਾਲੋਂ ਵੱਧ ਲਾਭ ਹੋਵੇ। ਫੇਰ ਅਜੇਹਾ ਕੰਮ ਆਪ ਕਿਉਂ ਕਰਦੇ ਹੋ ਜਿਸ ਵਿਚ ਨੁਕਸਾਨ ਹੈ, ਆਪਣੇ ਕਰਮਾਂ ਨਾਲ ਦੁਖੀ ਕਿਉਂ ਹੁੰਦੇ ਹੋ ?

ਇਕ ਦੂਜੇ ਨਾਲ ਖਿਆਲ ਦਾ ਨਾਂ ਮਿਲਣਾ ਸੁਭਾਵ ਦੀ ਵਿਰੋਧਤਾ ਹੈ, ਕਿਉਂਕਿ ਹਰੇਕ ਮਨੁੱਖ ਦਾ ਸੁਭਾਵ ਅੱਡ ਹੈ, ਕਿਸੇ ਨੂੰ ਕੁਝ ਪਸੰਦ ਹੈ ਕਿਸੇ ਨੂੰ ਕੁਝ, ਕੋਈ ਕੁਝ ਕਰਦਾ ਹੈ ਕੋਈ ਕੁਝ। ਇਸ ਸੁਭਾਵ ਦੀ ਅੱਡਤਾ ਦਾ ਸਬੂਤ ਧਰਮਾਂ ਵਿਚ ਭੀ ਵੇਖਿਆ ਜਾਂਦਾ ਹੈ, ਜਿਸ ਦਾ ਜੈਸਾ ਸੁਭਾਵ ਹੈ, ਤੇ ਜੋ ਧਰਮ ਜਿਸ ਦੇ ਸੁਭਾਵ ਦੇ ਅਨੁਕੂਲ ਹੈ ਓਹ ਉਸ ਨੂੰ ਮੰਨਦਾ ਹੈ, ਖਾਣ ਪੀਣ ਤੋਂ ਲੈ ਕੇ ਵਡੇ ਵਡੇ ਕੰਮਾਂ ਤਕ ਇਸ ਸੁਭਾਵ ਦੀ ਉਲਟ ਬਾਜ਼ੀ ਵੇਖੀ ਜਾਂਦੀ ਹੈ, ਪਰ ਇਸ ਵਿਚ ਕੁਝ ਤੱਤ ਨਹੀਂ, ਅਜੇਹਾ ਹੋਣਾ ਸੁਭਾਵਿਕ ਹੈ। ਇਸ ਵਿਚ ਕੋਈ ਨੁਕਸਾਨ ਨਹੀਂ, ਪਰ ਇਸ ਸੁਭਾਵ ਵਿਰੁੱਧਤਾ ਦੇ ਕਾਰਣ ਸੰਸਾਰ ਵਿਚ ਵਡੀਆਂ ਵਡੀਆਂ ਲੜਾਈਆਂ ਹੋਈਆਂ ਹਨ ਤੇ ਵਡੇ ਵਡੇ ਯੁੱਧ ਹੋਏ ਹਨ। ਅੱਜ ਭੀ ਸਾਡੇ ਛੋਟੇ ੨ ਕੰਮਾਂ ਵਿਚ ਇਸ ਦਾ ਅਸਰ ਵੇਖਿਆ ਜਾਂਦਾ ਹੈ। ਅਸੀਂ ਪਜਾਮਾਂ ਪਾਣ ਵਾਲੇ ਧੋਤੀਆਂ ਬੰਨ੍ਹਣ ਵਾਲਿਆਂ ਦੀ ਨਿੰਦਾ ਕਰਦੇ ਹਾਂ ਅਤੇ ਲੜ ਪੈਂਦੇ ਹਾਂ, ਇਹੋ ਹਾਲ ਉਨ੍ਹਾਂ ਦਾ ਭੀ ਹੈ। ਦੁਧ ਪੀਣ ਵਾਲੇ ਚਾਹ ਦੀ ਨਿੰਦਯਾ ਕਰਦੇ ਹਨ ਅਤੇ ਚਾਹ ਪੀਣ

ਵਾਲੇ ਲੜ ਪੈਂਦੇ ਹਨ। ਕੁੜਤੇ ਪਾਣ ਵਾਲੇ ਕੋਟ ਪਾਣ ਵਾਲਿਆਂ ਨਾਲ ਲੜ ਪੈਂਦੇ ਹਨ। ਮਤਲਬ ਕੀ ਇਨ੍ਹਾਂ ਛੋਟਿਆਂ ੨ ਝਗੜਿਆਂ ਵਿਚ ਏਨੀਆਂ ਗੱਲਾਂ ਆਖੀਆਂ ਜਾਂਦੀਆਂ ਹਨ ਜੋ ਕਿਸੇ ਵਡੇ ਝਗੜੇ ਵਿਚ ਭੀ ਨਾ ਕਹੀਆਂ ਜਾਣ। ਦਸੋ ਇਹ ਕੀ ਹੈ? ਮੂਰਖਤਾ ਹੈ ਕਿ ਨਹੀਂ? ਝੂਠਾ ਅਹੰਕਾਰ ਹੈ ਕਿ ਨਹੀਂ? ਕਿਉਂਕਿ ਉਸ ਦਾ ਸੁਭਾਉ ਜੇਹਾ ਉਸ ਨੂੰ ਆਖਦਾ ਹੈ ਤੇਹਾ ਓਹ ਕਰਦਾ ਹੈ। ਓਹ ਕੋਈ ਨੇਮ ਨਹੀਂ ਤੋੜਦਾ, ਓਹ ਕੋਈ ਬਲਵਾ ਨਹੀਂ ਕਰਦਾ, ਜੇਕਰ ਕੋਈ ਕਿਸੇ ਦੋਸ਼ ਦਾ ਦੋਸ਼ੀ ਹੋ ਸਕਦਾ ਹੈ ਤਾਂ ਦੂਜਾ ਭੀ ਨਾਲ ਹੋ ਸਕਦਾ ਹੈ। ਕਿਉਂਕਿ ਕਿਹਾ ਹੈ :—

ਹੈ ਗੁਣ ਔਗੁਣ ਸਭ ਵਿਖੇ ਇਨ ਬਿਨ ਜੰਤ ਨ ਕੋਇ।
ਤਾਂ ਤੇ ਕਯੋਂ ਝਗੜਾ ਕਰੋ ਧਰੋ ਮੌਨ ਸੁਖ ਹੋਇ।

ਸੋ ਤੁਹਾਨੂੰ ਅਜੇਹੀ ਮੂਰਖਤਾ ਕਦੇ ਨਹੀਂ ਕਰਨੀ ਚਾਹੀਦੀ, ਸੁਭਾਵ ਦੀ ਵਿਰੋਧਤਾ ਦੇ ਕਾਰਣ ਆਪਸ ਵਿਚ ਝਗੜਾ ਕਰਨਾ ਮੂਰਖਤਾ ਹੈ, ਤੁਹਾਨੂੰ ਸਮਝਣਾ ਚਾਹੀਦਾ ਹੈ ਕਿ ਜਿਸ ਤਰਾਂ ਅਸੀਂ ਆਪਣੇ ਸੁਭਾਵ ਦੇ ਅਧੀਨ ਹਾਂ ਉਸੇ ਤਰਾਂ ਦੂਜਾ ਭੀ ਹੋ ਸਕਦਾ ਹੈ। ਤੁਸੀਂ ਆਪਣੇ ਆਪ ਨੂੰ ਇੰਨਾ ਗਯਾਨੀ ਅਤੇ ਵਿਦਵਾਨ ਕਿਉਂ ਸਮਝਦੇ ਹੋ? ਇਨਾਂ ਸਭਨਾਂ ਗੱਲਾਂ ਉੱਤੇ ਵਿਚਾਰ ਕਰਕੇ ਤੁਹਾਨੂੰ ਕਿਸੇ ਨਾਲ ਵੈਰ ਨਹੀਂ ਕਰਨਾ ਚਾਹੀਦਾ।

ਜੇਕਰ ਤੁਸੀਂ ਸਮਝਦੇ ਹੋ ਕਿ ਫਲਾਣਾ ਮਨੁੱਖ ਭੁਲਿਆ ਹੋਯਾ ਹੈ ਓਹ ਆਪਣੇ ਭਰਮ ਦੇ ਕਾਰਣ ਅਪਣੇ ਉਦੇਸ਼ ਤੋਂ ਖਿਸਕ ਰਿਹਾ ਹੈ, ਤਦ ਸਭ ਤੋਂ ਪਹਿਲਾਂ ਤੁਸੀਂ ਆਪਣੀ ਇਸ ਸਮਝ ਦੀ ਪਰੀਖਯਾ ਕਰੋ, ਖੂਬ ਸੋਚ ਵਿਚਾਰ ਕੇ ਵੇਖੋ ਕਿ ਤੁਸੀਂ ਠੀਕ ਸਮਝਦੇ ਹੋ ਕਿ ਨਹੀਂ ਤੁਹਾਡੀ ਰਾਇ ਨਾਲ ਹੋਰ ਵਿਦਵਾਨ ਮਿਲਦੇ ਹਨ ਕਿ ਨਹੀਂ? ਜੀਉਂਦੇ ਜਾਂ ਪਰਲੋਕ ਵਾਸੀ ਵਿਦਵਾਨਾਂ ਦੀਆਂ ਰਾਵਾਂ ਤੁਹਾਡੇ ਅਨੁਕੂਲ ਹਨ ਜਾਂ ਨਹੀਂ? ਇਨ੍ਹਾਂ ਗੱਲਾਂ ਦਾ ਪਹਿਲਾਂ ਨਿਸਚਾ ਕਰੋ ਅਤੇ ਨਿਸਚਾ ਹੋ ਜਾਣ ਪਰ ਉਸ ਨੂੰ ਠੀਕ ਰਾਹ ਤੇ ਲਿਆਣ ਲਈ ਦੇਸ਼ ਕਾਲ ਅਨੁਸਾਰ ਜੋ ਉਪਾ ਤੁਹਾਨੂੰ ਠੀਕ ਮਲੂਮ ਹੋਵੇ ਉਸ ਨੂੰ ਕੰਮ ਵਿਚ ਲਿਆਓ। ਏਹ ਕੋਈ ਸੁਭਾਵ ਦੀ ਭਿੰਨਤਾ ਨਹੀਂ? ਇਸ ਵਿਚ ਲੜਾਈ ਨਾਂ ਹੋਵੇਗੀ ਅਤੇ ਨਾ ਹੋਣ ਦਾ ਡਰ ਹੈ। ਕਿਉਂਕਿ ਤੁਹਾਡਾ ਕੋਈ ਸ੍ਵਾਰਥ ਨਹੀਂ।

ਇਹ ਸਾਰੀਆਂ ਗੱਲਾਂ ਤੁਹਾਡੇ ਵਰਤਾਉ ਨਾਲ ਸੰਬੰਧ ਰੱਖਣ ਵਾਲੀਆਂ ਹਨ, ਇਨ੍ਹਾਂ ਵਲੋਂ ਬੇਪਰਵਾਹ ਨਹੀਂ ਹੋਣਾ, ਕਿਉਂਕਿ ਇਨ੍ਹਾਂ ਵਲੋਂ ਬੇਪਰਵਾਹ ਹੋਣ ਨਾਲ ਸੰਸਾਰ ਹੀ ਕੰਡੇਦਾਰ ਹੋ ਜਾਂਦਾ ਹੈ, ਫੇਰ ਜੀਵਨ ਦੀ ਸਫਲਤਾ ਕਿਸ ਤਰਾਂ ਹੋਵੇਗੀ? ਇਸ ਲਈ ਆਪਣੇ ਵਰਤਾਉ ਨੂੰ ਸਚਾਈ ਸਫਾਈ ਨਾਲ ਪੂਰਣ ਅਤੇ ਅਹੰਕਾਰ ਤੋਂ ਰਹਿਤ ਬਣਾਓ। ਵਿਹਾਰ ਉੱਤੇ ਹੀ ਤੁਹਾਡੀ ਪਛਾਣ ਹੈ। ਤੁਸੀਂ ਕੌਣ ਹੋ, ਤੁਹਾਡਾ ਦਿਲ ਕੇਸਾ ਹੈ? ਇਹ ਗੱਲ ਲੋਕ ਤੁਹਾਡੇ ਵਿਹਾਰ ਤੋਂ ਜਾਨਣਗੇ। ਤੁਸੀਂ ਆਪਣੇ ਗੁਣਾਂ ਨੂੰ ਮੂੰਹੋਂ ਨਾ ਆਖੋ, ਸਗੋਂ ਕੰਮ ਕਰਕੇ ਪ੍ਰਗਟ ਕਰੋ, ਤੁਸੀਂ ਜੋ ਕੁਝ ਕਰੋ ਸਚਾਈ ਨਾਲ ਕਰੋ। ਬਚਨ ਮੰਨੋ ਅਤੇ ਸਰੀਰ ਨੂੰ ਸਦਾ ਸਾਫ ਰਖੋ। ਬੁੱਧ ਦੇਵ ਜੀ ਦੇ ਇਸ ਉਪਦੇਸ਼ ਨੂੰ ਸਦਾ ਯਾਦ ਰੱਖੋ :

"ਵੈਰੀ ਨੂੰ ਮਿੱਤ੍ਰਤਾ ਨਾਲ ਜੀਤੋ
ਅਤੇ ਅਸਾਧੂ ਨੂੰ ਸਾਧੁਤਾ ਨਾਲ।"

# ਅੰਤਕਾ

ਇਸ ਪੁਸਤਕ ਵਿਚ ਇਸ ਗੱਲ ਦੀ ਚਰਚਾ ਕੀਤੀ ਗਈ ਹੈ ਕਿ ਜੀਵਨ ਕਿਸ ਤਰਾਂ ਸਫਲ ਹੋ ਸਕਦਾ ਹੈ ? ਸੋ ਸਫਲਤਾ ਪ੍ਰਾਪਤ ਹੋਣ ਦੇ ਸਾਰਿਆਂ ਮੋਟਿਆਂ ੨ ਸਾਧਨਾਂ ਉੱਤੇ ਵਿਚਾਰ ਕੀਤਾ ਗਿਆ ਹੈ, ਪਰ ਅੰਤ ਨੂੰ ਥੋੜੀਆਂ ਜੇਹੀਆਂ ਗੱਲਾਂ ਆਖਣੀਆਂ ਹਨ। ਇੱਥੇ ਅਸੀਂ ਕਿਸੇ ਹੋਰ ਨਵੀਂ ਗੱਲ ਉੱਤੇ ਵਿਚਾਰ ਨਹੀਂ ਕਰਾਂਗੇ ਤੇ ਨਾ ਪਿੱਛੇ ਦੱਸੀਆਂ ਗੱਲਾਂ ਦੋਹਰਾਵਾਂਗੇ ਬਲਕਿ ਉਨ੍ਹਾਂ ਨਾਲ ਸੰਬੰਧ ਰਖਣ ਵਾਲੀਆਂ ਕੁਝ ਹੋਰ ਗੱਲਾਂ ਦਸਾਂਗੇ।

ਹਰੇਕ ਮਨੁੱਖ ਕੌਮ ਦਾ ਅੰਗ ਹੈ ਅਤੇ ਓਹ ਸ੍ਰੇਸ਼ਟ ਚੇਤਨ ਹੈ। ਇਸ ਲਈ ਉਸ ਨੂੰ ਇਨ੍ਹਾਂ ਦੋਹਾਂ ਗੱਲਾਂ ਉੱਤੇ ਧਿਆਨ ਰੱਖ ਕੇ ਕੰਮ ਕਰਨਾ ਚਾਹੀਦਾ ਹੈ।

ਆਪਣੇ ਉਦੇਸ਼ ਨੂੰ ਵੱਡੀ ਦ੍ਰਿੜ੍ਹਤਾ ਨਾਲ ਸਾਧਣਾ ਚਾਹੀਦਾ ਹੈ, ਉਸ ਤੋਂ ਲਾਪਰਵਾਹ ਹੋਣਾ ਆਤਮ ਘਾਤ ਕਰਨ ਦੇ ਬਰਾਬਰ ਹੈ। ਜਿਸ ਨੂੰ ਤੁਸੀਂ ਆਪਣੇ ਲਈ ਚੰਗਾ ਜਾਣਦੇ ਹੋ ਉਸ ਨੂੰ ਦੂਜੇ ਲਈ ਭੀ ਚੰਗਾ ਜਾਣੋਂ। ਇਹੋ ਧਰਮ ਦਾ ਤੱਤ੍ਹ ਹੈ।

ਤੁਸੀਂ ਜੇਕਰ ਆਪ ਸੁਖ ਚਾਹੁੰਦੇ ਹੋ ਤਾਂ ਕੀ ਕਾਰਣ ਹੈ, ਕਿ ਤੁਸੀਂ ਦੂਜਿਆਂ ਨੂੰ ਦੁਖੀ ਕਰਨ ਦਾ ਜਤਨ ਕਰੋ ?

ਆਪਣੀ ਸ਼ਕਤੀ, ਬਲ ਅਤੇ ਵਿਦਯਾ ਦਾ ਮਾਣ ਨਾ ਕਰੋ।
ਕਿਸੇ ਉੱਤੇ ਅਯੋਗ ਦਬਾਉ ਨਾ ਪਾਉ।
ਕਿਸੇ ਦਸ਼ਾ ਵਿਚ ਅਯੋਗ ਲਾਭ ਉਠਾਣ ਦਾ ਜਤਨ ਨਾ ਕਰੋ।
ਦੁਖੀ ਲੋਕਾਂ ਪਾਸੋਂ ਅਯੋਗ ਲਾਭ ਨਾ ਉਠਾਓ।
ਦੁਖੀਆਂ ਦੀ ਸਦਾ ਰੱਖਯਾ ਕਰੋ।
ਹਿੰਮਤ ਕਦੇ ਨਾ ਹਾਰੋ।
ਨਿਰਾਸ ਹੋਣਾ ਪਾਪ ਹੈ।
ਦ੍ਰਿੜ੍ਹਤਾ ਨਾਲ ਉੱਦਮ ਕਰਨਾ ਧਰਮ ਹੈ।
ਕਠਨਾਈਆਂ ਤੋਂ ਡਰ ਕੇ ਬੈਠ ਜਾਣਾ ਕਾਇਰਤਾ ਹੈ।

ਸਭ ਨਾਲ ਪ੍ਰੇਮ ਭਰਿਆ ਵਰਤਾਉ ਕਰੋ, ਕਿਸੇ ਨੂੰ ਡਰ ਨਾ ਵਿਖਾਓ। ਸਦਾ ਪ੍ਰਸੰਨ ਰਹਿਣ ਦਾ ਸਭ ਤੋਂ ਵੱਡਾ ਉਪਾ ਹੈ ਆਪਣੇ ਦਿਲ ਨੂੰ ਸਾਫ ਰੱਖਣਾ।

ਦੂਜਿਆਂ ਦੀ ਉੱਨਤੀ ਵੇਖ ਕੇ ਪ੍ਰਸੰਨ ਹੋਵੋ, ਸੜੋ ਨਾ। ਚੰਗੇ ਕੰਮਾਂ ਲਈ ਬੀਰਤਾ ਅਤੇ ਬੁਰੇ ਕੰਮਾਂ ਲਈ ਕਾਇਰਤਾ ਦਿਖਾਣਾ ਹੀ ਸੱਜਣਾਂ ਦਾ ਕੰਮ ਹੈ।

ਸੱਚ ਨੂੰ ਆਪਣਾ ਆਦਰਸ਼ ਬਣਾਓ, ਕਿਉਂਕਿ ਉਹ ਜੀਵਨ ਦੀ ਸਫਲਤਾ ਦਾ ਵੱਡਾ ਸਾਧਨ ਹੈ।

ਵਿਪਤਾ ਵਿਚ ਧੀਰਜ ਦਾ ਸਬੂਤ ਦਿਓ, ਜਿਸ ਨੂੰ ਵੇਖ ਕੇ ਤੁਹਾਡੇ ਵੈਰੀ ਭੀ ਤੁਹਾਡੀ

ਉਪਮਾ ਕਰਨ ।

ਬਦਮਾਸ਼ੀ ਦਾ ਜਵਾਬ ਪ੍ਰੇਮ ਅਤੇ ਦਯਾ ਨਾਲ ਦਿਓ ।

ਤੁਸੀਂ ਭਲੇ ਆਦਮੀ ਹੋ, ਇਸ ਲਈ ਭਲੇ ਮਨੁੱਖਾਂ ਵਰਗਾ ਵਰਤਾਉ ਰੱਖੋ ।

ਬੁਰੇ ਮਨੁੱਖਾਂ ਪਾਸੋਂ ਦੂਰ ਰਹਿਣ ਦਾ ਜਤਨ ਕਰੋ ।

ਬੁਰੇ ਰਸਤੇ ਦਾ ਲਾਭ ਭੀ ਨੁਕਸਾਨ ਕਾਰਕ ਹੈ ।

ਕਪਟੀ ਨਾ ਬਣੋ, ਆਪਣੇ ਪਾਪਾਂ ਨੂੰ ਲੁਕਾ ਕੇ ਲੋਕਾਂ ਨੂੰ ਧੋਖਾ ਨਾ ਦਿਓ ।

ਬਜੁਰਗਾਂ ਵਿਚ ਸ਼ਰਧਾ-ਵਿਸ਼ਵਾਸ ਰਖੋ । ਉਨ੍ਹਾਂ ਦੀਆਂ ਉਚਿਤ ਆਗਯਾਂ ਦਾ ਪਾਲਣ ਕਰੋ ।

ਸਦਾ ਨੀਵੀਆਂ ਅਤੇ ਚੰਗੀਆਂ ਗੱਲਾਂ ਸਿੱਖੋ ।

ਬਿਨਾਂ ਸਬੂਤ ਦੇ ਕਿਸੇ ਭੀ ਗੱਲ ਨੂੰ ਸੱਚ ਨਾ ਮੰਨੋ ।

ਸਭ ਦਾ ਆਦਰ ਕਰੋ, ਸਭ ਨੂੰ ਆਪਣਾ ਸਮਝੋ ।

ਸਚਾਈ ਦੀ ਰੱਖਯਾ ਲਈ ਕਸ਼ਟ ਸਹਾਰਨਾ ਧਰਮ ਹੈ ।

ਵਿਸ਼੍ਵਾਸਘਾਤ ਕਦੇ ਨਾ ਕਰੋ ।

ਤੁਸੀਂ ਫਲ ਪ੍ਰਾਪਤੀ ਲਈ ਅਧੀਰਜੀ ਨਾ ਬਣੋਂ । ਕੰਮ ਕਰਦੇ ਜਾਓ ।

ਸ੍ਵਾਰਥ ਲਈ ਧਰਮ ਅਤੇ ਸੱਚ ਨੂੰ ਨਾ ਕੋਹੋ ।

ਆਪਣੇ ਸ੍ਵਾਰਥ ਨੂੰ ਕੌਮ ਦੇ ਸ੍ਵਾਰਥ ਨਾਲੋਂ ਛੋਟਾ ਜਾਣੋਂ ।

ਆਲਸ ਪਾਪ ਹੈ, ਇਸ ਲਈ ਉਸ ਤੋਂ ਦੂਰ ਰਹੋ ।

ਕੰਮ ਕਰੋ, ਆਪਣੀ ਬਹਾਦਰੀ ਕੰਮ ਕਰਕੇ ਵਿਖਾਓ ਮੂੰਹ ਨਾਲ ਨਹੀਂ, ਕਿਉਂਕਿ ਅਜੇਹਾ ਕਰਨ ਨਾਲ ਤੁਹਾਡੀ ਹਾਸੀ ਹੋਵੇਗੀ ।

ਵਿਘਨਾਂ ਕੋਲੋਂ ਨਾ ਡਰੋ, ਉਹ ਤੁਹਾਡੀ ਸਫਲਤਾ ਦੇ ਨਿਸ਼ਾਨ ਹਨ । ਬਿਨਾ ਮਤਲਬ ਕਿਸੇ ਨਾਲ ਵੈਰ ਨਾ ਕਰੋ ।

ਪ੍ਰੇਮ ਦਾ ਲੱਖਣ ਤਿਆਗ ਹੈ । ਇਸ ਲਈ ਜਿਸ ਨਾਲ ਤੁਸੀਂ ਪ੍ਰੇਮ ਕਰਨਾ ਚਾਹੁੰਦੇ ਹੋ ਪਹਿਲਾਂ ਉਸ ਦੇ ਲਈ ਤਯਾਗ ਕਰੋ ।

ਉਤਸ਼ਾਹ ਨਾਲ ਹਿਰਦਾ ਬਲਵਾਨ ਹੁੰਦਾ ਹੈ, ਇਸ ਲਈ ਤੁਹਾਨੂੰ ਸਦਾ ਉਤਸ਼ਾਹੀ ਹੋਣਾ ਚਾਹੀਦਾ ਹੈ ।

ਜੋ ਕੰਮ ਅਰੰਭ ਕਰੋ ਆਪਣੇ ਬਲ ਦੇ ਭਰੋਸੇ ਤੇ ਕਰੋ, ਬਹਾਦਰ ਲੋਕ ਆਪਣੇ ਅਪਰਾਧੀਆਂ ਨੂੰ ਖਿਮਾਂ ਕਰਦੇ ਹਨ । ਮਨੁੱਖ ਓਹ ਵੱਡਾ ਹੁੰਦਾ ਹੈ ਜੋ ਅਪਣਾ ਹਰੇਕ ਕੰਮ ਤਤਪਰਤਾ ਅਤੇ ਨਿਯਮ ਨਾਲ ਕਰਦਾ ਹੈ । ਸਦਾਚਾਰ ਧਰਮ ਦਾ ਪ੍ਰਧਾਨ ਅੰਗ ਹੈ । ਇਸ ਲਈ ਅਪਣੇ ਆਪ ਨੂੰ ਸਦਾਚਾਰੀ ਬਣਾਨ ਦਾ ਜਤਨ ਕਰੋ । ਮਿਤ੍ਰਾਂ ਨਾਲ ਝਗੜਾ ਨਾ ਕਰੋ, ਇਸ ਦਾ ਨਤੀਜਾ ਬੁਰਾ ਹੁੰਦਾ ਹੈ । ਖੁਸ਼ ਰਹੋ ਅਤੇ ਕੰਮ ਵਿੱਚ ਲਗੇ ਰਹੋ । ਤੁਸੀਂ ਅਪਣੇ ਹਰੇਕ ਕੰਮ ਤੋਂ ਆਮ ਲੋਕਾਂ ਨੂੰ ਲਾਭ ਪੁਚਾਣ ਦਾ ਖਯਾਲ ਰੱਖੋ ।

ਓਹ ਕੰਮ ਨਾ ਕਰੋ ਜਿਸ ਤੇ ਕਿਸੇ ਨੂੰ ਨੁਕਸਾਨ ਪਹੁੰਚੇ ।

ਆਮਦਣ ਨਾਲੋਂ ਵਧ ਖਰਚ ਨਾ ਕਰੋ ।

ਖੁਸ਼ਾਮਦੀ ਖੂਨ ਚੂਸਣ ਵਾਲੇ ਹੁੰਦੇ ਹਨ, ਉਨ੍ਹਾਂ ਪਾਸੋਂ ਅਲੱਗ ਰਹੋ, ਨਹੀਂ ਤਾਂ ਖਰਾਬ

ਅਤੇ ਬਦਨਾਮ ਹੋਵੋਗੇ ।

ਸਭਨਾਂ ਪਾਸੋਂ ਹਮੇਸ਼ਾਂ ਚੰਗੀਆਂ ਗੱਲਾਂ ਗ੍ਰਹਣ ਕਰੋ ।

ਤੁਸੀਂ ਆਪਣੇ ਆਪ ਨੂੰ ਅਜੇਹਾ ਬਣਾਓ ਜਿਸ ਨਾਲ ਤੁਹਾਡੇ ਰਾਹੀਂ ਲੋਕਾਂ ਦਾ ਭੁਲਾ ਹੋਵੇ ਤੇ ਤੁਸੀਂ ਸੰਸਾਰ ਲਈ ਲਾਭਦਾਇਕ ਸਾਬਤ ਹੋ ਸਕੋ ।

ਆਪਣਾ ਨਿਰਾਦਰ ਕਦੇ ਨਾ ਕਰੋ । ਆਪਣਾ ਨਿਰਾਦਰ ਕਰਨ ਵਾਲਾ ਸਦਾ ਦੁਖੀ ਰਹਿੰਦਾ ਹੈ ।

ਸਦਾ ਸਭ ਦਾ ਭਲਾ ਚਾਹੁੰਦੇ ਰਹੋ ।

ਆਪਣੇ ਆਪ ਨੂੰ ਅਯੋਗ ਨਾ ਸਮਝੋ, ਜੇਕਰ ਤੁਹਾਡੀ ਅਕਲ ਤੇਜ਼ ਨਹੀਂ ਤਾਂ ਭੀ ਕੋਈ ਨੁਕਸਾਨ ਨਹੀਂ । ਜਤਨ ਕਰੋ, ਜਤਨ ਕਰਨ ਨਾਲ ਤੁਹਾਡੀ ਅਯੋਗਤਾ ਦੂਰ ਹੋ ਜਾਵੇਗੀ ਅਤੇ ਤੁਸੀਂ ਸਫਲ ਹੋ ਜਾਓਗੇ ।

ਕਿਸੇ ਦੇ ਕੰਮਾਂ ਦੀ ਨਕਲ ਨਾ ਕਰੋ । ਇਹ ਕੋਈ ਜ਼ਰੂਰੀ ਨਹੀਂ ਕਿ ਫਲਾਣੇ ਮਨੁੱਖ ਨੂੰ ਇਸ ਕੰਮ ਤੋਂ ਜੋ ਲਾਭ ਹੋਯਾ ਹੈ ਉਹ ਤੁਹਾਨੂੰ ਵੀ ਹੋਵੇ ।

ਜੋ ਕੰਮ ਅਰੰਭ ਕਰੋ ਅਪਣੀ ਸ਼ਕਤੀ ਅਤੇ ਬਲ ਅਨੁਸਾਰ ਵਾਲਾ ਕਰੋ ।

ਮਜ਼ੂਰੀ ਕਰਨੀ ਬੁਰੀ ਨਹੀਂ । ਬੁਰਾ ਹੈ ਧੋਖਾ ਦੇਣਾ, ਝੂਠ ਬੋਲਣਾ, ਵਿਸ਼ਵਾਸਘਾਤ ਕਰਨਾ ।

ਸਮਾਂ ਨਾ ਚੁੱਕੋ, ਨਹੀਂ ਤਾਂ ਪਛਤਾਣਾ ਪਵੇਗਾ ।

ਸਦਾ ਇਨ੍ਹਾਂ ਗੱਲਾਂ ਨੂੰ ਖਿਆਲ ਵਿੱਚ ਰੱਖੋ ।

ਆਤਮ ਵਿਸ਼੍ਵਾਸ ਅਤੇ ਆਤਮ-ਸਨਮਾਨ ਸਫਲਤਾ ਦੇ ਮੰਤ੍ਰ ਹਨ । ਇਸ ਲਈ ਆਤਮ ਵਿਸ਼੍ਵਾਸੀ ਬਣੋਂ । ਆਤਮ ਸਨਮਾਨ ਦੀ ਇੱਜ਼ਤ ਕਰੋ, ਉਦਾਰ ਬਣੋਂ । ਸਦਾਚਾਰੀ ਅਤੇ ਸ਼ੁੱਧ ਆਤਮਾਂ ਬਣੋਂ । ਕੰਮ ਸੋਚ ਸਮਝ ਕੇ ਅਰੰਭ ਕਰੋ, ਤਤਪਰ ਹੋ ਕੇ ਕੰਮ ਕਰੋ । ਵਿਘਨਾਂ ਰੁਕਾਵਟਾਂ ਨੂੰ ਜ਼ੋਰ ਨਾਲ ਹਟਾਓ । ਸਫਲਤਾ ਜ਼ਰੂਰ ਮਿਲੇਗੀ । ਭਰਮ ਭਰਿਆ ਵਿਸ਼ਵਾਸ ਨਾਸਤਿਕਤਾ ਹੈ ਅਤੇ ਸਫਲਤਾ ਦਾ ਬਾਧਕ ਹੈ, ਇਸ ਲਈ ਉਸ ਨੂੰ ਹਟਾਓ । ਪ੍ਰਸੰਨ ਰਹੋ । ਕੰਮ ਤੋਂ ਉਦਾਸ ਨਾ ਹੋਵੋ, ਨਿਰਾਸ ਨਾ ਹੋਵੋ ।